ਪੈਗੰਬਰ-ਏ-ਇਸਲਾਮ

# ਹਜ਼ਰਤ ਮੁਹੰਮਦ ਸ.

## ਜੀਵਨ ਤੇ ਘਟਨਾਵਾਂ



ਮੌਲਾਨਾ ਵਹੀਦ-ਉਦ-ਦੀਨ ਖ਼ਾਨ

ਅਨੁਵਾਦ ਅਤੇ ਸੰਪਾਦਨਾ
ਡਾ. ਮੁਹੰਮਦ ਯੂਸੁਫ਼
ਡਾ. ਮੁਹੰਮਦ ਅਸ਼ਰਫ਼

ਪੈਗੰਬਰ-ਏ-ਇਸਲਾਮ

# ਹਜ਼ਰਤ ਮੁਹੰਮਦ ਸ.

(ਜੀਵਨ ਤੇ ਘਟਨਾਵਾਂ)

ਲੇਖਕ

**ਮੌਲਾਨਾ ਵਹੀਦ-ਉਦ-ਦੀਨ ਖ਼ਾਨ**

**ਅਨੁਵਾਦ ਅਤੇ ਸੰਪਾਦਨਾ**

**ਡਾ. ਮੁਹੰਮਦ ਯੂਸੁਫ਼**

**ਡਾ. ਮੁਹੰਮਦ ਅਸ਼ਰਫ਼**

Goodword

# ਤਤਕਰਾ

# ਕਿਤਾਬ ਵਿਚ ਵਰਤੇ ਗਏ ਸੰਕੇਤ ਅੱਖਰਾਂ ਦਾ ਵੇਰਵਾ

**(ਸ.)** ਸੱਲੱਲਾਹੂਅਲੈਹਿ ਵਸੱਲਮ' ਭਾਵ ਉਨ੍ਹਾਂ ਉੱਤੇ ਅੱਲਾਹ ਦੀ ਰਹਿਮਤ ਅਤੇ ਸਲਾਮਤੀ ਹੋਵੇ। ਇਹ ਕੇਵਲ ਹਜ਼ਰਤ ਮੁਹੰਮਦ(ਸ.) ਦੇ ਨਾਂ ਨਾਲ ਹੀ ਲਿਆ ਜਾਂਦਾ ਹੈ। । ਜਦੋਂ ਵੀ ਹਜ਼ਰਤ ਮੁਹੰਮਦ(ਸ.) ਦਾ ਨਾਂ ਲਿਖਿਆ,ਪੜ੍ਹਿਆ ਜਾਂ ਸੁਣਿਆਂ ਜਾਂਦਾ ਹੈ ਤਾਂ ਦੁਆ ਵਜੋਂ ਇਹ ਸ਼ਬਦ ਆਦਰ ਤੇ ਪ੍ਰੇਮ-ਸੂਚਕ ਵਧਾ ਦਿੱਤਾ ਜਾਂਦਾ ਹੈ।

(ਹਜ਼ਰਤ ਮੁਹੰਮਦ ਸ. ਲਈ ਵਰਤੇ ਗਏ ਨਾਮ ਜਾਂ ਸ਼ਬਦ:) ਪੈਗ਼ੰਬਰ-ਏ-ਇਸਲਾਮ ਭਾਵ ਇਸਲਾਮ ਦੇ ਪੈਗ਼ੰਬਰ, ਅੱਲਾਹ ਦੇ ਰਸੂਲ, ਆਪ(ਸ.), ਮੁਹੰਮਦ(ਸ.) ਇਨ੍ਹਾਂ ਵਿਚੋਂ ਕਿਤਾਬ ਵਿਚ ਆਪ(ਸ.) ਜ਼ਿਆਦਾ ਵਰਤਿਆ ਗਿਆ ਹੈ ਜਿਹੜੇ ਸ਼ਬਦ ਵਿਚ ਆਪ ਦੇ ਨਾਲ ਸ. ਲੱਗਿਆ ਹੋਵੇ ਤਾਂ ਉਸ ਦਾ ਅਰਥ ਇਹ ਹੈ ਕਿ ਗੱਲ ਹਜ਼ਰਤ ਮੁਹੰਮਦ ਸ. ਦੀ ਚੱਲ ਰਹੀ ਹੈ। ਜੇਕਰ ਇਕੱਲਾ ਆਪ ਹੋਵੇ ਤਾਂ ਇਹ ਹਜ਼ਰਤ ਮੁਹੰਮਦ(ਸ.) ਤੋਂ ਇਲਾਵਾ ਕਿਸੇ ਹੋਰ ਲਈ ਵਰਤਿਆ ਗਿਆ ਹੈ।

**(ਅਲੈ.)** ਅਲੈਹਿੱਸਲਾਮ' ਭਾਵ ਉਨ੍ਹਾਂ ਤੇ ਅੱਲਾਹ ਦੀ ਸਲਾਮਤੀ ਹੋਵੇ ਇਹ ਵਿਸ਼ੇਸ਼ ਤੌਰ ਤੇ ਪੈਗ਼ੰਬਰਾਂ,ਨਬੀਆਂ,ਰਸੂਲਾਂ ਅਤੇ ਫ਼ਰਿਸ਼ਤਿਆਂ ਦੇ ਨਾਂ ਨਾਲ ਸਤਿਕਾਰ ਅਤੇ ਦੁਆ ਵਜੋਂ ਲਿਖਿਆ ਜਾਂਦਾ ਹੈ।

(ਰਜ਼ੀ.) ਰਜ਼ੀ ਅੱਲਾਹੁ ਤਆਲਾ ਅੰਨਹੁ' ਭਾਵ ਅੱਲਾਹ ਉਨ੍ਹਾਂ ਤੋਂ ਰਾਜ਼ੀ ਹੋਇਆ। ਇਹ ਸ਼ਬਦ ਹਜ਼ਰਤ ਮੁਹੰਮਦ ਸ. ਦੇ ਸਹਾਬੀ ਜਾਂ ਸਹਾਬੀਆ (ਇਸਤਰੀ) ਲਈ ਵਰਤਿਆ ਜਾਂਦਾ ਹੈ। (ਸਹਾਬੀਆ) ਇਸਤਰੀ ਲਈ ਰਜ਼ੀ ਅੱਲਾਹੂਤਆਲਾ ਅੰਨਹਾ ਲਿਖ ਦਿੱਤਾ ਜਾਂਦਾ ਹੈ।

**(ਈ.)** ਈਸਵੀ ਸਾਲ ਭਾਵ ਅੰਗਰੇਜ਼ੀ ਸਾਲ

**(ਹਿ.)** ਹਿਜਰੀ ਸਾਲ ਭਾਵ ਅਰਬੀ ਮਹੀਨੇ।

# ਦੋ ਸ਼ਬਦ

ਇਹ ਪੁਸਤਕ ਮੌਲਾਨਾ ਵਹੀ-ਉਦ-ਦੀਨ ਖ਼ਾਂ ਦੀ ਉਰਦੂ ਪੁਸਤਕ ਸੀਰਤ-ਏ-ਰਸੂਲ ਦਾ ਪੰਜਾਬੀ ਅਨੁਵਾਦ ਹੈ। ਪੁਸਤਕ ਸੀਰਤ-ਏ-ਰਸੂਲ ਬਹੁਤ ਹੀ ਆਸਾਨ ਸ਼ਬਦਾਂ ਵਿਚ ਹਜ਼ਰਤ ਮੁਹੰਮਦ ਸ. ਦੀ ਜੀਵਨੀ ਦਾ ਇਕ ਅਧਿਐਨ ਹੈ। ਜਿਸ ਨੂੰ ਪੜ੍ਹਕੇ ਇੰਝ ਮਹਿਸੂਸ ਹੁੰਦਾ ਹੈ ਕਿ ਪਾਠਕ ਜਿਵੇਂ ਆਪਣੀ ਅੱਖੀਂ ਸਭ ਕੁਝ ਵੇਖ ਰਿਹਾ ਹੋਵੇ। ਕਿਤਾਬ ਦੀ ਇਸ ਵਿਸ਼ੇਸ਼ਤਾ ਨੂੰ ਵੇਖਦਿਆਂ ਅਸੀਂ ਇਸ ਨੂੰ ਪੰਜਾਬੀ ਅਨੁਵਾਦ ਕਰਕੇ ਪੰਜਾਬੀ ਜਗਤ ਦੇ ਪਾਠਕਾਂ ਲਈ ਲਾਹੇਵੰਦ ਬਣਾਉਣ ਦਾ ਉਪਰਾਲਾ ਕੀਤਾ ਹੈ। ਕਿਤਾਬ ਵਿਚ ਹਜ਼ਰਤ ਮੁਹੰਮਦ ਸ. ਦੀ ਜੀਵਨੀ ਬਾਰੇ ਵਿਸਥਾਰ ਪੂਰਵਕ ਆਸਾਨ ਸ਼ਬਦਾਂ ਵਿਚ ਬਿਆਨ ਕੀਤਾ ਗਿਆ ਹੈ। ਫ਼ਿਰ ਵੀ ਜਿੱਥੇ ਉਰਦੂ ਦੇ ਔਖੇ ਸ਼ਬਦ ਵਰਤੇ ਗਏ ਹਨ ਉਨ੍ਹਾਂ ਦੇ ਅਰਥ ਪੁਸਤਕ ਦੇ ਅੰਤ ਵਿਚ ਲਿਖ ਦਿੱਤੇ ਗਏ ਹਨ। ਇਸ ਪੁਸਤਕ ਦਾ ਪੰਜਾਬੀ ਅਨੁਵਾਦ ਕਰਨ ਲਈ ਸਾਨੂੰ ਡਾ. ਮੁਹੰਮਦ ਹਬੀਬ ਅਤੇ ਮੌਲਾਨਾ ਖ਼ਾਨ ਦੇ ਸਾਹਿਬਜ਼ਾਦੇ ਡਾ. ਸੇਨਯਾਸੀਨ ਜੀ ਨੇ ਪ੍ਰੇਰਿਤ ਕੀਤਾ। ਅਸੀਂ ਉਨ੍ਹਾਂ ਦੋਵਾਂ ਸਾਹਿਬਾਨ ਦੇ ਤਹਿ ਦਿਲੋਂ ਸ਼ੁਕਰ ਗੁਜ਼ਾਰ ਹਾਂ ਕਿ ਉਨ੍ਹਾਂ ਨੇ ਸਾਨੂੰ ਇਕ ਚੰਗੇ ਕੰਮ ਲਈ ਪ੍ਰੇਰਿਤ ਕੀਤਾ। ਸਮਾਂ ਤਾਂ ਲੰਘ ਹੀ ਜਾਂਦਾ ਹੈ ਜੇਕਰ ਕਿਸੇ ਚੰਗੇ ਕੰਮ ਵਿਚ ਲੰਘੇ ਤਾਂ ਜ਼ਿੰਦਗੀ ਜਿਉਣ ਦਾ ਮਕਸਦ ਸਫ਼ਲ ਹੋ ਜਾਂਦਾ ਹੈ। ਡਾ. ਮੁਹੰਮਦ ਅਨਵਰ ਚਿਰਾਗ਼ ਜੀ ਨੇ ਆਪਣੇ ਮੁਫ਼ੀਦ ਮਸ਼ਵਰਿਆਂ ਨਾਲ ਨਿਵਾਜ਼ਿਆ ਅਸੀਂ ਉਨ੍ਹਾਂ ਦੇ ਵੀ ਤਹਿ ਦਿਲੋਂ ਧੰਨਵਾਦੀ ਹਾਂ।ਆਬਿਦ ਅਲੀ ਖ਼ਾਨ ਜਿੰਨ੍ਹਾਂ ਨੇ ਇਸ ਕਿਤਾਬ ਦੀ ਸੈਟਿੰਗ ਕੀਤੀ ਅਤੇ ਇਸ ਨੂੰ ਛਪਣਯੋਗ ਬਣਾਇਆ, ਅਸੀਂ ਉਨ੍ਹਾਂ ਦਾ ਵੀ ਤਹਿ ਦਿਲੋਂ ਧੰਨਵਾਦ ਕਰਦੇ ਹਾਂ। ਅਸੀਂ ਆਪਣੇ ਪਰਿਵਾਰ ਦੇ ਸਾਰੇ ਮੈਂਬਰਾਂ ਦੇ ਸ਼ੁਕਰ ਗੁਜ਼ਾਰ ਹਾਂ ਜਿੰਨ੍ਹਾਂ ਨੇ ਸਾਨੂੰ ਇਸ ਕੰਮ ਨੂੰ ਸਫ਼ਲਤਾ ਪੂਰਵਕ ਮੁਕੰਮਲ ਕਰਨ ਲਈ ਫ਼ਾਰਿਗ਼ ਕੀਤਾ। ਅਸੀਂ ਆਪਣੇ ਸਾਰੇ ਅਧਿਆਪਕਾਂ ਦੇ ਧੰਨਵਾਦੀ ਹਾਂ ਜਿਨ੍ਹਾਂ ਦੀਆਂ ਮਿਹਨਤਾਂ ਸਦਕਾ ਅਨੁਵਾਦ ਦੇ ਕੰਮ ਵਿਚ ਕੁਝ ਹੱਦ ਤੱਕ ਕਾਮਯਾਬੀ ਮਿਲੀ। ਸਾਰੇ ਪਾਠਕਾਂ ਨੂੰ ਬੇਨਤੀ ਹੈ ਕਿ ਜੇ ਇਸ ਕਿਤਾਬ ਵਿਚ ਕੋਈ ਕਮੀ ਬੇਸ਼ੀ ਰਹਿ ਗਈ ਹੋਵੇ ਤਾਂ ਮੁਆਫ਼ੀ ਚਾਹਵਾਂਗੇ। ਪਾਠਕਾਂ ਦੇ ਸੁਝਾਵਾਂ ਦਾ ਿ

ਇੰਤਜ਼ਾਰ ਰਹੇਗਾ। ਅਗਲੀ ਛਪਾਈ ਵਿਚ ਆਪ ਜੀ ਦੇ ਸੁਝਾਅ ਦੁਆਰਾ ਗ਼ਲਤੀਆ ਦਰੁੱਸਤ ਕਰ ਲਈਆਂ ਜਾਣਗੀਆਂ ਜੀ। ਅਸੀਂ ਉਸ ਪਾਕ ਪਰਵਰ ਦਿਗਾਰ ਦਾ ਸ਼ੁਕਰ ਅਦਾ ਕਰਦੇ ਹਾਂ ਕਿ ਉਸ ਨੇ ਸਾਡੇ ਜਿਹੇ ਗੁਣਾਹਗਾਰ ਬੰਦਿਆਂ ਨੂੰ ਇਹ ਪਵਿੱਤਰ ਕੰਮ ਕਰਨ ਦਾ ਮੌਕਾ ਦਿੱਤਾ।

ਡਾ. ਮੁਹੰਮਦ ਯੂਸੁਫ਼
ਡਾ. ਮੁਹੰਮਦ ਅਸ਼ਰਫ਼

# ਕੁਝ ਪੁਸਤਕ ਬਾਰੇ

ਹਜ਼ਰਤ ਮੁਹੰਮਦ ਸ. ਇਸਲਾਮ ਦੇ ਅੰਤਿਮ ਨਬੀ ਅਤੇ ਰਸੂਲ ਹਨ। ਆਪ(ਸ.) ਤੋਂ ਪਹਿਲਾਂ ਵੀ ਨਬੀ ਗੁਜ਼ਰੇ ਹਨ। ਜਿੰਨ੍ਹਾ ਵਿਚੋਂ ਕੁਝ ਵਿਸ਼ੇਸ਼ ਨਬੀਆਂ ਦੇ ਨਾਂ ਇਸ ਪ੍ਰਕਾਰ ਹਨ।ਪਹਿਲੇ ਨਬੀ ਹਜ਼ਰਤ ਆਦਮ(ਅਲੈ.) ਸਨ।ਉਨ੍ਹਾ ਦੀ ਔਲਾਦ ਵਿਚੋਂ ਹਜ਼ਰਤ ਸ਼ੀਸ(ਅਲੈ.)ਹਜ਼ਰਤ ਇਦਰੀਸ(ਅਲੈ.) ਹਜ਼ਰਤ ਸੁਆਲਿਹ (ਅਲੈ.) ਹਜ਼ਰਤ ਨੂਹ(ਅਲੈ.) ਹਜ਼ਰਤ ਇਬਰਾਹੀਮ(ਅਲੈ.) ਅਤੇ ਹਜ਼ਰਤ ਲੂਤ (ਅਲੈ.) ਗੁਜ਼ਰੇ ਹਨ। ਪੈਗੰਬਰ ਹਜ਼ਰਤ ਇਬਰਾਹੀਮ(ਅਲੈ.) ਦੇ ਪੁੱਤਰ ਹਜ਼ਰਤ ਇਸਹਾਕ ਅਲੈ. ਅਤੇ ਹਜ਼ਰਤ ਇਸਮਾਈਲ ਅਲੈ. ਨਬੀ ਹੋਏ। ਹਜ਼ਰਤ ਇਸਹਾਕ (ਅਲੈ.)ਜਿੰਨ੍ਹਾਂ ਦੇ ਵੰਸ਼ ਵਿਚੋਂ ਬਹੁਤ ਸਾਰੇ ਨਬੀ ਹੋਏ ਜਿਵੇਂ ਹਜ਼ਰਤ ਯਾਕੂਬ (ਅਲੈ.), ਹਜ਼ਰਤ ਯੂਸੁਫ਼(ਅਲੈ.), ਹਜ਼ਰਤ ਮੂਸਾ(ਅਲੈ.), ਹਜ਼ਰਤ ਹਾਰੂਨ(ਅਲੈ.) ਹਜ਼ਰਤ ਦਾਉਦ(ਅਲੈ.), ਹਜ਼ਰਤ ਸੁਲੇਮਾਨ(ਅਲੈ.), ਹਜ਼ਰਤ ਯੂਨੁਸ(ਅਲੈ.) ਅਤੇ ਹਜ਼ਰਤ ਈਸਾ(ਅਲੈ.) ਸਨ।ਪੈਗੰਬਰ ਹਜ਼ਰਤ ਇਬਰਾਹੀਮ(ਅਲੈ.) ਦੇ ਦੂਜੇ ਪੁੱਤਰ ਹਜ਼ਰਤ ਇਸਮਾਈਲ ਦੇ ਘਰਾਨੇ ਵਿਚੋਂ ਕੇਵਲ ਅੰਤਿਮ ਨਬੀ ਹਜ਼ਰਤ ਮੁਹੰਮਦ(ਸ.) ਹੀ ਹੋਏ ਸਨ। ਇਸ ਲਈ ਹਜ਼ਰਤ ਮੁਹੰਮਦ(ਸ.) ਦੇ ਨਬੀ ਬਣਨ ਤੇ ਯਹੂਦੀ ਅਤੇ ਈਸਾਈ ਲੋਕਾਂ ਨੂੰ ਇਹ ਹੈਰਾਨੀ ਹੋਈ ਕਿ ਇਹ ਨਬੀ ਕਿਵੇਂ ਹੋਏ ਕਿਉਂਕਿ ਇਸ ਘਰਾਨੇ ਵਿਚੋਂ ਪਹਿਲਾਂ ਕੋਈ ਨਬੀ ਨਹੀਂ ਹੋਇਆ ਕਿਉਂਕਿ ਨਬੀ ਤਾਂ ਕੇਵਲ ਹਜ਼ਰਤ ਇਸਹਾਕ ਦੇ ਘਰਾਨੇ ਵਿਚੋਂ ਹੀ ਹੁੰਦੇ ਆਏ ਹਨ।

ਪੈਬੰਗਰ ਹਜ਼ਰਤ ਮੁਹੰਮਦ(ਸ.) ਨੇ ਜਿਸ ਸਮੇਂ ਇਸਲਾਮ ਦਾ ਪੈਗ਼ਾਮ ਮੱਕੇ ਵਿਚ ਦਿੱਤਾ ਤਾਂ ਸਭ ਤੋਂ ਪਹਿਲਾ ਵਿਰੋਧ ਆਪ(ਸ.) ਦੇ ਆਪਣੇ ਖ਼ਾਨਦਾਨ ਵੱਲੋਂ ਕੀਤਾ ਗਿਆ ਕਿਉਂਕਿ ਪੈਗੰਬਰ ਹਜ਼ਰਤ ਮੁਹੰਮਦ(ਸ.) ਨੇ ਕੇਵਲ ਇਕ ਰੱਬ ਦੀ ਇਬਾਦਤ ਕਰਨ ਦਾ ਸੰਦੇਸ਼ ਦਿੱਤਾ ਜਦ ਕਿ ਉਸ ਸਮੇਂ ਅਰਬ ਦੇ ਲੋਕ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਸਨ।ਹਜ਼ਰਤ ਮੁਹੰਮਦ(ਸ.) ਦੇ ਇਕ ਰੱਬ ਦੇ ਸੰਦੇਸ਼ ਨੂੰ ਕੁਝ ਵਿਅਕਤੀਆਂ ਦੇ ਇਲਾਵਾ ਕਿਸੇ ਨੇ ਕਬੂਲ ਨਾ ਕੀਤਾ।

ਆਪ(ਸ.) ਦੀ ਉਮਰ ਜਦ 40 ਸਾਲ ਦੀ ਹੋਈ ਉਸ ਵੇਲੇ ਰੱਬ ਵਲੋਂ ਆਪ ਸ. ਨੂੰ ਨਬੀ ਬਣਾਇਆ ਗਿਆ।ਆਪ (ਸ.) ਨੇ ਜਦ ਇਹ ਪੈਗ਼ਾਮ ਆਪਣੀ ਪਤਨੀ

ਬੀਬੀ ਖ਼ਦੀਜਾ ਨੂੰ ਦੱਸਿਆ ਤਾਂ ਉਹ ਤੁਰੰਤ ਆਪ(ਸ.) ਦੀ ਅਨੁਯਾਈ ਬਣ ਗਈ। ਕੁਝ ਦਿਨਾਂ ਬਾਅਦ ਆਪ(ਸ.) ਦੇ ਚਾਚਾ ਦੇ ਪੁੱਤਰ ਹਜ਼ਰਤ ਅਲੀ(ਰਜ਼ਿ.) ਨੇ ਇਸਲਾਮ ਕਬੂਲ ਕੀਤਾ। ਇਸ ਤੋਂ ਬਾਅਦ ਹਜ਼ਰਤ ਜ਼ੈਦ(ਰਜ਼ਿ.) ਨੇ ਇਸਲਾਮ ਕਬੂਲ ਕੀਤਾ। ਜਦ ਆਪ(ਸ.) ਨੇ ਆਮ ਲੋਕਾਂ ਨੂੰ ਇਸਲਾਮ ਦਾ ਸੰਦਸ਼ ਦੇਣਾ ਸ਼ੁਰੂ ਕੀਤਾ ਤਾਂ ਆਪ(ਸ.) ਦਾ ਸਖ਼ਤ ਵਿਰੋਧ ਕੀਤਾ ਗਿਆ। ਆਪ(ਸ.) ਤੇ ਕੂੜਾ ਸੁੱਟਿਆ ਗਿਆ।ਆਪ(ਸ.) ਨੂੰ ਰਾਹ ਚਲਦਿਆਂ ਨੂੰ ਬੁਰਾ ਭਲਾ ਕਿਹਾ ਜਾਂਦਾ। ਆਪ(ਸ.) ਦੇ ਰਾਹ ਵਿਚ ਕੰਢੇ ਵਿਛਾਏ ਜਾਂਦੇ। ਅੰਤ ਇਕ ਸਮਾਂ ਉਹ ਵੀ ਆਇਆ ਜਦ ਆਪ(ਸ.) ਅਤੇ ਆਪ(ਸ.) ਦੇ ਸਾਥੀਆਂ ਦਾ ਕੌਮ ਵੱਲੋਂ ਹੁੱਕਾ ਪਾਣੀ ਬੰਦ ਕਰ ਦਿੱਤਾ ਗਿਆ।ਆਪ(ਸ.) ਅਤੇ ਆਪ(ਸ.) ਦੇ ਪਿਆਰੇ ਸਾਥੀਆਂ ਨੇ ਮੱਕੇ ਤੋਂ ਬਾਹਰ ਘਾਟੀ ਅਬੀ ਤਾਲਿਬ ਵਿਚ ਤਿੰਨ ਸਾਲ ਭੁਖਮਰੀ ਅਤੇ ਬਿਮਾਰੀ ਦੀ ਹਾਲਤ ਵਿਚ ਗੁਜ਼ਾਰੇ।

ਅੰਤ ਅੱਲਾਹ ਨੇ ਆਪ(ਸ.) ਦੀ ਮਦਦ ਕੀਤੀ ਅਤੇ ਮਦੀਨੇ ਤੋਂ ਕੁਝ ਲੋਕਾਂ ਨੇ ਆਪ(ਸ.) ਪਾਸ ਇਸਲਾਮ ਕਬੂਲ ਕੀਤਾ। ਜਦ ਉਨ੍ਹਾਂ ਦੀ ਗਿਣਤੀ ਵੱਧ ਗਈ ਤਾਂ ਉਨ੍ਹਾਂ ਨੇ ਮੁਸਲਮਾਨਾ ਨੂੰ ਮਦੀਨੇ ਆਉਣ ਦਾ ਸੱਦਾ ਦਿੱਤਾ। 622 ਈ. ਵਿਚ ਆਪ(ਸ.) ਨੇ ਮਦੀਨੇ ਦੀ ਹਿਜਰਤ ਕੀਤੀ। ਇੱਥੇ ਇਸਲਾਮ ਨੂੰ ਬਹੁਤ ਤਾਕਤ ਮਿਲੀ। ਮੁਸਲਮਾਨਾ ਨੇ ਘੱਟ ਗਿਣਤੀ ਹੁੰਦਿਆਂ ਵੀ ਸਾਰੇ ਹਾਲਾਤਾਂ ਦਾ ਡੱਟ ਕੇ ਸਾਹਮਣਾ ਕੀਤਾ। ਅੰਤ ਮੁਸਲਮਾਨਾ ਨੂੰ ਫ਼ਤਿਹ ਮਿਲੀ।630 ਈ.ਵਿਚ ਸਾਰਾ ਮੱਕਾ ਮੁਸਲਮਾਨ ਹੋ ਗਿਆ। ਮੱਕੇ ਦੀ ਜਿੱਤ ਤੋਂ ਬਾਅਦ ਸਾਰੇ ਅਰਬ ਵਿਚ ਆਪ (ਸ.) ਦੇ ਅਨੁਯਾਈਆਂ ਦੀ ਗਿਣਤੀ ਵਧਣ ਲੱਗੀ।

ਆਪ(ਸ.) ਨੇ ਜਦ ਅੰਤਿਮ ਹੱਜ ਕੀਤਾ ਤਾਂ ਉਸ ਵੇਲੇ ਹਾਜੀਆਂ ਦੀ ਗਿਣਤੀ ਇਕ ਲੱਖ ਚੋਵੀ ਹਜ਼ਾਰ ਦੇ ਲਗਭਗ ਸੀ। ਆਪ(ਸ.) ਨੇ ਉਸ ਵੇਲੇ ਇਕ ਰੱਬ ਦੀ ਇਬਾਦਤ ਕਰਨ ਦਾ ਸੰਦੇਸ਼ ਦਿੱਤਾ। ਅੱਲਾਹ ਦੇ ਰਾਹ ਵਿਚ ਗ਼ਰੀਬਾਂ, ਮੁਹਤਾਜਾਂ,ਯਤੀਮਾਂ ਅਤੇ ਲੋੜਵੰਦਾਂ ਦੀ ਮਦਦ ਕਰਨ ਦਾ ਸੰਦੇਸ਼ ਦਿੱਤਾ।ਆਪ(ਸ.) ਨੇ ਫ਼ਰਮਾਇਆ ਸਾਰੇ ਇਨਸਾਨ ਰੱਬ ਦੀ ਨਜ਼ਰ ਵਿਚ ਬਰਾਬਰ ਹਨ। ਇਸ ਵੇਲੇ ਆਪ (ਸ.) ਨੇ ਲੋਕਾਂ ਤੋਂ ਪੁੱਛਿਆ ਕਿ ਕੀ ਮੈਂ ਰੱਬ ਦਾ ਸੰਦੇਸ਼ ਤੁਹਾਡੇ ਤੱਕ ਪੂਰਾ-ਪੂਰਾ ਪਹੁੰਚਾ ਦਿੱਤਾ ਲੋਕਾਂ ਨੇ ਕਿਹਾ ਕਿ ਹਾਂ ਆਪ (ਸ.) ਨੇ ਕਿਹਾ ਕਿ ਐ ਮੇਰੇ

ਰੱਬ ਤੂੰ ਗਵਾਹ ਰਹਿਣਾ। ਇਸ ਤੋਂ ਬਾਅਦ ਆਪ (ਸ.) ਜ਼ਿਆਦਾ ਜ਼ਿੰਦਾ ਨਾ ਰਹਿ ਸਕੇ ਅਤੇ 9 ਰਬੀਉਲ ਅੱਵਲ 11 ਹਿਜਰੀ( 632 ਈ) ਨੂੰ ਰੱਬ ਨੂੰ ਪਿਆਰੇ ਹੋ ਗਏ। ਇਸ ਪੁਸਤਕ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਜੀਵਨੀ ਸਬੰਧੀ ਜਾਣਕਾਰੀ ਸੰਖੇਪ ਵਿਚ ਦਿੱਤੀ ਗਈ ਹੈ।

# ਹਜ਼ਰਤ ਮੁਹੰਮਦ(ਸ.) ਦੇ ਮੁੱਢਲੇ ਹਾਲਾਤ

ਇਸਲਾਮ ਦੇ ਪੈਗ਼ੰਬਰ ਹਜ਼ਰਤ ਮੁਹੰਮਦ (ਸ.) ਹਜ਼ਰਤ ਇਬਰਾਹੀਮ ਦੀ ਨਸਲ ਤੋਂ ਸਨ। ਹਜ਼ਰਤ ਇਬਰਾਹੀਮ (ਅਲੈ.) ਦਾ ਜ਼ਮਾਨਾ 2160 ਤੋਂ 1985 ਪੂਰਵ ਮਸੀਹ ਹੈ। ਚਾਰ ਹਜ਼ਾਰ ਸਾਲ ਪਹਿਲਾਂ ਉਹ ਆਪਣੇ ਦੇਸ਼ ਇਰਾਕ ਤੋਂ ਅਰਬ ਆਏ ਅਤੇ ਆਪਣੇ ਪੁੱਤਰ ਹਜ਼ਰਤ ਇਸਮਾਈਲ ਨੂੰ ਹਿਜਾਜ਼ ਦੇ ਵੀਰਾਨ ਇਲਾਕੇ ਵਿਚ ਵਸਾਇਆ। ਜਦ ਹਜ਼ਰਤ ਇਸਮਾਈਲ (ਅਲੈ.) ਵੱਡੇ ਹੋਏ ਤਾਂ ਉਨ੍ਹਾਂ ਨੇ ਜਰਹਮ ਕਬੀਲੇ ਦੀ ਇਕ ਨੇਕ ਔਰਤ ਨਾਲ ਸ਼ਾਦੀ ਕਰ ਲਈ। ਉਨ੍ਹਾਂ ਦੁਆਰਾ ਇਸ ਰੇਗਿਸਤਾਨੀ ਜ਼ਮੀਨ ’ਤੇ ਇਕ ਨਸਲ ਤਿਆਰ ਹੋਈ। ਜਿਸ ਅੰਦਰ ਇਨਸਾਨੀ ਵਿਸ਼ੇਸ਼ਤਾਵਾਂ ਉੱਤਮ ਦਰਜੇ ਦੀਆਂ ਸਨ ਕਿਉਂਕਿ ਉਨ੍ਹਾਂ ‘ਤੇ ਸ਼ਹਿਰੀ ਰਹਿਣ ਸਹਿਣ ਦਾ ਪ੍ਰਭਾਵ ਨਹੀਂ ਪਿਆ ਸੀ। ਇਹ ਇਲਾਕਾ ਸ਼ਹਿਰੀ ਕਮੀਆਂ ਤੋਂ ਪਾਕ ਸੀ। ਕੁਦਰਤੀ ਵਾਤਾਵਰਣ ਵਿਚ ਪਲਣ ਕਾਰਨ ਉਨ੍ਹਾਂ ਅੰਦਰ ਸੱਚਾਈ, ਹਿੰਮਤ, ਤਾਕਤ, ਦਲੇਰੀ ਅਤੇ ਆਜ਼ਾਦੀ ਦੇ ਉੱਤਮ ਇਨਸਾਨੀ ਇਖ਼ਲਾਕ ਮੌਜੂਦ ਸਨ। ਇਸ ਲਈ ਉਨ੍ਹਾਂ ਅੰਦਰ ਸੱਭਿਅਕ ਕੌਮਾਂ ਦੇ ਮੁਕਾਬਲੇ ਸੱਚਾਈ ਨੂੰ ਕਬੂਲ ਕਰਨ ਦੀ ਯੋਗਤਾ ਵਧੇਰੇ ਸੀ।

ਹਜ਼ਰਤ ਇਬਰਾਹੀਮ (ਅਲੈ.) ਆਪਣੇ ਦਾਅਵਤੀ ਸਫ਼ਰ ਵਿਚਕਾਰ ਕਦੀ ਕਦਾਈਂ ਇਥੇ ਆਉਂਦੇ ਅਤੇ ਆਪਣੇ ਪਰਿਵਾਰ ਦੀ ਪੂਰੀ ਨਿਗਰਾਨੀ ਕਰਦੇ। ਹਜ਼ਰਤ ਇਸਮਾਈਲ (ਅਲੈ.) ਵੱਡੇ ਹੋਏ ਤਾਂ ਹਜ਼ਰਤ ਇਬਰਾਹੀਮ ਨੇ ਇਸੇ ਸਥਾਨ ’ਤੇ ਜਿਹੜਾ ਅੱਜ ਮੱਕੇ ਦੇ ਨਾਂ ਨਾਲ ਪ੍ਰਸਿੱਧ ਹੈ ਆਪਣੇ ਰੱਬ ਦੀ ਬੰਦਗੀ ਕਰਨ ਲਈ ਇਕ ਛੋਟਾ ਜਿਹਾ ਘਰ ਬਣਾਇਆ। ਇਸ ਘਰ ਦੀ ਦੇਖਭਾਲ ਦੀ ਜ਼ਿੰਮੇਦਾਰੀ ਹਜ਼ਰਤ ਇਸਮਾਈਲ (ਅਲੈ.) ਨੂੰ ਸੌਂਪ ਦਿੱਤੀ। ਹਜ਼ਰਤ ਇਬਰਾਹੀਮ (ਅਲੈ.) ਨੇ ਅੱਲਾਹ ਤਆਲਾ ਤੋਂ ਹਜ਼ਰਤ ਇਸਮਾਈਲ (ਅਲੈ.) ਦੀ ਨਸਲ ਦੇ ਪ੍ਰਫ਼ੁੱਲਿਤ ਹੋਣ ਦੀ ਦੁਆ ਕੀਤੀ। ਇਹ ਪਹਿਲਾ ਘਰ ਸੀ ਜਿਹੜਾ ਕੇਵਲ ਰੱਬ ਦੀ ਇਬਾਦਤ ਲਈ ਬਣਾਇਆ ਗਿਆ ਸੀ।

ਹਜ਼ਰਤ ਇਸਮਾਈਲ (ਅਲੈ.) ਦੀ 60 ਵੀਂ ਪੀੜੀ ਤੋਂ ਬਾਅਦ ਅਬਦੁੱਲ ਮੁੱਤਲਿਬ

ਪੈਦਾ ਹੋਏ। ਇਸ ਖ਼ਾਨਦਾਨ ਦਾ ਨਾਂ ਕੁਰੈਸ਼ ਸੀ। ਇਹ ਅਰਬ ਦੇ ਤਮਾਮ ਖਾਨਦਾਨਾਂ ਵਿਚੋਂ ਉੱਤਮ ਤੇ ਵਿਸ਼ੇਸ਼ ਮੰਨਿਆ ਜਾਂਦਾ ਸੀ। ਇਸ ਖ਼ਾਨਦਾਨ ਵਿਚ ਵੱਡੇ ਵੱਡੇ ਮਹਾਨ ਲੋਕ ਪੈਦਾ ਹੋਏ। ਉਦਾਹਰਨ ਵਜੋਂ ਅਦਨਾਨ, ਨੁਜ਼ਰ, ਕੁੱਸਈ ਬਿਨ ਕੁਲਾਬ, ਕੁੱਸਈ ਆਪਣੇ ਜ਼ਮਾਨੇ ਵਿਚ ਕਾਅਬੇ ਦੇ ਪ੍ਰਬੰਧਕ ਸਨ। ਇਸ ਕਾਰਨ ਅਰਬ ਵਿਚ ਉਨ੍ਹਾਂ ਦਾ ਨਾਂ ਸਤਿਕਾਰ ਵਜੋਂ ਲਿਆ ਜਾਂਦਾ ਹੈ। ਕੁੱਸਈ ਨੇ ਬਹੁਤ ਵੱਡੇ ਵੱਡੇ ਕਾਰਨਾਮੇ ਅੰਜਾਮ ਦਿੱਤੇ। ਕੁੱਸਈ ਤੋਂ ਪਹਿਲਾਂ ਕੁਰੈਸ਼ ਖ਼ਾਨਦਾਨ ਅਲੱਗ ਅਲੱਗ ਥਾਵਾਂ ਤੇ ਬਿਖਰਿਆ ਹੋਇਆ ਸੀ। ਕੁੱਸਈ ਨੇ ਇਨ੍ਹਾਂ ਸਾਰਿਆਂ ਨੂੰ ਮੱਕੇ ਵਿਚ ਕਾਅਬੇ ਦੇ ਆਲੇ ਦੁਆਲੇ ਇਕੱਠਾ ਕਰ ਦਿੱਤਾ। ਉਨ੍ਹਾਂ ਲਈ ਘਰ ਬਣਾਏ। ਉਨ੍ਹਾਂ ਨੂੰ ਇਕੱਠਾ ਕਰਕੇ ਛੋਟੀ ਜਿਹੀ ਰਿਆਸਤ ਕਾਇਮ ਕਰ ਦਿੱਤੀ। ਇਸ ਤਰਾਂ ਕੁਰੈਸ਼ ਨੂੰ ਸਾਰੇ ਅਰਬ ਵਿਚ ਸਿਆਸੀ ਮਹੱਤਤਾ ਮਿਲ ਗਈ। ਇਥੋਂ ਹੀ ਉਨ੍ਹਾਂ ਦਾ ਇਤਿਹਾਸਕ ਦੌਰ ਸ਼ੁਰੂ ਹੁੰਦਾ ਹੈ।

ਖ਼ਾਨਾ ਕਾਅਬਾ ਸਾਰੇ ਅਰਬ ਦਾ ਕੇਂਦਰ ਬਿੰਦੂ ਸੀ। ਹੱਜ ਦੇ ਮੌਕੇ ਤੇ ਹਜ਼ਾਰਾਂ ਵਿਅਕਤੀ ਇੱਥੇ ਜ਼ਿਆਰਤ(ਦਰਸ਼ਨ) ਲਈ ਆਉਂਦੇ ਸਨ। ਕੁੱਸਈ ਤੋਂ ਪਹਿਲਾਂ ਉਨ੍ਹਾਂ ਦੇ ਸਵਾਗਤ ਦਾ ਕੋਈ ਵਿਸ਼ੇਸ਼ ਇੰਤਜ਼ਾਮ ਨਹੀਂ ਸੀ। ਕੁੱਸਈ ਨੇ ਕਿਹਾ ਕਿ ਹਾਜੀਆਂ ਦੀ ਸੇਵਾ ਸਾਡਾ ਫ਼ਰਜ਼ ਹੈ। ਇਸ ਕੰਮ ਲਈ ਉਨ੍ਹਾਂ ਨੇ ਬਕਾਇਦਾ ਇਕ ਰਕਮ ਤੈਅ ਕਰ ਦਿੱਤੀ ਸੀ। ਉਸ ਰਕਮ ਨਾਲ ਹਾਜੀਆਂ ਲਈ ਖਾਣ ਖੀਣ ਦਾ ਪ੍ਰਬੰਧ ਕੀਤਾ ਜਾਂਦਾ ਸੀ। ਇਹ ਕੰਮ ਕੁੱਸਈ ਤੋਂ ਬਾਅਦ ਉਨ੍ਹਾਂ ਦੇ ਖ਼ਾਨਦਾਨ ਵਾਲੇ ਕਰਦੇ ਰਹੇ। ਇਹੀ ਕਾਰਨ ਸੀ ਕਿ ਹਰਮ ਕਾਅਬਾ ਦੇ ਪ੍ਰਬੰਧਕ ਹੋਣ ਦੇ ਨਾਤੇ ਕੁਰੈਸ਼ ਖਾਨਦਾਨ ਨੂੰ ਪੂਰੇ ਅਰਬ ਵਿਚ ਬਹੁਤ ਮਾਨ ਸਨਮਾਨ ਅਤੇ ਸਤਿਕਾਰ ਪ੍ਰਾਪਤ ਸੀ। ਅਰਬ ਵਿਚ ਆਮ ਤੌਰ ਤੇ ਲੁੱਟ ਖਸੁੱਟ ਦਾ ਰਿਵਾਜ ਸੀ। ਇਸ ਲਈ ਰਸਤੇ ਸੁਰੱਖਿਅਤ ਨਹੀ ਸਨ ਪਰੰਤੂ ਜਦ ਤੋਂ ਕੁਰੈਸ਼ ਨੇ ਖਾਨਾ ਕਾਅਬਾ ਦੀ ਦੇਖ ਭਾਲ ਸਾਂਭੀ ਉਦੋਂ ਤੋਂ ਕੁਰੈਸ਼ ਦੇ ਕਾਫ਼ਲਿਆਂ ਨੂੰ ਕੋਈ ਨਹੀਂ ਲੁੱਟਦਾ ਸੀ। ਉਹ ਅਮਨ ਦੇ ਨਾਲ ਵਪਾਰ ਦਾ ਸਮਾਨ ਇਕ ਥਾਂ ਤੋਂ ਦੂਜੀ ਥਾਂ ਲੈ ਜਾਂਦੇ ਸਨ। ਅਬਦੁੱਲ ਮੁਤਲਿਬ ਜੋ ਹਜ਼ਰਤ ਮੁਹੰਮਦ ਸ. ਦੇ ਦਾਦਾ ਜੀ ਸਨ ਉਨ੍ਹਾਂ ਨੇ ਕਾਅਬੇ ਦੀ ਤਰੱਕੀ ਲਈ ਬਹੁਤ ਕੰਮ ਕੀਤੇ। ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਜ਼ਮਜ਼ਮ ਦਾ ਖੂਹ ਜਿਹੜਾ ਕਿਸੇ

ਕਾਰਨ ਗੁਆਚ ਗਿਆ ਸੀ, ਉਸ ਨੂੰ ਕੜੀ ਮਿਹਨਤ ਨਾਲ ਤਲਾਸ਼ ਕਰਕੇ ਸਾਫ਼ ਕਰਵਾਇਆ। ਜਿਸ ਦਾ ਪੂਰੇ ਮੱਕੇ ਨੂੰ ਲਾਭ ਹੋਇਆ। ਹਾਜੀਆਂ ਲਈ ਪਾਣੀ ਦਾ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਜਿਸ ਕਾਰਨ ਅਬਦੁੱਲ ਮੁਤਲਿਬ ਦੀ ਸਾਰੇ ਅਰਬ ਵਿਚ ਪ੍ਰਸਿੱਧੀ ਹੋਰ ਵੀ ਵੱਧ ਗਈ।

ਅਬਦੁੱਲ ਮੁੱਤਲਿਬ ਦੇ ਦਸ ਪੁੱਤਰ ਸਨ ਜਿਨ੍ਹਾਂ ਵਿਚੋਂ ਪੰਜ ਬਹੁਤ ਮਸ਼ਹੂਰ ਹੋਏ। ਉਨ੍ਹਾਂ ਵਿਚੋਂ ਇਕ ਹਜ਼ਰਤ ਮੁਹੰਮਦ (ਸ.) ਦੇ ਪਿਤਾ ਅਬਦੁੱਲਾ ਸਨ। ਦੂਜੇ ਅਬੂ ਤਾਲਿਬ ਜਿਨ੍ਹਾਂ ਨੇ ਭਾਵੇਂ ਇਸਲਾਮ ਕਬੂਲ ਨਹੀਂ ਕੀਤਾ ਸੀ, ਪਰੰਤੂ ਉਨ੍ਹਾਂ ਨੇ ਅੰਤਿਮ ਸਮੇਂ ਤੱਕ ਹਜ਼ਰਤ ਮੁਹੰਮਦ (ਸ.) ਦਾ ਪੂਰਾ ਸਾਥ ਨਿਭਾਇਆ ਅਤੇ ਉਨ੍ਹਾਂ ਨਾਲ ਹਰ ਤਰਾਂ ਦੀਆਂ ਮੁਸ਼ਕਿਲਾਂ ਝੱਲੀਆਂ ਅਤੇ ਹਜ਼ਰਤ ਮੁਹੰਮਦ ਦੀ ਸਰਪ੍ਰਸਤੀ ਕੀਤੀ। ਤੀਜੇ ਹਜ਼ਰਤ ਹਮਜ਼ਾ ਜਿਹੜੇ ਜੰਗ-ਏ-ਓਹਦ ਵਿਚ ਸ਼ਹੀਦ ਹੋਏ ਸਨ ਅਤੇ ਚੌਥੇ ਹਜ਼ਰਤ ਅੱਬਾਸ ਸਨ। ਆਪ (ਸ.) ਦੇ ਇਨ੍ਹਾਂ ਦੋਵਾਂ ਚਾਚਿਆਂ ਨੇ ਇਸਲਾਮ ਕਬੂਲ ਕਰ ਲਿਆ ਸੀ। ਪੰਜਵੇਂ ਅਬੂ ਲਹਿਬ ਜਿਹੜੇ ਇਸਲਾਮ ਦੁਸ਼ਮਣੀ ਲਈ ਪ੍ਰਸਿੱਧ ਸਨ।

ਅਬਦੁੱਲ ਮੁੱਤਲਿਬ ਦੇ ਪੁੱਤਰ ਅਬਦੁੱਲ੍ਹਾ ਹਰ ਪੱਖ ਤੋਂ ਚੰਗੀਆਂ ਸਿਫ਼ਤਾਂ ਦਾ ਨਮੂਨਾ ਸਨ। ਅਬਦੁੱਲ੍ਹਾ ਦਾ ਨਿਕਾਹ ਆਮਨਾ ਪੁੱਤਰੀ ਵਹਬ ਨਾਲ ਹੋਇਆ ਜਿਹੜੀ ਜ਼ਾਹਰਾ ਕਬੀਲੇ ਦੇ ਇਕ ਅਮੀਰ ਵਿਅਕਤੀ ਵਹਬ ਬਿਨ ਅਬਦ ਮੁਨਾਫ਼ ਦੀ ਪੁੱਤਰੀ ਸੀ। ਉਹ ਕੁਰੈਸ਼ ਦੀਆਂ ਔਰਤਾਂ ਵਿਚ ਬਹੁਤ ਹੀ ਸ਼ਰੀਫ਼ ਔਰਤ ਮੰਨੀ ਜਾਂਦੀ ਸੀ। ਅਬਦੁੱਲ੍ਹਾ ਅਤੇ ਆਮਨਾ ਦੇ ਘਰ ਹਜ਼ਰਤ ਮੁਹੰਮਦ (ਸ.) ਪੈਦਾ ਹੋਏ। ਜਿਹੜੇ ਉੱਤਮ ਦਰਜੇ ਦੀਆਂ ਇਨਸਾਨੀ ਸਿਫ਼ਤਾਂ ਦਾ ਨਮੂਨਾਂ ਸਨ। ਆਪ (ਸ.) ਦੇ ਜਨਮ ਤੋਂ ਪਹਿਲਾਂ ਹੀ ਆਪ (ਸ.) ਦੇ ਪਿਤਾ ਅਬਦੁੱਲ੍ਹਾ ਦਾ ਦਿਹਾਂਤ ਹੋ ਗਿਆ ਸੀ। ਹਜ਼ਰਤ ਮੁਹੰਮਦ (ਸ.) ਦਾ ਜਨਮ 22 ਅਪ੍ਰੈਲ 571 ਈ. ਨੂੰ ਹੋਇਆ। ਆਪ (ਸ.) ਦੇ ਜਨਮ ਦੀ ਸੂਚਨਾ ਆਪ (ਸ.) ਦੇ ਦਾਦਾ ਜੀ ਨੂੰ ਮਿਲੀ ਤਾਂ ਉਹ ਆਪ (ਸ.) ਨੂੰ ਲੈ ਕੇ ਕਾਅਬਾ ਵਿਚ ਗਏ। ਉੱਥੇ ਉਨ੍ਹਾਂ ਨੇ ਨਵੇਂ ਜੰਮੇ ਬੱਚੇ ਲਈ ਦੁਆ ਕੀਤੀ। ਰੱਬ ਦਾ ਸ਼ੁਕਰ ਅਦਾ ਕੀਤਾ ਅਤੇ ਆਪ (ਸ.) ਦਾ ਨਾਂ 'ਮੁਹੰਮਦ' ਰੱਖਿਆ। ਅਕੀਕਾ ਦੇ ਸਮਾਗਮ ਵਿਚ ਕੁਰੈਸ਼ ਦੇ ਸਾਰੇ ਲੋਕ ਸ਼ਾਮਿਲ ਹੋਏ।

ਮੁਹੰਮਦ ਨਾਂ ਅਰਬ ਵਿਚ ਨਵਾਂ ਸੀ। ਕੁਰੈਸ਼ ਨੇ ਇਸ ਗ਼ੈਰ ਪ੍ਰਚੱਲਿਤ ਨਾਂ

ਰੱਖਣ ਦਾ ਕਾਰਨ ਪੁੱਛਿਆ, ਤਾਂ ਅਬਦੁੱਲ ਮੁਤਲਿਬ ਨੇ ਕਿਹਾ, "ਤਾਂ ਜੋ ਸਾਰੀ ਦੁਨੀਆ ਵਿਚ ਮੇਰੇ ਪੁੱਤਰ ਦੀ ਪ੍ਰਸੰਸਾ ਹੋਵੇ।" ਅਰਬ ਦੇ ਉੱਚੇ ਘਰਾਣਿਆ ਵਿਚ ਇਹ ਪ੍ਰਥਾ ਪ੍ਰਚੱਲਿਤ ਸੀ ਕਿ ਉਹ ਆਪਣੇ ਬੱਚੇ ਨੂੰ ਦੁੱਧ ਪਿਲਾਉਣ ਲਈ ਕਿਸੇ ਪੇਂਡੂ ਔਰਤ ਨੂੰ ਸੋਂਪ ਦਿੰਦੇ ਸਨ ਤਾਂ ਕਿ ਬੱਚੇ ਦੀ ਮੁੱਢਲੀ ਸਿੱਖਿਆ ਖੁੱਲੀ ਹਵਾ ਵਿਚ ਹੋ ਸਕੇ ਅਤੇ ਉਹ ਮਿੱਠੀ ਅਰਬੀ ਭਾਸ਼ਾ ਵੀ ਸਿੱਖ ਜਾਵੇ। ਅਰਬ ਦੇ ਖ਼ਾਨਾ ਬਦੌਸ਼ (ਟੱਪਰੀ ਵਾਸੀ) ਲੋਕ ਜਿਹੜੇ ਪਿੰਡਾਂ ਅਤੇ ਕਸਬਿਆਂ ਵਿਚ ਰਹਿੰਦੇ ਸਨ। ਉਨ੍ਹਾਂ ਦੀ ਭਾਸ਼ਾ ਬੜੀ ਸ਼ੁੱਧ ਤੇ ਮਿੱਠੀ ਹੁੰਦੀ ਸੀ। ਇਸ ਰਿਵਾਜ ਅਨੁਸਾਰ ਆਪ(ਸ.) ਨੂੰ ਕਬੀਲਾ ਬਨੀ ਸਾਅਦ ਬਿਨ ਬਕਰ ਦੀ ਇਕ ਔਰਤ ਹਲੀਮਾ ਪੁੱਤਰੀ ਅਬੀ ਜ਼ੁਬੈਦਾ ਦੇ ਹਵਾਲੇ ਕਰ ਦਿੱਤਾ ਗਿਆ। ਇਹੀ ਉਹ ਔਰਤ ਹੈ ਜੋ ਹਲੀਮਾ ਸਾਅਦੀਆ ਦੇ ਨਾਂ ਨਾਲ ਮਸ਼ਹੂਰ ਹੈ। ਹਲੀਮਾ ਸਾਅਦੀਆ ਦੱਸਦੀ ਹੈ ਕਿ ਮੈਂ ਆਪਣੀ ਬਸਤੀ ਤੋਂ ਕਬੀਲੇ ਦੀਆਂ ਕੁਝ ਔਰਤਾਂ ਦੇ ਨਾਲ ਇਸ ਤਲਾਸ਼ ਵਿਚ ਨਿਕਲੀ ਕਿ ਦੁੱਧ ਪੀਣ ਵਾਲਾ ਬੱਚਾ ਮਿਲ ਜਾਵੇ ਤਾਂ ਉਸ ਨੂੰ ਨਾਲ ਲੈ ਆਵਾਂ। ਮੈਂ ਇਕ ਕਮਜ਼ੋਰ ਊਠਣੀ ਤੇ ਸਵਾਰ ਸੀ। ਅਸੀਂ ਬਹੁਤ ਮੁਸ਼ਕਿਲਾਂ ਝੱਲਣ ਤੋਂ ਬਾਅਦ ਮੱਕੇ ਪਹੁੰਚੇ। ਸਾਡੇ ਵਿਚ ਕੋਈ ਔਰਤ ਅਜਿਹੀ ਨਹੀਂ ਸੀ ਜਿਸ ਦੇ ਸਾਹਮਣੇ ਮੁਹੰਮਦ ਨੂੰ ਪੇਸ਼ ਨਾ ਕੀਤਾ ਗਿਆ ਹੋਵੇ।ਪਰੰਤੂ ਜਦ ਉਸ ਨੂੰ ਪਤਾ ਲੱਗਦਾ ਕਿ ਇਹ ਬੱਚਾ ਯਤੀਮ ਹੈ ਤਾਂ ਉਹ ਆਪ(ਸ.) ਨੂੰ ਲੈਣ ਤੋਂ ਇਨਕਾਰ ਕਰ ਦਿੰਦੀ।ਇਸ ਦਾ ਕਾਰਨ ਇਹ ਸੀ ਕਿ ਸਾਨੂੰ ਬੱਚੇ ਦੇ ਪਿਤਾ ਵੱਲੋਂ ਚੰਗੇ ਵਿਵਹਾਰ ਦੀ ਉੱਮੀਦ ਸੀ।ਹਰ ਔਰਤ ਇਹ ਸੋਚਦੀ ਸੀ ਕਿ ਜਦ ਉਹ ਯਤੀਮ ਹੈ ਤਾਂ ਉਸ ਦੀ ਮਾਂ ਅਤੇ ਦਾਦਾ ਤੋਂ ਚੰਗੇ ਵਿਵਹਾਰ ਦੀ ਕੀ ਉੱਮੀਦ ਰੱਖੀ ਜਾ ਸਕਦੀ ਹੈ।ਇਸ ਲਈ ਕਿਸੇ ਨੇ ਆਪ(ਸ.) ਨੂੰ ਲੈਣਾ ਪਸੰਦ ਨਹੀਂ ਕੀਤਾ।

ਹਲੀਮਾ ਸਾਅਦੀਆ ਕਹਿੰਦੀ ਹੈ ਕਿ ਮੇਰੇ ਨਾਲ ਆਈਆਂ ਔਰਤਾਂ ਵਿਚੋਂ ਹਰ ਔਰਤ ਨੂੰ ਕੋਈ ਨਾ ਕੋਈ ਬੱਚਾ ਮਿਲ ਗਿਆ। ਕੇਵਲ ਮੈਂ ਹੀ ਬਾਕੀ ਰਹਿ ਗਈ ਜਿਸ ਨੂੰ ਦੁੱਧ ਪੀਣ ਵਾਲਾ ਬੱਚਾ ਨਾ ਮਿਲਿਆ। ਜਦ ਸਾਡੀ ਵਾਪਸੀ ਦਾ ਸਮਾਂ ਆਇਆ ਤਾਂ ਮੈਂ ਆਪਣੇ ਪਤੀ ਨੂੰ ਕਿਹਾ ਕਿ ਮੈਨੂੰ ਇਹ ਗੱਲ ਪਸੰਦ ਨਹੀਂ ਕਿ ਮੈਂ ਕਿਸੇ ਬੱਚੇ ਨੂੰ ਲਏ ਬਿਨਾਂ ਵਾਪਸ ਜਾਵਾਂ। ਹੁਣ ਮੈਂ ਉਸ ਯਤੀਮ ਬੱਚੇ ਕੋਲ ਜਾਵਾਂਗੀ ਅਤੇ ਉਸ ਨੂੰ ਲੈ ਕੇ ਆਵਾਂਗੀ। ਮੇਰੇ ਪਤੀ ਨੇ ਕਿਹਾ ਕਿ ਅਜਿਹਾ ਕਰਨ ਵਿਚ ਕੋਈ

ਹਰਜ ਨਹੀਂ। ਇਸ ਵਿਚ ਵੀ ਕੋਈ ਹੈਰਾਨੀ ਨਹੀਂ ਕਿ ਰੱਬ ਸਾਨੂੰ ਇਸ ਵਿਚ ਹੀ ਬਰਕਤ ਦੇ ਦੇਵੇ। ਮੈਂ ਆਪ(ਸ.) ਦੇ ਘਰ ਦੁਬਾਰਾ ਗਈ ਅਤੇ ਆਪ(ਸ.) ਨੂੰ ਲੈ ਆਈ।

ਹਜ਼ਰਤ ਮੁਹੰਮਦ (ਸ.) ਦੋ ਸਾਲ ਅਤੇ ਕੁੱਝ ਮਹੀਨੇ ਹਲੀਮਾ ਸਾਅਦੀਆ ਕੋਲ ਰਹੇ। ਇਹ ਸਮਾਂ ਹਲੀਮਾ ਲਈ ਵੱਡੀ ਖ਼ੈਰ ਤੇ ਬਰਕਤ ਵਾਲਾ ਸੀ। ਇਸ ਤੋਂ ਬਾਅਦ ਉਨ੍ਹਾਂ ਨੇ ਆਪ (ਸ.) ਨੂੰ ਆਪ (ਸ.) ਦੀ ਮਾਂ ਬੀਬੀ ਆਮਿਨਾ ਪਾਸ ਮੱਕੇ ਪਹੁੰਚਾ ਦਿੱਤਾ ਇਬਨੇ ਇਸਹਾਕ ਕਹਿੰਦੇ ਹਨ ਕਿ ਮੁਹੰਮਦ (ਸ.) ਆਪਣੀ ਮਾਂ ਆਮਿਨਾ ਅਤੇ ਆਪਣੇ ਦਾਦਾ ਜੀ ਪਾਸ ਰੱਬ ਦੀ ਨਿਗਰਾਨੀ ਵਿਚ ਸਨ। ਅੱਲਾਹ ਤਆਲਾ ਆਪ ਸ. ਨੂੰ ਜਿਸ ਮੁਕਾਮ ਤੇ ਪਹੁੰਚਾਉਣਾ ਚਾਹੁੰਦੇ ਸਨ ਉਸ ਅਨੁਸਾਰ ਆਪ (ਸ.) ਦੀ ਤਰਬੀਅਤ ਚੰਗੇ ਅਖ਼ਲਾਕ ਨਾਲ ਹੋ ਰਹੀ ਸੀ। ਜਦ ਆਪ (ਸ.) ਛੇ ਸਾਲ ਦੇ ਹੋਏ ਤਾਂ ਆਪ (ਸ.) ਦੀ ਮਾਂ ਬੀਬੀ ਆਮਿਨਾ ਦਾ ਇੰਤਕਾਲ ਹੋ ਗਿਆ।

ਹੁਣ ਹਜ਼ਰਤ ਮੁਹੰਮਦ (ਸ.) ਆਪਣੇ ਦਾਦਾ ਅਬਦੁਲ ਮੁੱਤਲਿਬ ਬਿਨ ਹਾਸ਼ਿਮ ਦੇ ਨਾਲ ਰਹਿਣ ਲੱਗੇ।ਅਬਦੁੱਲ ਮੁੱਤਲਿਬ ਦਾ ਮੱਕੇ ਦੇ ਲੋਕਾਂ ਵਿਚ ਬਹੁਤ ਸਤਿਕਾਰ ਸੀ। ਉਨ੍ਹਾਂ ਲਈ ਕਾਅਬਾ ਦੇ ਨੇੜੇ ਫ਼ਰਸ਼ ਵਿਛਾਇਆ ਜਾਂਦਾ ਸੀ। ਮੁਹੰਮਦ (ਸ.) ਜਦ ਵੀ ਉੱਥੇ ਆਉਂਦੇ ਤਾਂ ਉਹ ਵੀ ਫ਼ਰਸ਼ ਤੇ ਬੈਠ ਜਾਂਦੇ। ਜੇਕਰ ਕੋਈ ਆਪ (ਸ.) ਨੂੰ ਉੱਥੋਂ ਹਟਾਉਣ ਦੀ ਕੋਸ਼ਿਸ਼ ਕਰਦਾ ਤਾਂ ਅਬਦੁੱਲ ਮੁੱਤਲਿਬ ਕਹਿੰਦੇ ਕਿ ਮੇਰੇ ਬੱਚੇ ਨੂੰ ਛੱਡ ਦਿਓ ਖ਼ੁਦਾ ਦੀ ਸੌਂਹ ਇਹ ਵੱਡੀ ਸ਼ਾਨ ਵਾਲਾ ਹੈ। ਮੁਹੰਮਦ (ਸ.) ਜਦ ਅੱਠ ਸਾਲ ਦੇ ਹੋਏ ਤਾਂ ਆਪ (ਸ.) ਦੇ ਦਾਦਾ ਅਬਦੁਲ ਮੁਤਲਿਬ ਦਾ ਵੀ ਇੰਤਕਾਲ ਹੋ ਗਿਆ। ਅਬਦੁੱਲ ਮੁੱਤਲਿਬ ਆਪਣੇ ਅੰਤਿਮ ਸਮੇਂ ਆਪਣੇ ਪੁੱਤਰ ਅਬੂ ਤਾਲਿਬ ਨੂੰ ਮੁਹੰਮਦ (ਸ.) ਦੀ ਜ਼ਿੰਮੇਵਾਰੀ ਸੌਂਪ ਗਏ।

ਦਾਦਾ ਅਬਦੁੱਲ ਮੁਤਲਿਬ ਦੇ ਦਿਹਾਂਤ ਤੋਂ ਬਾਅਦ ਮੁਹੰਮਦ (ਸ.) ਆਪਣੇ ਚਾਚਾ ਅਬੂ ਤਾਲਿਬ ਪਾਸ ਰਹਿਣ ਲੱਗੇ। ਅਬੂ ਤਾਲਿਬ ਇਕ ਵਪਾਰੀ ਵਿਅਕਤੀ ਸਨ। ਉਹ ਆਪਣੇ ਵਪਾਰ ਦੇ ਸਬੰਧ ਵਿਚ ਸ਼ਾਮ ਦੇਸ਼ ਵੱਲ ਜਾਣ ਲੱਗੇ ਤਾਂ ਹਜ਼ਰਤ ਮੁਹੰਮਦ (ਸ.) ਨੇ ਵੀ ਨਾਲ ਜਾਣ ਦੀ ਇੱਛਾ ਜ਼ਾਹਿਰ ਕੀਤੀ। ਭਾਵੇਂ ਉਸ ਵੇਲੇ ਆਪ (ਸ.) ਛੋਟੀ ਉਮਰ ਦੇ ਸਨ ਪਰੰਤੂ ਅਬੂ ਤਾਲਿਬ ਨੇ ਆਪ (ਸ.) ਦੇ ਸ਼ੌਕ ਨੂੰ ਵੇਖਦਿਆਂ ਸਫ਼ਰ ਵਿਚ ਆਪਣੇ ਨਾਲ ਲੈ ਗਏ।

ਉਨ੍ਹਾਂ ਦਾ ਵਪਾਰਕ ਕਾਫ਼ਲਾ ਸ਼ਾਮ ਦੇ ਸ਼ਹਿਰ ਬਸਰਾ ਵਿਚ ਠਹਿਰ ਗਿਆ। ਇੱਥੋਂ ਦੇ ਚਰਚ ਵਿਚ ਇਕ ਮਸੀਹੀ ਰਾਹਿਬ ਰਹਿੰਦਾ ਸੀ। ਜਿਸ ਦਾ ਨਾਂ ਬਹੀਰਾ ਸੀ। ਬਹੀਰਾ ਨੇ ਪੁਰਾਣੀਆਂ ਧਾਰਮਿਕ ਕਿਤਾਬਾਂ ਵਿਚ ਪੜ੍ਹਿਆ ਹੋਇਆ ਸੀ ਕਿ ਅਰਬ ਵਿਚ ਇਕ ਪੈਗੰਬਰ ਜ਼ਾਹਿਰ ਹੋਣਗੇ। ਉਸ ਨੇ ਜਦ ਹਜ਼ਰਤ ਮੁਹੰਮਦ (ਸ.) ਨੂੰ ਵੇਖਿਆ ਤਾਂ ਕੁਝ ਨਿਸ਼ਾਨੀਆਂ ਤੋਂ ਉਸ ਨੇ ਹਜ਼ਰਤ ਮੁਹੰਮਦ (ਸ.) ਨੂੰ ਪਹਿਚਾਣ ਲਿਆ ਕਿ ਇਹੀ ਬੱਚਾ ਉਹ ਵਿਅਕਤੀ ਹੈ ਜਿਸ ਨੂੰ ਰੱਬ ਵੱਲੋਂ ਅੰਤਿਮ ਨਬੀ ਬਣਾਇਆ ਜਾਣਾ ਹੈ। ਉਸ ਨੇ ਆਪ (ਸ.) ਅਤੇ ਪੂਰੇ ਕਾਫ਼ਲੇ ਨੂੰ ਖ਼ਾਣੇ ਦੀ ਦਾਅਵਤ ਕੀਤੀ। ਬੁਹੀਰਾ ਨੇ ਅਬੂ ਤਾਲਿਬ ਨੂੰ ਪੁੱਛਿਆ ਕਿ ਇਸ ਲੜਕੇ ਨਾਲ ਤੁਹਾਡਾ ਕੀ ਰਿਸ਼ਤਾ ਹੈ। ਉਨ੍ਹਾਂ ਮੁਹੱਬਤ ’ਚ ਕਿਹਾ ਕਿ ਇਹ ਮੇਰਾ ਪੁੱਤਰ ਹੈ। ਬੁਹੀਰਾ ਨੇ ਕਿਹਾ ਕਿ ਇਹ ਤੁਹਾਡਾ ਪੁੱਤਰ ਨਹੀਂ ਹੋ ਸਕਦਾ। ਮੇਰੇ ਇਲਮ ਦੇ ਹਿਸਾਬ ਨਾਲ ਇਸ ਲੜਕੇ ਦਾ ਪਿਤਾ ਜ਼ਿੰਦਾ ਨਹੀਂ ਹੋਣਾ ਚਾਹੀਦਾ। ਜਦ ਅਬੂ ਤਾਲਿਬ ਨੇ ਆਪ (ਸ.) ਦੇ ਪਿਤਾ ਬਾਰੇ ਦੱਸਿਆ ਕਿ ਉਨ੍ਹਾਂ ਦਾ ਇੰਤਕਾਲ ਹੋ ਚੁੱਕਿਆ ਹੈ ਤਾਂ ਬੁਹੀਰਾ ਨੇ ਕਿਹਾ ਕਿ ਤੁਸੀਂ ਆਪਣੇ ਭਤੀਜੇ ਨੂੰ ਲੈ ਕੇ ਆਪਣੇ ਵਤਨ ਵਾਪਿਸ ਜਾਉ ਅਤੇ ਯਹੂਦੀਆਂ ਤੋਂ ਆਪਣੇ ਭਤੀਜੇ ਦੀ ਰੱਖਿਆ ਕਰੋ। ਰੱਬ ਦੀ ਸੌਂਹ ਜੇਕਰ ਉਨ੍ਹਾਂ ਨੇ ਇਸ ਨੂੰ ਪਹਿਚਾਣ ਲਿਆ ਤਾਂ ਜ਼ਰੂਰ ਇਨ੍ਹਾਂ ਨੂੰ ਨੁਕਸਾਨ ਪਹੁੰਚਾਉਣ ਦੀ ਕੋਸ਼ਿਸ਼ ਕਰਨਗੇ। ਇਬਨੇ ਇਸਹਾਕ ਕਹਿੰਦੇ ਹਨ ਕਿ ਮੁਹੰਮਦ (ਸ.) ਜਵਾਨੀ ਦੇ ਪੜਾਅ ਵਿਚ ਇਸ ਤਰਾਂ ਦਾਖਿਲ ਹੋਏ ਕਿ ਅੱਲਾਹ ਖ਼ੁਦ ਆਪ (ਸ.) ਦੀ ਰਾਖੀ ਕਰ ਰਿਹਾ ਸੀ ਤਾਂ ਕਿ ਜਹਾਲਤ ਦੀ ਕੋਈ ਗੰਦਗੀ ਆਪ (ਸ.) ਨੂੰ ਨਾ ਲੱਗ ਜਾਵੇ। ਆਪ (ਸ.) ਜਦ ਬਾਲਗ਼ ਹੋਏ ਤਾਂ ਆਪ (ਸ.) ਦਾ ਹਾਲ ਇਹ ਸੀ ਕਿ ਮੱਕਾ ਸ਼ਹਿਰ ਦੇ ਲੋਕਾਂ ਵਿਚੋਂ ਆਪ (ਸ.) ਨੂੰ ਬੁਲੰਦ ਇਖ਼ਲਾਕ ਵਾਲੇ ਅਤੇ ਸਭ ਤੋਂ ਜ਼ਿਆਦਾ ਸ਼ਰੀਫ਼ ਅਤੇ ਸੰਜੀਦਾ ਇਨਸਾਨ ਵਜੋਂ ਮੰਨਿਆ ਜਾ ਚੁੱਕਾ ਸੀ। ਆਪ (ਸ.) ਨੇ ਕਦੇ ਕਿਸੇ ਨਾਲ ਬਦ ਕਲਾਮੀ ਜਾਂ ਵਾਅਦਾ ਖ਼ਿਲਾਫ਼ੀ ਨਹੀਂ ਕੀਤੀ। ਆਪ (ਸ.) ਨੂੰ ਜਾਨਣ ਵਾਲੇ ਆਪ( ਸ.) ਨੂੰ ਅਮੀਨ ਤੇ ਸਾਦਿਕ਼ ਕਹਿਣ ਲੱਗੇ ਭਾਵ ਅਮਾਨਤ ਅਦਾ ਕਰਨ ਵਾਲਾ ਅਤੇ ਸੱਚਾ ਇਨਸਾਨ। ਆਪ (ਸ.) ਜਿਸ ਸਮੇਂ ਮੱਕੇ ਵਿਚ ਸਨ, ਕੁਰੈਸ਼ ਅਤੇ ਬਨੂ ਕੈਸ ਕਬੀਲਿਆਂ ਵਿਚ ਲੜਾਈ ਛਿੜ ਗਈ।ਇਸ ਲੜਾਈ ਨੂੰ ਜੰਗੇ ਫ਼ਿਜਾਰ ਕਿਹਾ ਜਾਂਦਾ ਹੈ। ਉਸ ਸਮੇਂ ਆਪ (ਸ.) ਦੀ ਉਮਰ ਲੱਗਭਗ 15 ਸਾਲ ਦੀ ਸੀ। ਜਦ

ਆਪ (ਸ.) ਦੀ ਉਮਰ ਲਗਭਗ 25 ਸਾਲ ਦੀ ਹੋਈ ਤਾਂ ਕਬੀਲਾ ਕੁਰੈਸ਼ ਦੀ ਵਿਧਵਾ ਔਰਤ ਹਜ਼ਰਤ ਬੀਬੀ ਖ਼ਦੀਜਾ ਨੂੰ ਆਪ (ਸ.) ਦੀ ਈਮਾਨਦਾਰੀ ਅਤੇ ਸੱਚਾਈ ਸਬੰਧੀ ਪਤਾ ਚੱਲਿਆ। ਬੀਬੀ ਖ਼ਦੀਜਾ ਮੱਕੇ ਦੀ ਇਕ ਸ਼ਰੀਫ਼ ਅਤੇ ਮਾਲਦਾਰ ਔਰਤ ਸਨ। ਸਮਾਜ ਵਿਚ ਉਨ੍ਹਾਂ ਦੀ ਬਹੁਤ ਸਤਿਕਾਰ ਸੀ। ਉਨ੍ਹਾਂ ਦਾ ਸਬੰਧ ਇਕ ਵਪਾਰਕ ਪਰਿਵਾਰ ਨਾਲ ਸੀ। ਉਹ ਖ਼ੁਦ ਵੀ ਲੋਕਾਂ ਰਾਹੀਂ ਵਪਾਰ ਕਰਦੀ ਸੀ ਅਤੇ ਲਾਭ ਦਾ ਇਕ ਤਿਹਾਈ ਹਿੱਸਾ ਉਨ੍ਹਾਂ ਨੂੰ ਦੇ ਦਿੰਦੀ ਸੀ।

ਜਦ ਬੀਬੀ ਖ਼ਦੀਜਾ ਨੂੰ ਹਜ਼ਰਤ ਮੁਹੰਮਦ (ਸ.) ਦੀ ਸੱਚਾਈ ਅਤੇ ਈਮਾਨਦਾਰੀ ਦਾ ਪਤਾ ਚੱਲਿਆ ਤਾਂ ਉਨ੍ਹਾਂ ਨੇ ਹਜ਼ਰਤ ਮੁਹੰਮਦ (ਸ.) ਨੂੰ ਕਿਹਾ ਕਿ ਤੁਸੀਂ ਮੇਰਾ ਮਾਲ ਲੈ ਕੇ ਅਤੇ ਮੇਰੇ ਗ਼ੁਲਾਮ ਮੈਸਰਾ ਨੂੰ ਨਾਲ ਲੈ ਕੇ ਮੁਲਕ ਸ਼ਾਮ ਵੱਲ ਵਪਾਰ ਕਰਨ ਜਾਉ। ਮੈਂ ਆਪ (ਸ.) ਨੂੰ ਬਾਕੀਆਂ ਨਾਲੋਂ ਜ਼ਿਆਦਾ ਮੁਆਵਜ਼ਾ ਦਿਆਂਗੀ। ਜਿੰਨਾ ਮੈਂ ਦੂਜਿਆਂ ਨੂੰ ਦਿੰਦੀ ਹਾਂ। ਜਦ ਆਪ (ਸ.) ਸਮਾਨ ਵੇਚ ਕੇ ਦੁਬਾਰਾ ਮੱਕਾ ਵਾਪਿਸ ਆਏ ਅਤੇ ਉਸ ਦੀ ਰਕਮ ਬੀਬੀ ਖ਼ਦੀਜਾ ਨੂੰ ਦਿੱਤੀ ਤਾਂ ਉਹ ਬਹੁਤ ਖ਼ੁਸ਼ ਹੋਈ ਕਿਉਂਕਿ ਉਨ੍ਹਾਂ ਨੂੰ ਇਸ ਨਾਲ ਦੁੱਗਣਾ ਲਾਭ ਮਿਲਿਆ। ਬੀਬੀ ਖ਼ਦੀਜਾ ਦੇ ਗ਼ੁਲਾਮ ਮੈਸਰਾ ਨੇ ਹਜ਼ਰਤ ਮੁਹੰਮਦ(ਸ.) ਦੇ ਚੰਗੇ ਇਖ਼ਲਾਕ ਅਤੇ ਚੰਗੇ ਵਪਾਰਕ ਤਜਰਬੇ ਦੀ ਪ੍ਰਸੰਸਾ ਬੀਬੀ ਖ਼ਦੀਜਾ ਕੋਲ ਕੀਤੀ। ਜਿਸ ਤੋਂ ਬੀਬੀ ਖ਼ਦੀਜਾ ਆਪ(ਸ.) ਦੇ ਇਖ਼ਲਾਕ ਅਤੇ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਈ। ਉਨ੍ਹਾਂ ਨੇ ਹਜ਼ਰਤ ਮੁਹੰਮਦ(ਸ.) ਪਾਸ ਨਿਕਾਹ ਦਾ ਸੰਦੇਸ਼ ਭੇਜਿਆ। ਹਜ਼ਰਤ ਮੁਹੰਮਦ (ਸ.) ਨੇ ਇਸ ਸਬੰਧੀ ਆਪਣੇ ਚਾਚਾ ਅਬੂ ਤਾਲਿਬ ਨਾਲ ਮਸ਼ਵਰਾ ਕੀਤਾ। ਚਾਚਾ ਅਬੂ ਤਾਲਿਬ ਨੇ ਹਜ਼ਰਤ ਮੁਹੰਮਦ(ਸ.) ਅਤੇ ਬੀਬੀ ਖ਼ਦੀਜਾ ਦਾ ਨਿਕਾਹ ਕਰਵਾ ਦਿੱਤਾ। ਬੀਬੀ ਖ਼ਦੀਜਾ ਦਾ ਸਾਥ ਹਜ਼ਰਤ ਮੁਹੰਮਦ(ਸ.) ਲਈ ਬਹੁਤ ਹੀ ਮਹੱਤਵਪੂਰਨ ਤੇ ਸਫ਼ਲ ਰਿਹਾ। ਬੀਬੀ ਖ਼ਦੀਜਾ ਦੀ ਜ਼ਿੰਦਗੀ ਵਿਚ ਆਪ(ਸ.) ਨੇ ਦੂਜਾ ਨਿਕਾਹ ਨਾ ਕੀਤਾ। ਆਪ(ਸ.) ਦੇ ਪੁੱਤਰ ਇਬਰਾਹੀਮ ਤੋਂ ਇਲਾਵਾ ਬਾਕੀ ਸਾਰੀ ਔਲਾਦ ਬੀਬੀ ਖ਼ਦੀਜਾ ਤੋਂ ਹੀ ਹੋਈ ਸੀ। ਹਜ਼ਰਤ ਮੁੰਹਮਦ (ਸ.) ਦੇ ਪੁੱਤਰ ਬਚਪਨ ਵਿਚ ਹੀ ਇੰਤਕਾਲ ਕਰ ਗਏ ਸਨ। ਮਦੀਨੇ ਦੀ ਹਿਜਰਤ ਸਮੇਂ ਆਪ (ਸ.) ਦੀਆਂ ਸਾਹਿਬਜ਼ਾਦੀਆਂ ਨੇ ਵੀ ਆਪ (ਸ.) ਤੋਂ ਬਾਅਦ ਹਿਜਰਤ ਕੀਤੀ। ਉਹ ਸਾਰੀਆਂ ਮੱਕੇ ਵਿਚ ਹੀ ਆਪ (ਸ.) ਤੇ ਈਮਾਨ ਲੈ ਆਈਆਂ ਸਨ।

ਜਦ ਕੁਰੈਸ਼ ਦੇ ਲੋਕਾਂ ਨੇ ਖ਼ਾਨਾ ਕਾਅਬਾ ਨੂੰ ਨਵੇਂ ਸਿਰਿਓਂ ਬਣਾਉਣ ਦਾ ਇਰਾਦਾ ਕੀਤਾ ਤਾਂ ਉਸ ਵੇਲੇ ਹਜ਼ਰਤ ਮੁਹੰਮਦ(ਸ.) ਦੀ ਉਮਰ ਉਸ ਸਮੇਂ 35 ਸਾਲ ਦੀ ਸੀ। ਉਨ੍ਹਾਂ ਨੇ ਮੌਜੂਦਾ ਇਮਾਰਤ ਨੂੰ ਸ਼ਹੀਦ ਕਰਕੇ ਨਵੇਂ ਸਿਰਿਓਂ ਪੱਥਰ ਇਕੱਠਾ ਕਰਕੇ ਬਣਾਉਣਾ ਸ਼ੁਰੂ ਕਰ ਦਿੱਤਾ। ਜਦ ਇਮਾਰਤ ਉਸ ਥਾਂ ਤੱਕ ਬਣ ਗਈ ਜਿੱਥੇ ਹਜਰੇ ਅਸਵਦ(ਮੁਕੱਦਸ ਪੱਥਰ) ਰੱਖਣਾ ਸੀ ਤਾਂ ਕਬੀਲਿਆਂ ਵਿਚ ਝਗੜਾ ਹੋ ਗਿਆ। ਹਰ ਕਬੀਲਾ ਚਾਹੁੰਦਾ ਸੀ ਕਿ ਉਹ ਹਜਰੇ ਅਸਵਦ ਨੂੰ ਖ਼ੁਦ ਚੁੱਕ ਕੇ ਉਸ ਦੀ ਥਾਂ ਤੇ ਰੱਖੇ। ਕੋਈ ਵੀ ਆਪਣਾ ਹੱਕ ਦੂਜੇ ਨੂੰ ਦੇਣ ਲਈ ਤਿਆਰ ਨਹੀਂ ਸੀ। ਇਹ ਝਗੜਾ ਇੱਥੋਂ ਤੱਕ ਵੱਧ ਗਿਆ ਕਿ ਲੋਕ ਜੰਗ ਲਈ ਤਿਆਰ ਹੋ ਗਏ। ਇਹ ਹਾਲਾਤ ਲਗਭਗ 5 ਦਿਨ ਤੱਕ ਰਹੇ। ਅਖ਼ੀਰ ਕੁਝ ਵੱਡਿਆਂ ਦੇ ਮਸ਼ਵਰੇ ਤੇ ਮਸਲੇ ਦਾ ਹੱਲ ਕੱਢਣ ਲਈ ਸਭ ਨੂੰ ਰਜ਼ਾਮੰਦ ਕਰ ਲਿਆ ਗਿਆ। ਕਿਹਾ ਜਾਂਦਾ ਹੈ ਕਿ ਅਬੂ ਉਮੱਈਆ ਬਿਨ ਮੁਗ਼ੀਰਾ ਜੋ ਕੁਰੈਸ਼ ਕਬੀਲੇ ਦਾ ਬਜ਼ੁਰਗ ਆਦਮੀ ਸੀ, ਉਸ ਨੇ ਪ੍ਰਸਤਾਵ ਪੇਸ਼ ਕੀਤਾ ਕਿ ਸਵੇਰੇ ਨੂੰ ਜਿਹੜਾ ਵਿਅਕਤੀ ਕਾਅਬੇ ਅੰਦਰ ਸਭ ਤੋਂ ਪਹਿਲਾਂ ਆਏਗਾ ਉਸ ਨੂੰ ਜੱਜ ਬਣਾ ਲਿਆ ਜਾਵੇ ਅਤੇ ਉਸ ਦੇ ਦੱਸੇ ਫ਼ੈਸਲੇ ਅਨੁਸਾਰ ਮਸਲੇ ਨੂੰ ਹੱਲ ਕੀਤਾ ਜਾਵੇ। ਸਭ ਨੇ ਇਹ ਪ੍ਰਸਤਾਵ ਮੰਨ ਲਿਆ।

ਅਗਲੇ ਦਿਨ ਜਦੋਂ ਲੋਕ ਕਾਅਬਾ ਵਿਚ ਆਏ ਤਾਂ ਉਨ੍ਹਾਂ ਨੇ ਵੇਖਿਆ ਕਿ ਅੰਦਰ ਆਉਣ ਵਾਲਿਆਂ ਵਿਚ ਪਹਿਲੇ ਵਿਅਕਤੀ ਮੁੰਹਮਦ (ਸ.) ਹਨ। ਉਨ੍ਹਾਂ ਆਪ (ਸ.) ਨੂੰ ਵੇਖ ਕੇ ਕਿਹਾ ਕਿ ਇਹ ਤਾਂ ਸਾਡਾ ਅਮੀਨ ਹੈ। ਅਸੀਂ ਇਨ੍ਹਾਂ ਦੇ ਫ਼ੈਸਲੇ ਤੇ ਰਾਜ਼ੀ ਹਾਂ। ਲੋਕਾਂ ਦੀ ਬੇਨਤੀ ਤੇ ਆਪ( ਸ.) ਨੇ ਕਿਹਾ ਕਿ ਮੇਰੇ ਪਾਸ ਇਕ ਚਾਦਰ ਲੈ ਆਉ। ਜਦ ਚਾਦਰ ਲਿਆਂਦੀ ਗਈ ਤਾਂ ਆਪ (ਸ.) ਨੇ ਹਜਰੇ ਅਸਵਦ ਨੂੰ ਆਪਣੇ ਮੁਬਾਰਕ ਹੱਥਾਂ ਨਾਲ ਚੱਦਰ ਵਿਚ ਰੱਖ ਦਿੱਤਾ ਅਤੇ ਕਿਹਾ ਕਿ ਹਰ ਕਬੀਲੇ ਦਾ ਸਰਦਾਰ ਇਸ ਚੱਦਰ ਦੇ ਕੋਨੇ ਨੂੰ ਫੜ ਲਵੇ ਅਤੇ ਉਸ ਥਾਂ ਲੈ ਕੇ ਚੱਲੋ ਜਿੱਥੇ ਇਹ ਪੱਥਰ ਰੱਖਣਾ ਹੈ। ਉਨ੍ਹਾਂ ਨੇ ਅਜਿਹਾ ਹੀ ਕੀਤਾ। ਜਦ ਹਜਰੇ ਅਸਵਦ ਉਸ ਥਾਂ ਤੇ ਪਹੁੰਚ ਗਿਆ ਜਿੱਥੇ ਉਸ ਨੂੰ ਰੱਖਣਾ ਸੀ ਤਾਂ ਆਪ (ਸ.) ਨੇ ਉਸ ਨੂੰ ਆਪਣੇ ਮੁਬਾਰਕ ਹੱਥਾਂ ਨਾਲ ਉਸ ਦੀ ਅਸਲੀ ਥਾਂ ਤੇ ਟਿਕਾਅ ਦਿੱਤਾ। ਇਹ ਫ਼ੈਸਲਾ ਸਭ ਨੂੰ ਪਸੰਦ ਆਇਆ। ਇਸ ਤੋਂ ਬਾਅਦ ਕਾਅਬੇ ਦਾ ਨਿਰਮਾਣ ਦੁਬਾਰਾ ਜਾਰੀ ਹੋ ਗਿਆ।

ਪੁਰਾਣੇ ਅਰਬ ਵਿਚ ਤਿੰਨ ਵਿਅਕਤੀ ਸਨ। ਫ਼ਜ਼ਲ ਬਿਨ ਫ਼ਜ਼ਾਲਾ, ਫ਼ਜ਼ਲ ਬਿਨ ਵਿਦਾਅ, ਫ਼ਜ਼ਲ ਬਿਨ ਹਾਰਿਸ। ਉਨ੍ਹਾਂ ਨੇ ਆਪਸ ਵਿਚ ਮਿਲ ਕੇ ਇਹ ਸਮਝੌਤਾ ਕੀਤਾ ਕਿ ਮੱਕੇ ਵਿਚ ਕੋਈ ਜ਼ਾਲਿਮ ਨਹੀਂ ਰਹਿਣ ਦਿੱਤਾ ਜਾਵੇਗਾ। ਉਨ੍ਹਾਂ ਦੇ ਨਾਵਾਂ ਦੇ ਸ਼ੁਰੂ ਵਿਚ "ਫ਼ਜ਼ਲ" ਸੀ। ਇਸ ਲਈ ਇਹ ਸਮਝੌਤਾ "ਹਲਫ਼-ਉਲ-ਫ਼ਜ਼ੂਲ" ਦੇ ਨਾਂ ਤੇ ਪ੍ਰਸਿੱਧ ਹੋਇਆ। ਇਨ੍ਹਾਂ ਵਿਅਕਤੀਆਂ ਦੇ ਇੰਤਕਾਲ ਤੋਂ ਬਾਅਦ ਇਹ ਸਮਝੌਤਾ ਖ਼ਤਮ ਹੋ ਗਿਆ। ਅੱਲਾਹ ਦੇ ਰਸੂਲ (ਸ.) ਦੀ ਉਮਰ ਉਸ ਵੇਲੇ ਪੰਦਰਾਂ ਸਾਲ ਦੀ ਸੀ ਕਿ ਜਦ ਅਰਬ ਵਿਚ ਖ਼ਾਨਾ ਜੰਗੀ ਸ਼ੁਰੂ ਹੋ ਗਈ, ਜਿਸ ਨੂੰ ਹਰਬ-ਉਲ-ਫ਼ਿਜਾਰ ਕਿਹਾ ਜਾਂਦਾ ਹੈ। ਇਸ ਜੰਗ ਵਿਚ ਕੁਰੈਸ਼ ਅਤੇ ਬਨੂ ਕੈਸ ਦੇ ਕਬੀਲੇ ਆਪਸ ਵਿਚ ਲੜੇ ਸਨ। ਜਿਸ ਤੋਂ ਬਾਅਦ ਅਰਬ ਦੇ ਹਾਲਾਤ ਖ਼ਰਾਬ ਹੋ ਗਏ। ਲੋਕਾਂ ਵਿਚ ਬੇਚੈਨੀ ਬਹੁਤ ਵੱਧ ਗਈ। ਅੰਤ ਲੋਕਾਂ ਨੂੰ ਖ਼ਿਆਲ ਆਇਆ ਕਿ ਸਮਝੌਤਾ ਹਲਫ਼-ਉਲ-ਫ਼ਜ਼ੂਲ ਨੂੰ ਦੁਬਾਰਾ ਲਾਗੂ ਕੀਤਾ ਜਾਵੇ। ਕਿਹਾ ਜਾਂਦਾ ਹੈ ਕਿ ਯਮਨ ਦਾ ਇਕ ਵਿਅਕਤੀ ਮੱਕੇ ਆਇਆ। ਉਸ ਨੇ ਆਪਣਾ ਵਪਾਰਕ ਸਮਾਨ ਅਲਆਸ ਬਿਨ ਵਾਇਲ-ਉਲ-ਸਹਮੀ ਨੂੰ ਵੇਚ ਦਿੱਤਾ। ਉਸ ਨੇ ਸਮਾਨ ਦੀ ਪੂਰੀ ਕੀਮਤ ਅਦਾ ਨਾ ਕੀਤੀ। ਇਸ ਤੋਂ ਬਾਅਦ ਉਸ ਵਿਅਕਤੀ ਨੇ ਕੁਝ ਸ਼ਿਅਰ ਕਹੇ ਉਨ੍ਹਾਂ ਸ਼ਿਅਰਾਂ ਵਿਚ ਆਪਣੀ ਮਜਬੂਰੀ ਦਾ ਜ਼ਿਕਰ ਕੀਤਾ ਅਤੇ ਫ਼ਰਿਆਦ ਕੀਤੀ। ਇਸ ਤੋਂ ਮੱਕੇ ਵਾਲਿਆਂ ਦੀ ਇਨਸਾਨੀਅਤ ਜਾਗ ਪਈ। ਜ਼ੁਬੈਰ ਬਿਨ ਅਬਦੁੱਲ ਮੁੱਤਲਿਬ ਦੀ ਪ੍ਰੇਰਣਾ ਸਦਕਾ ਬਹੁਤ ਸਾਰੇ ਲੋਕ ਅਬਦੁੱਲ੍ਹਾ ਬਿਨ ਜ਼ਿਆਦ ਦੇ ਘਰ ਇਕੱਠੇ ਹੋਏ। ਗੱਲਬਾਤ ਅਤੇ ਸਲਾਹ ਮਸ਼ਵਰੇ ਦੁਆਰਾ ਇਹ ਫ਼ੈਸਲਾ ਕੀਤਾ ਗਿਆ ਕਿ ਹਲਫ਼ ਨੂੰ ਦੁਬਾਰਾ ਲਾਗੂ ਕੀਤਾ ਜਾਵੇ। ਅੰਤ ਲੋਕਾਂ ਨੇ ਇਹ ਵਚਨ ਲਿਆ ਕਿ ਮੱਕੇ ਵਿਚ ਜੇਕਰ ਕਿਸੇ ਤੇ ਜ਼ੁਲਮ ਹੁੰਦਾ ਹੈ ਤਾਂ ਲੋਕ ਉਸ ਦੀ ਮਦਦ ਕਰਨਗੇ। ਉਹ ਮੱਕੇ ਦਾ ਰਹਿਣ ਵਾਲਾ ਹੋਵੇ ਜਾਂ ਬਾਹਰੋਂ ਆਇਆ ਹੋਵੇ ਅਤੇ ਜ਼ਾਲਿਮ ਨੂੰ ਮਜਬੂਰ ਕਰਨਗੇ ਕਿ ਉਹ ਮਜ਼ਲੂਮ ਨੂੰ ਉਸ ਦਾ ਹੱਕ ਅਦਾ ਕਰੇ।

ਅੱਲਾਹ ਦੇ ਰਸੂਲ (ਸ.) ਨਬੁੱਵਤ ਤੋਂ ਪਹਿਲਾਂ ਇਸ ਸਮਝੌਤੇ ਵਿਚ ਸ਼ਾਮਿਲ ਸਨ। ਆਪ (ਸ.) ਨੇ ਇਕ ਵਾਰ ਫ਼ਰਮਾਇਆ ਕਿ ਮੈਂ ਅਬਦੁੱਲ੍ਹਾ ਬਿਨ ਜ਼ਿਦਆਨ ਦੇ ਘਰ ਸਮਝੌਤੇ ਸਮੇਂ ਹਾਜ਼ਿਰ ਸੀ। ਮੈਂ ਸੁਰਖ ਉਠਾਂ ਬਦਲੇ ਵੀ ਇਸ ਸਮਝੌਤੇ ਨੂੰ

ਤੋੜਣਾ ਪਸੰਦ ਨਹੀਂ ਕਰਾਂਗਾ। ਅਗਰ ਇਸਲਾਮੀ ਕਾਲ ਵਿਚ ਮੈਨੂੰ ਇਸ ਵੱਲ ਬੁਲਾਇਆ ਜਾਵੇ ਤਾਂ ਮੈਂ ਜ਼ਰੂਰ ਇਸ ਨੂੰ ਕਬੂਲ ਕਰਾਂਗਾ।

ਉਸ ਸਮੇਂ ਅਰਬਾਂ ਦੇ ਵਿਚਕਾਰ ਇਸ ਤਰਾਂ ਦੇ ਹੋਰ ਵੀ ਅਖ਼ਲਾਕੀ ਅਤੇ ਲੋਕ ਭਲਾਈ ਸਮਝੌਤੇ ਹੁੰਦੇ ਸਨ। ਉਦਾਹਰਣ ਵਜੋਂ ਬਨੂ ਅਬਦ ਅਲਦਾਰ ਅਤੇ ਉਨ੍ਹਾਂ ਦੇ ਸਾਥੀਆਂ ਨੇ ਇਕ ਵਾਰ ਕਾਅਬੇ ਕੋਲ ਇਕੱਠੇ ਹੋ ਕੇ ਕਸਮਾਂ ਖ਼ਾਦੀਆਂ ਅਤੇ ਅਹਿਦ ਕੀਤਾ ਕਿ ਉਹ ਇਕ ਦੂਜੇ ਨੂੰ ਬੇਸਹਾਰਾ ਨਹੀਂ ਛੱਡਣਗੇ ਅਤੇ ਇਕ ਨੂੰ ਦੂਜੇ ਦੁਸ਼ਮਣ ਦੇ ਹਵਾਲੇ ਨਹੀਂ ਕਰਨਗੇ। ਅੱਲਾਹ ਦੇ ਰਸੂਲ ਨੇ ਅਜਿਹੀ ਕਿਸਮ ਦੇ ਸਮਝੌਤੇ ਖ਼ਤਮ ਨਹੀਂ ਕੀਤੇ ਸਗੋਂ ਉਨ੍ਹਾਂ ਨੂੰ ਹੋਰ ਮਜ਼ਬੂਤ ਕੀਤਾ। ਆਪ (ਸ.) ਨੇ ਕਿਹਾ ਕਿ ਜਾਹਲੀਅਤ ਦੇ ਸਮੇਂ ਵਿਚ ਜਿਹੜੇ ਵੀ ਮੁਆਇਦੇ ਸਨ ਇਸਲਾਮ ਨੇ ਉਨ੍ਹਾਂ ਦੀ ਮਜ਼ਬੂਤੀ ਨੂੰ ਹੋਰ ਵਧਾਇਆ।

ਅੱਲਾਹ ਦੇ ਰਸੂਲ (ਸ.) ਨਬੁੱਵਤ ਤੋਂ ਪਹਿਲਾਂ ਵਪਾਰ ਕਰਦੇ ਸਨ। ਅਬਦੁਲ੍ਹਾ ਬਿਨ ਅਬੀ ਅਲ ਹਮਸਾ ਕਹਿੰਦੇ ਹਨ ਕਿ ਮੈਂ ਨੇ ਨਬੁੱਵਤ ਤੋਂ ਪਹਿਲਾਂ ਅੱਲਾਹ ਦੇ ਰਸੂਲ ਨਾਲ ਲੈਣ ਦੇਣ ਦਾ ਸੌਦਾ ਕੀਤਾ। ਮੇਰੇ ਜ਼ਿੰਮੇਂ ਕੁਝ ਦੇਣਾ ਬਾਕੀ ਸੀ। ਮੈਂ ਕਿਹਾ ਕਿ ਇੱਥੇ ਹੀ ਠਹਿਰੋ। ਮੈਂ ਹੁਣੇ ਘਰੋਂ ਲੈ ਕੇ ਆਉਂਦਾ ਹਾਂ। ਘਰ ਆ ਕੇ ਮੈਂ ਆਪਣਾ ਵਾਅਦਾ ਭੁੱਲ ਗਿਆ। ਤਿੰਨ ਦਿਨ ਬਾਅਦ ਮੈਨੂੰ ਵਾਅਦਾ ਯਾਦ ਆਇਆ, ਮੈਂ ਤੁਰੰਤ ਵਾਅਦੇ ਵਾਲੀ ਥਾਂ ਤੇ ਪਹੁੰਚਿਆ। ਆਪ (ਸ.) ਉਸ ਥਾਂ ਹੀ ਮੇਰਾ ਇੰਤਜ਼ਾਰ ਕਰ ਰਹੇ ਸਨ। ਆਪ (ਸ.) ਨੇ ਮੇਰੀ ਨਿੰਦਾ ਨਹੀਂ ਕੀਤੀ ਅਤੇ ਨਾ ਹੀ ਮੈਨੂੰ ਬੁਰਾ ਭਲਾ ਕਿਹਾ। ਬਸ ਇੰਨਾਂ ਕਿਹਾ ਕਿ ਤੁਸੀਂ ਮੈਨੂੰ ਬਹੁਤ ਤਕਲੀਫ਼ ਦਿੱਤੀ ਹੈ। ਮੈਂ ਤਿੰਨ ਦਿਨ ਤੋਂ ਇਸੇ ਥਾਂ ਤੁਹਾਡਾ ਇੰਤਜ਼ਾਰ ਕਰ ਰਿਹਾ ਹਾਂ।

ਅਬਦੁੱਲ੍ਹਾ ਬਿਨ ਸਾਇਬ ਕਹਿੰਦੇ ਹਨ ਕਿ ਮੈਂ ਜਾਹਲੀਅਤ ਦੇ ਸਮੇਂ ਵਿਚ ਮੁਹੰਮਦ (ਸ.) ਦੇ ਨਾਲ ਮਿਲ ਕੇ ਵਪਾਰ ਕਰਦਾ ਸੀ। ਬਾਅਦ ਵਿਚ ਜਦ ਮੈਂ ਮਦੀਨੇ ਆ ਕੇ ਆਪ (ਸ.) ਨੂੰ ਮਿਲਿਆ ਤਾਂ ਆਪ (ਸ.) ਨੇ ਫ਼ਰਮਾਇਆ ਕਿ ਮੈਨੂੰ ਪਛਾਣਦੇ ਹੋ। ਮੈਂ ਕਿਹਾ ਕਿ ਕਿਉਂ ਨਹੀਂ। ਆਪ (ਸ.) ਮੇਰੇ ਵਪਾਰ ਦੇ ਸਾਥੀ ਸੀ ਅਤੇ ਆਪ (ਸ.) ਅਜਿਹੇ ਚੰਗੇ ਸਾਥੀ ਸੀ। ਨਾ ਕਦੇ ਧੋਖਾ ਦਿੱਤਾ ਨਾ ਕਦੇ ਕਿਸੇ ਗੱਲ ਤੇ ਝਗੜਾ ਕੀਤਾ।

ਹਜ਼ਰਤ ਅਬੂਹੁਰੈਰਾ ਕਹਿੰਦੇ ਹਨ ਕਿ ਅੱਲਾਹ ਦੇ ਰਸੂਲ (ਸ.) ਨੇ

ਫ਼ਰਮਾਇਆ ਕਿ ਕੋਈ ਨਬੀ ਅਜਿਹਾ ਨਹੀਂ ਜਿਸ ਨੇ ਬੱਕਰੀਆਂ ਨਾ ਚਾਰੀਆਂ ਹੋਣ। ਸਹਾਬਾ ਨੇ ਕਿਹਾ ਕਿ ਕੀ ਆਪ (ਸ.) ਨੇ ਵੀ। ਅੱਲਾਹ ਦੇ ਰਸੂਲ (ਸ.) ਨੇ ਕਿਹਾ ਕਿ ਹਾਂ ਮੈਂ ਵੀ ਮੱਕੇ ਵਾਲਿਆਂ ਦੀਆਂ ਬੱਕਰੀਆਂ ਕੁਝ ਕੀਮਤ ਤੇ ਚਾਰਿਆ ਕਰਦਾ ਸੀ।

ਜਾਬਰ ਬਿਨ ਅਬਦੁੱਲ੍ਹਾ ਕਹਿੰਦੇ ਹਨ ਕਿ ਅਸੀਂ ਜ਼ਹਿਰਾਨ ਵਿਚ ਅੱਲਾਹ ਦੇ ਰਸੂਲ (ਸ.) ਦੇ ਨਾਲ ਸੀ। ਉੱਥੇ ਅਸੀਂ ਪੀਲੂ ਦੇ ਫ਼ਲ ਚੁਣਨ ਲੱਗੇ। ਆਪ (ਸ.) ਨੇ ਫ਼ਰਮਾਇਆ ਕਿ ਕਾਲੇ ਫਲ ਵੇਖ ਕੇ ਤੋੜੋ। ਉਹ ਜ਼ਿਆਦਾ ਚੰਗੇ ਹੁੰਦੇ ਹਨ। ਲੋਕਾਂ ਨੇ ਕਿਹਾ ਕਿ ਆਪ (ਸ.) ਨੇ ਬੱਕਰੀਆਂ ਚਾਰੀਆਂ ਹਨ ਇਸ ਲਈ ਇਹ ਗੱਲ ਆਪ ਨੂੰ ਪਤਾ ਹੈ। ਆਪ (ਸ.) ਨੇ ਕਿਹਾ ਹਾਂ,ਕੋਈ ਨਬੀ ਅਜਿਹਾ ਨਹੀਂ ਜਿਸ ਨੇ ਬੱਕਰੀਆਂ ਨਾ ਚਾਰੀਆਂ ਹੋਣ ਅਤੇ ਮੈਂ ਵੀ ਬੱਕਰੀਆਂ ਚਾਰੀਆਂ ਹਨ।

ਅੱਲਾਹ ਦੇ ਰਸੂਲ (ਸ.) ਨੇ ਸ਼ਾਮ ਦਾ ਦੂਜਾ ਸਫ਼ਰ ਉਸ ਸਮੇਂ ਕੀਤਾ ਜਦ ਆਪ (ਸ.) ਦੀ ਉਮਰ 25 ਸਾਲ ਸੀ। ਉਸ ਸਮੇਂ ਕੁਰੈਸ਼ ਦੇ ਕੁਝ ਲੋਕ ਲਾਭ ਵਿਚ ਸ਼ਰੀਕ ਬਣਾ ਕੇ ਮਾਲ ਦੇਣ ਦੇ ਅਸੂਲ ਤੇ ਵਪਾਰ ਕਰਦੇ ਸਨ। ਇਸ ਵਪਾਰਕ ਸਫ਼ਰ ਵਿਚ ਇਕ ਵਾਰ ਅਜਿਹਾ ਹੋਇਆ ਕਿ ਲੈਣ ਦੇਣ ਦੇ ਸੋਦੇ ਵਿਚ ਆਪ ਦਾ ਕਿਸੇ ਵਿਅਕਤੀ ਨਾਲ ਝਗੜਾ ਹੋ ਗਿਆ। ਉਸ ਨੇ ਕਿਹਾ ਕਿ ਲਾਤ ਤੇ ਊਜ਼ਾ (ਬੁੱਤਾਂ ਦੇ ਨਾਂ) ਦੀ ਕਸਮ ਖਾਉ ਤਾਂ ਮੈਂ ਮੰਨ ਜਾਵਾਂਗਾ। ਆਪ (ਸ.) ਨੇ ਕਿਹਾ ਮੈਂ ਅੱਜ ਤੱਕ ਲਾਤ ਤੇ ਊਜ਼ਾ ਦੀ ਕਸਮ ਨਹੀਂ ਖਾਦੀ। ਜੇਕਰ ਮੇਰਾ ਕਦੇ ਲਾਤ ਤੇ ਊਜ਼ਾ ਦੇ ਨੇੜਿਓਂ ਲੰਘਣਾ ਹੁੰਦਾ ਤਾਂ ਮੈਂ ਮੂੰਹ ਫੇਰ ਕੇ ਲੰਘ ਜਾਂਦਾ ਸੀ।

ਨਬੁੱਵਤ ਤੋਂ ਪਹਿਲਾਂ ਵੀ ਆਪ (ਸ.) ਸ਼ਿਰਕ ਅਤੇ ਬਦ ਇਖ਼ਲਾਕੀ ਤੋਂ ਦੂਰ ਰਹਿੰਦੇ ਸਨ। ਇਸ ਸਬੰਧ ਵਿਚ ਅਬੂ ਮੁਹੰਮਦ ਅਬਦੁਲ ਮਲਿਕ ਬਿਨ ਹੱਸ਼ਾਮ ਨੇ ਇਬਨੇ ਇਸਹਾਕ ਦੇ ਕੁਝ ਸ਼ਬਦ ਨਕਲ ਕੀਤੇ ਹਨ। ਹਜ਼ਰਤ ਮੁਹੰਮਦ(ਸ.) ਇਸ ਤਰਾਂ ਜਵਾਨ ਹੋਏ ਕਿ ਅੱਲਾਹ ਆਪ(ਸ.) ਦੀ ਨਿਗਰਾਨੀ ਅਤੇ ਸੁਰੱਖਿਆ ਕਰ ਰਿਹਾ ਸੀ ਅਤੇ ਜਾਹਲੀਅਤ ਦੀ ਗੰਦਗੀ ਤੋਂ ਬਚਾਇਆ ਹੋਇਆ ਸੀ ਕਿਉਂਕਿ ਅੱਲਾਹ ਚਾਹੁੰਦਾ ਸੀ ਕਿ ਆਪ(ਸ.) ਨੂੰ ਪੈਗੰਬਰੀ ਦਿੱਤੀ ਜਾਵੇ। ਇੱਥੋਂ ਤੱਕ ਕਿ ਆਪ(ਸ.) ਉਸ ਮੁਕਾਮ ਤੇ ਪਹੁੰਚ ਗਏ ਕਿ ਆਪ(ਸ.) ਅਪਣੀ ਕੌਮ ਵਿੱਚ ਮਰਦਾਨਗੀ ਵਿਚ ਸਭ ਤੋਂ ਉੱਤਮ ਅਤੇ ਉਨ੍ਹਾਂ ਵਿੱਚੋ ਸਭ ਤੋਂ ਵਧੀਆ ਇਖ਼ਲਾਕ

ਵਾਲੇ ਸਨ।ਨਸਲ ਤੋਂ ਸ਼ਰੀਫ਼ ਅਤੇ ਗੁਆਂਢੀਆਂ ਵਿਚ ਸਭ ਤੋਂ ਚੰਗੇ ਮੰਨੇ ਜਾਂਦੇ ਸਨ। ਸਹਿਣਸ਼ੀਲਤਾ ਵਿਚ ਸਭ ਤੋਂ ਅੱਗੇ ਅਤੇ ਗੱਲਬਾਤ ਵਿਚ ਸਭ ਤੋਂ ਚੰਗੇ ਤੇ ਸੱਚੇ ਸਨ। ਅਮਾਨਤਦਾਰੀ ਵਿਚ ਵੀ ਸਭ ਤੋਂ ਉੱਚੇ ਸਨ। ਆਪ (ਸ.) ਹਰ ਤਰਾਂ ਦੀ ਬੁਰਾਈ ਤੋਂ ਬਹੁਤ ਦੂਰ ਰਹਿੰਦੇ ਸਨ। ਇਸ ਲਈ ਮੱਕੇ ਵਿਚ ਆਪ (ਸ.) ਨੂੰ "ਅਲ ਅਮੀਨ" ਭਾਵ ਅਮਾਨਤ ਅਦਾ ਕਰਨ ਵਾਲਾ ਅਤੇ ਅਲ ਸਿੱਦੀਕ ਭਾਵ ਸੱਚ ਕਹਿਣ ਵਾਲਾ ਕਿਹਾ ਜਾਣ ਲੱਗ ਪਿਆ। (ਸੀਰਤ-ਏ-ਇਬਨੇ ਹੱਸ਼ਾਮ, 1/197)

# ਅੱਲਾਹ ਦੇ ਰਸੂਲ(ਸ.) ਦਾ ਨਬੀ ਹੋਣਾ

ਜਦ ਮੁਹੰਮਦ (ਸ.) ਦੀ ਉਮਰ 40 ਸਾਲ ਦੀ ਹੋਈ ਤਾਂ ਅੱਲਾਹ ਨੇ ਆਪ (ਸ.) ਦੇ ਕੋਲ ਵਹੀ (ਪੈਗ਼ਾਮ) ਭੇਜੀ ਅਤੇ ਆਪ (ਸ.) ਨੂੰ ਅਪਣਾ ਪੈਗ਼ੰਬਰ ਬਣਾਇਆ। ਜਿਸ ਚੀਜ਼ ਤੋਂ ਆਪ(ਸ.) ਦੀ ਨਬੁੱਵਤ ਸ਼ੁਰੂ ਹੋਈ ਉਹ ਪਹਿਲੀ ਚੀਜ਼ ਸੱਚੇ ਸੁਪਨੇ ਸਨ। ਆਪ(ਸ.) ਨੀਂਦ ਦੀ ਹਾਲਤ ਵਿਚ ਜਿਹੜੇ ਸੁਪਨੇ ਵੇਖਦੇ ਉਹ ਦਿਨ ਵਿਚ ਸੱਚ ਹੋ ਜਾਂਦੇ। ਉਸ ਸਮੇਂ ਅੱਲਾਹ ਨੇ ਆਪ(ਸ.) ਲਈ ਇਕਾਂਤ ਨੂੰ ਉੱਤਮ ਕਰਾਰ ਦਿੱਤਾ। ਉਸ ਵੇਲੇ ਆਪ(ਸ.) ਨੂੰ ਇਕਾਂਤ ਤੋਂ ਵੱਧ ਕੋਈ ਚੀਜ਼ ਪਸੰਦ ਨਹੀਂ ਸੀ। ਮੱਕੇ ਤੋਂ ਲਗਭਗ ਤਿੰਨ ਮੀਲ ਦੂਰ ਹਿਰਾ ਨਾਂ ਦੀ ਗੁਫ਼ਾ ਸਥਿਤ ਹੈ। ਆਪ (ਸ.) ਅਕਸਰ ਉੱਥੇ ਜਾਂਦੇ ਅਤੇ ਇਕਾਂਤ ਵਿਚ ਗ਼ੌਰ-ਓ-ਫ਼ਿਕਰ ਤੇ ਇਬਾਦਤ ਕਰਦੇ। ਰਮਜ਼ਾਨ ਦਾ ਮਹੀਨਾ ਸੀ। ਰਾਤ ਵੇਲੇ ਆਪ(ਸ.) ਹਿਰਾ ਨਾਂ ਦੀ ਗੁਫ਼ਾ ਵਿਚ ਸਨ ਕਿ ਹਜ਼ਰਤ ਜਿਬਰੀਲ (ਅਲੈ.) ਅੱਲਾਹ ਵੱਲੋਂ ਆਪ(ਸ.) ਕੋਲ ਆਏ ਉਸ ਸਮੇਂ ਆਪ(ਸ.) ਸੋਏ ਹੋਏ ਸਨ। ਜਿਬਰੀਲ (ਅਲੈ.) ਨੇ ਆਪ(ਸ.) ਨੂੰ ਜਗਾਇਆ ਅਤੇ ਕਿਹਾ ਕਿ ਪੜ੍ਹੋ, ਆਪ(ਸ.) ਨੇ ਕਿਹਾ ਕਿ ਮੈਂ ਪੜ੍ਹਿਆ ਹੋਇਆ ਨਹੀਂ ਹਾਂ। ਇਸ ਤੋਂ ਬਾਅਦ ਹਜ਼ਰਤ ਜਿਬਰਾਈਲ (ਅਲੈ.) ਨੇ ਆਪ(ਸ.) ਨੂੰ ਤਿੰਨ ਵਾਰ ਅਪਣੇ ਸੀਣੇ ਨਾਲ ਲਾਇਆ। ਇਥੋਂ ਤੱਕ ਕਿ ਆਪ ਦੀ ਹਾਲਤ ਬਦਲ ਗਈ। ਇਸ ਤੋਂ ਬਾਅਦ ਹਜ਼ਰਤ ਜਿਬਰੀਲ ਨੇ ਆਪ(ਸ.) ਨੂੰ ਸੂਰਾ ਪੜ੍ਹਾਈ। ਇਹ ਕੁਰਆਨ ਦੀ ਸੂਰਾ ਅਲਕ ਦੀਆਂ ਪਹਿਲੀਆਂ ਪੰਜ ਆਇਤਾਂ ਸਨ। ਜਿਹੜੀਆਂ ਪਹਿਲੀਆਂ ਪੰਜ ਆਇਤਾਂ ਨਾਜ਼ਿਲ ਹੋਈਆਂ ਉਨ੍ਹਾਂ ਦਾ ਅਨੁਵਾਦ ਇਸ ਤਰਾਂ ਹੈ।ਐ ਮੁਹੰਮਦ (ਸ.)

ਪੜ੍ਹੋ! ਆਪਣੇ ਰੱਬ ਦੇ ਨਾਂ ਨਾਲ ਜਿਸ ਨੇ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ ਅਤੇ ਪੈਦਾ ਕੀਤਾ ਹੈ ਮਨੁੱਖ ਨੂੰ ਅਲਕ (ਜੰਮੇ ਹੋਏ ਖ਼ੂਨ) ਤੋਂ। ਪੜ੍ਹੋ ਅਤੇ ਤੁਹਾਡਾ ਰੱਬ ਵੱਡੇ ਕਰਮ ਕਰਨ ਵਾਲਾ ਹੈ। ਜਿਸ ਨੇ ਕ਼ਲਮ ਦੁਆਰਾ ਇਲਮ ਸਿਖਾਇਆ ਅਤੇ ਇਨਸਾਨ ਨੂੰ ਉਹ ਕੁਝ ਸਿਖਾਇਆ ਜਿਸ ਦਾ ਉਸ ਨੂੰ ਇਲਮ ਨਹੀਂ ਸੀ।
(ਸੂਰਾ ਅਲ ਅਲਕ 96:1ਤੋਂ5)

ਇਸ ਤੋਂ ਬਾਅਦ ਅੱਲਾਹ ਦੇ ਰਸੂਲ (ਸ.) ਆਪਣੇ ਘਰ ਵਾਪਸ ਆਏ ਤੇ ਆਪਣੀ ਪਤਨੀ ਨੂੰ ਪੂਰੀ ਕਹਾਣੀ ਦੱਸੀ। ਉਨ੍ਹਾਂ ਨੇ ਕਿਹਾ ਕਿ ਆਪ (ਸ.) ਨੂੰ ਮੁਬਾਰਕ ਹੋਵੇ, ਕਸਮ ਹੈ ਉਸ ਜ਼ਾਤ ਦੀ ਜਿਸ ਦੇ ਕਬਜ਼ੇ ਵਿਚ ਖ਼ਦੀਜਾ ਦੀ ਜਾਨ ਹੈ ਬੇਸ਼ਕ ਮੈਂ ਇਹ ਉੱਮੀਦ ਰੱਖਦੀ ਹਾਂ ਕਿ ਆਪ ਇਸ ਉੱਮਤ ਦੇ ਨਬੀ ਹੋਵੋਗੇ। ਹਜ਼ਰਤ ਖ਼ਦੀਜਾ ਆਪ (ਸ.) ਦੀ ਸੱਚਾਈ ਅਤੇ ਇਮਾਨਦਾਰੀ ਅਤੇ ਸੰਜੀਦਗੀ ਦਾ ਵਧੇਰੇ ਤਜਰਬਾ ਕਰ ਚੁੱਕੀ ਸੀ ਕਿ ਉਨ੍ਹਾਂ ਨੂੰ ਆਪ (ਸ.) ਦੀ ਕਹਾਣੀ ਨੂੰ ਮੰਣਨ ਵਿਚ ਇਕ ਨੁਕਤਾ ਬਰਾਬਰ ਵੀ ਸੰਕੋਚ ਨਾ ਹੋਇਆ। ਉਹ ਆਪ (ਸ.) ਦੀ ਗੱਲ ਸੁਣਦਿਆਂ ਹੀ ਆਪ (ਸ.) ਤੇ ਈਮਾਨ ਲੈ ਆਈ।

ਇਸ ਤੋਂ ਬਾਅਦ ਹਜ਼ਰਤ ਖ਼ਦੀਜਾ ਉੱਠੀ ਅਤੇ ਆਪ (ਸ.) ਦੇ ਉੱਪਰ ਇਕ ਕੱਪੜਾ ਦੇ ਦਿੱਤਾ। ਹਜ਼ਰਤ ਖ਼ਦੀਜਾ ਅੱਲਾਹ ਦੇ ਰਸੂਲ (ਸ.) ਨੂੰ ਆਪਣੇ ਚਾਚੇ ਦੇ ਪੁੱਤਰ ਵਰਕਾ ਬਿਨ ਨੋਫ਼ਲ ਦੇ ਪਾਸ ਲੈ ਕੇ ਗਈ। ਉਹ ਈਸਾਈ ਧਰਮ ਦੇ ਮੰਨਣ ਵਾਲੇ ਸਨ ਅਤੇ ਤੋਰੇਤ ਤੇ ਇੰਜੀਲ ਦੇ ਵਿਦਵਾਨ ਸਨ। ਜਦ ਹਜ਼ਰਤ ਖ਼ਦੀਜਾ ਨੇ ਉਸ ਨੂੰ ਅੱਲਾਹ ਦੇ ਰਸੂਲ (ਸ.) ਦੀ ਹਿਰਾ ਗੁਫ਼ਾ ਦੀ ਘਟਣਾ ਸੁਣਾਈ ਤਾਂ ਵਰਕਾ ਨੇ ਕਿਹਾ ਕਿ ਕਸਮ ਹੈ ਉਸ ਜ਼ਾਤ ਦੀ ਜਿਸ ਦੇ ਕਬਜ਼ੇ ਵਿਚ ਵਰਕਾ ਦੀ ਜਾਨ ਹੈ। ਐ ਖ਼ਦੀਜਾ, ਜੇਕਰ ਤੁਸੀਂ ਸੱਚੇ ਹੋ ਤਾਂ ਨਾਮੁਸ-ਏ-ਅਕਬਰ (ਜਿਬਰਾਈਲ) ਜਿਹੜੇ ਹਜ਼ਰਤ ਮੂਸਾ ਕੋਲ ਆਉਂਦੇ ਰਹਿੰਦੇ ਸਨ। ਉਹ ਮੁਹੰਮਦ ਕੋਲ ਵੀ ਆ ਚੁੱਕੇ ਹਨ ਅਤੇ ਬੇਸ਼ਕ ਇਹ ਇਸ ਉੱਮਤ ਦੇ ਨਬੀ ਹਨ। ਇਨ੍ਹਾਂ ਨੂੰ ਕਹਿ ਦਿਉ ਕਿ ਧੀਰਜ ਸੰਜਮ ਅਤੇ ਸਾਬਿਤ ਕਦਮ ਰਹਿਣ। ਉਸ ਨੇ ਕਿਹਾ ਕਿ ਆਪ (ਸ.) ਨੂੰ ਝੂਠਾ ਸਾਬਿਤ ਕੀਤਾ ਜਾਵੇਗਾ। ਆਪ (ਸ.) ਨੂੰ ਦੁੱਖ ਦਿੱਤਾ ਜਾਵੇਗਾ ਇੱਥੋਂ ਤੱਕ ਕਿ ਆਪ (ਸ.) ਨਾਲ ਜੰਗ ਕੀਤੀ ਜਾਵੇਗੀ। ਅਗਰ ਉਸ ਸਮੇਂ ਤੱਕ ਮੈਂ ਜ਼ਿੰਦਾ ਰਿਹਾ ਤਾਂ ਮੈਂ ਜ਼ਰੂਰ ਆਪ (ਸ.) ਦਾ ਸਾਥ ਦੇਵਾਂਗਾ।

ਇਸ ਤੋਂ ਬਾਅਦ ਅੱਲਾਹ ਦੇ ਰਸੂਲ (ਸ.) ਨੇ ਲੋਕਾਂ ਸਾਹਮਣੇ ਆਪਣੇ ਪੈਗੰਬਰ ਹੋਣ ਦਾ ਐਲਾਨ ਕੀਤਾ ਅਤੇ ਲੋਕਾਂ ਨੂੰ ਇਸਲਾਮ ਵੱਲ ਬੁਲਾਉਣ ਲੱਗੇ। ਲੋਕਾਂ ਨੇ ਆਪ (ਸ.) ਨੂੰ ਝੁਠਲਾਇਆ ਅਤੇ ਆਪ (ਸ.) ਦਾ ਮਜ਼ਾਕ ਉਡਾਉਣਾ ਸ਼ੁਰੂ ਕਰ ਦਿੱਤਾ। ਆਪ (ਸ.) ਨੂੰ ਨਾ ਪਸੰਦੀਦਾ ਗੱਲਾਂ ਸੁਣ ਕੇ ਸਖਤ ਦੁੱਖ ਹੁੰਦਾ। ਆਪ (ਸ.) ਉਦਾਸ ਹਾਲਤ ਵਿਚ ਆਪਣੇ ਘਰ ਵਾਪਸ ਪਰਤਦੇ। ਉਸ ਸਮੇਂ ਹਜ਼ਰਤ ਖ਼ਦੀਜਾ ਆਪ (ਸ.) ਨੂੰ ਤਸੱਲੀ ਦਿੰਦੀ। ਹਜ਼ਰਤ ਖ਼ਦੀਜਾ ਉਸ ਵੇਲੇ ਸਭ ਤੋਂ ਚੰਗੇਰੀ ਪਤਨੀ ਸਿੱਧ ਹੋਈ ਕਿ ਜਦ ਪੂਰਾ ਮੱਕਾ ਆਪ ਦਾ ਵਿਰੋਧੀ ਸੀ ਉਸ ਵੇਲੇ ਆਪ (ਸ.) ਦਾ ਸਹਾਰਾ ਕੇਵਲ ਖ਼ਦੀਜਾ ਸੀ। ਆਪ(ਸ.) ਦੇ ਵਿਰੋਧੀ ਆਪ (ਸ.) ਦੇ ਘਰ ਨੇੜੇ ਸ਼ੋਰ ਕਰਦੇ। ਆਪ (ਸ.) ਦੇ ਰਸਤੇ ਵਿਚ ਕੰਢੇ ਵਿਛਾਉਂਦੇ। ਇਕ ਦਿਨ ਆਪ (ਸ.) ਆਪਣੇ ਘਰ ਵਿਚ ਮੌਜੂਦ ਸਨ। ਹਜ਼ਰਤ ਜਿਬਰੀਲ (ਅਲੈ.) ਆਏ ਅਤੇ ਕਿਹਾ ਕਿ ਬੀਬੀ ਖ਼ਦੀਜਾ ਨੂੰ ਉਨ੍ਹਾਂ ਦੇ ਰੱਬ ਦਾ ਸਲਾਮ ਪਹੁੰਚਾ ਦਿਉ। ਇਕ ਹੋਰ ਰਵਾਇਤ ਅਨੁਸਾਰ ਅੱਲਾਹ ਦੇ ਰਸੂਲ(ਸ.) ਨੇ ਫ਼ਰਮਾਇਆ ਕਿ ਮੈਨੂੰ ਹੁਕਮ ਹੋਇਆ ਹੈ ਕਿ ਮੈਂ ਖ਼ਦੀਜਾ ਨੂੰ ਅਜਿਹੇ ਮੋਤੀਆਂ ਦੇ ਘਰ ਦੀ ਖ਼ੁਸ਼ਖ਼ਬਰੀ ਦੇ ਦੇਵਾਂ ਜਿਸ ਵਿਚ ਕੋਈ ਸ਼ੋਰ ਨਹੀਂ ਹੋਵੇਗਾ ਅਤੇ ਨਾ ਦੁੱਖ।

ਨਬੁੱਵਤ ਦੇ ਮੁੱਢਲੇ ਸਮੇਂ ਵਿਚ ਜਿਹੜੀਆਂ ਸੂਰਤਾਂ ਆਪ (ਸ.) ਤੇ ਨਾਜ਼ਿਲ ਹੋਈਆਂ। ਉਨ੍ਹਾਂ ਵਿਚ ਇਕ ਸੂਰਤ ਅਜ਼ਹਾ ਸੀ। ਇਸ ਸੂਰਤ ਦੀ ਆਖ਼ਰੀ ਆਇਤ ਦਾ ਅਨੁਵਾਦ ਇਹ ਹੈ।

"ਅੱਲਾਹ ਨੇ ਤੁਹਾਨੂੰ ਭਾਲ ਕਰਨ ਵਾਲੀ ਪਾਇਆ ਤਾਂ ਉਸ ਨੇ ਤੁਹਾਨੂੰ ਰਾਹ ਵਿਖਾਈ। ਅਤੇ ਤੁਹਾਨੂੰ ਮੁਹਤਾਜ ਪਾਇਆ ਤਾਂ ਤੁਹਾਨੂੰ ਮਾਲਦਾਰ ਕਰ ਦਿੱਤਾ। ਬਸ ਤੁਸੀਂ ਯਤੀਮ ਤੇ ਸਖਤੀ ਨਾ ਕਰੋ ਅਤੇ ਸਵਾਲੀ ਨੂੰ ਨਾ ਝਿੜਕੋ। ਅਤੇ ਤੁਸੀਂ ਆਪਣੇ ਰੱਬ ਦੀ ਨਿਅਮਤਾਂ ਬਿਆਨ ਕਰੋ।"

ਇਸ ਆਇਤ ਵਿਚ ਰੱਬ ਦੀ ਨਿਅਮਤ ਬਿਆਨ ਕਰਨ ਦੀ ਵਿਆਖਿਆ ਇਬਨੇ ਅਰਬੀ ਨੇ ਇਨ੍ਹਾਂ ਸ਼ਬਦਾਂ ਵਿਚ ਕੀਤੀ ਹੈ।

ਅੱਲਾਹ ਵੱਲੋਂ ਨਬੁੱਵਤ ਦੀ ਜਿਹੜੀ ਨਿਅਮਤ ਅਤੇ ਇੱਜ਼ਤ ਤੁਹਾਨੂੰ ਮਿਲੀ ਹੈ। ਇਸ ਨੂੰ ਬਿਆਨ ਕਰੋ, ਉਸ ਦੀ ਚਰਚਾ ਕਰੋ ਅਤੇ ਉਸ ਵੱਲ ਲੋਕਾਂ ਨੂੰ ਬੁਲਾਉ। ਬਸ ਅੱਲਾਹ ਦੇ ਰਸੂਲ (ਸ.) ਉਨ੍ਹਾਂ ਗੱਲਾਂ ਨੂੰ ਬਿਆਨ ਕਰਨ ਲੱਗੇ। ਜਿਹੜੀਆਂ

ਅੱਲਾਹ ਨੇ ਆਪ( ਸ.) ਤੇ ਅਤੇ ਆਪ (ਸ.) ਦੇ ਦੁਆਰਾ ਸਾਰੇ ਬੰਦਿਆਂ ਨੂੰ ਇਨਾਮ ਵਜੋਂ ਬਖ਼ਸ਼ੀਆਂ ਹਨ। ਸ਼ੁਰੂ ਵਿਚ ਆਪ (ਸ.) ਇਨ੍ਹਾਂ ਗੱਲਾਂ ਨੂੰ ਇਕਾਂਤ ਵਿਚ ਬਿਆਨ ਕਰਦੇ ਜਿਨ੍ਹਾਂ ਤੇ ਆਪ(ਸ.) ਨੂੰ ਭਰੋਸਾ ਸੀ। ਫ਼ਿਰ ਹੋਲੀ ਹੋਲੀ ਇਸਲਾਮ ਦਾ ਪੈਗ਼ਾਮ ਆਮ ਹੋਇਆ।

ਅੱਲਾਹ ਦੇ ਰਸੂਲ (ਸ.) ਤੇ ਜਦ ਸ਼ੁਰੂ ਵਿਚ ਨਮਾਜ਼ ਫ਼ਰਜ਼ ਹੋਈ ਤਾਂ ਹਰ ਨਮਾਜ਼ ਦੋ ਦੋ ਰਕਅਤ ਦੀ ਸੀ। ਫਿਰ ਅੱਲਾਹ ਨੇ ਅਮਨ ਦੀ ਹਾਲਤ ਵਿਚ ਇਸ ਨੂੰ ਚਾਰ ਰਕਅਤ ਕਰ ਦਿੱਤਾ। ਸਫ਼ਰ ਅਤੇ ਜੰਗ ਦੀ ਹਾਲਤ ਵਿਚ ਉਹੀ ਦੋ ਰਕਅਤ ਰਹੀਆਂ। ਜਦ ਅੱਲਾਹ ਦੇ ਰਸੂਲ(ਸ.) ਤੇ ਨਮਾਜ਼ ਫ਼ਰਜ਼ ਹੋਈ ਤਾਂ ਹਜ਼ਰਤ ਜਿਬਰਾਈਲ (ਅਲੈ.) ਮੱਕਾ ਵਿਚ ਆਪ(ਸ.) ਦੇ ਕੋਲ ਆਏ। ਉਨ੍ਹਾਂ ਆਪ (ਸ.) ਦੇ ਸਾਹਮਣੇ ਵਜ਼ੂ ਕੀਤਾ। ਅੱਲਾਹ ਦੇ ਰਸੂਲ ਨੇ ਉਨ੍ਹਾਂ ਨੂੰ ਵੇਖਿਆ। ਫਿਰ ਆਪ (ਸ.) ਨੇ ਵੀ ਉਸੇ ਤਰਾਂ ਵਜ਼ੂ ਕੀਤਾ। ਇਸ ਤੋਂ ਬਾਅਦ ਆਪ (ਸ.)ਨੇ ਹਜ਼ਰਤ ਜਿਬਰਾਈਲ ਦੇ ਨਾਲ ਮਿਲਕੇ ਨਮਾਜ਼ ਅਦਾ ਕੀਤੀ। ਅੱਲਾਹ ਦੇ ਰਸੂਲ (ਸ.) ਘਰ ਵਾਪਸ ਆਏ ਤਾਂ ਆਪ (ਸ.) ਨੇ ਹਜ਼ਰਤ ਖ਼ਦੀਜਾ ਨੂੰ ਨਮਾਜ਼ ਅਤੇ ਵਜ਼ੂ ਦਾ ਤਰੀਕਾ ਸਿਖਾਇਆ।

ਬੱਚਿਆਂ ਵਿਚੋਂ ਸਭ ਤੋਂ ਪਹਿਲਾਂ ਆਪ (ਸ.) ਤੇ ਈਮਾਨ ਲਿਆਉਣ ਵਾਲੇ ਹਜ਼ਰਤ ਅਲੀ (ਰਜ਼ੀ.) ਸਨ। ਉਸ ਸਮੇਂ ਉਨ੍ਹਾਂ ਦੀ ਉਮਰ ਦਸ ਸਾਲ ਸੀ। ਹਜ਼ਰਤ ਅਲੀ ਬਿਨ ਅਬੀ ਤਾਲਿਬ ਨੇ ਆਪ (ਸ.) ਨਾਲ ਨਮਾਜ਼ ਪੜ੍ਹੀ ਅਤੇ ਉਸ ਚੀਜ਼ ਦੀ ਤਸਦੀਕ ਕੀਤੀ ਜਿਹੜੀ ਅੱਲਾਹ ਵੱਲੋਂ ਆਪ (ਸ.) ਤੇ ਉਤਾਰੀ ਗਈ ਸੀ। ਹਜ਼ਰਤ ਮੁਹੰਮਦ (ਸ.) ਨੇ ਹਜ਼ਰਤ ਅਲੀ ਰਜ਼ੀ. ਨੂੰ ਉਨ੍ਹਾਂ ਦੇ ਪਿਤਾ ਅਬੀ ਤਾਲਿਬ ਤੋਂ ਲੈ ਲਿਆ ਸੀ ਅਤੇ ਉਹ ਆਪ (ਸ.) ਨਾਲ ਰਹਿਣ ਲੱਗੇ ਸਨ। ਉਸ ਸਮੇਂ ਮੱਕੇ ਦੇ ਹਾਲਾਤ ਆਪ (ਸ.) ਲਈ ਬਹੁਤ ਕਠੋਰ ਸਨ। ਜਦ ਨਮਾਜ਼ ਦਾ ਵੇਲਾ ਆਉਂਦਾ ਤਾਂ ਅੱਲਾਹ ਦੇ ਰਸੂਲ (ਸ.) ਮੱਕੇ ਦੀ ਘਾਟੀ ਵੱਲ ਚਲੇ ਜਾਂਦੇ। ਹਜ਼ਰਤ ਅਲੀ (ਰਜ਼ੀ.) ਵੀ ਆਪ (ਸ.) ਦੇ ਨਾਲ ਜਾਂਦੇ। ਉੱਥੇ ਦੋਵੇਂ ਛੁਪ ਕੇ ਨਮਾਜ਼ ਪੜ੍ਹਦੇ। ਇਕ ਦਿਨ ਜਦ ਦੋਵੇਂ ਨਮਾਜ਼ ਪੜ੍ਹ ਰਹੇ ਸਨ, ਤਾਂ ਅਬੂ ਤਾਲਿਬ ਉੱਥੇ ਆ ਗਏ। ਉਨ੍ਹਾਂ ਨੇ ਆਪ ਦੋਵਾਂ ਨੂੰ ਨਵੀਂ ਪ੍ਰਕਾਰ ਦੀ ਇਬਾਦਤ ਕਰਦੇ ਵੇਖਿਆ ਤਾਂ ਕਿਹਾ ਕਿ ਮੇਰੇ ਭਤੀਜੇ ਇਹ ਕਿਹੜਾ ਦੀਨ ਹੈ। ਜਿਹੜਾ ਤੁਸੀਂ ਅਖ਼ਤਿਆਰ ਕੀਤਾ ਹੈ। ਅੱਲਾਹ ਦੇ ਰਸੂਲ (ਸ.) ਨੇ ਰੱਬ ਵੱਲੋਂ ਨਬੀ ਬਣਾਏ ਜਾਣ ਦੀ ਖ਼ਬਰ ਦਿੱਤੀ ਅਤੇ ਉਨ੍ਹਾਂ ਨੂੰ ਕਿਹਾ ਕਿ ਆਪ

(ਸ.) ਮੇਰੀ ਦਾਅਵਤ ਕਬੂਲ ਕਰੋ।ਅਬੂ ਤਾਲਿਬ ਨੇ ਕਿਹਾ ਕਿ ਮੇਰੇ ਭਤੀਜੇ, ਮੈਂ ਅਪਣੇ ਬਾਪ ਦਾਦਾ ਦਾ ਧਰਮ ਨਹੀਂ ਛੱਡ ਸਕਦਾ, ਪਰੰਤੂ ਰੱਬ ਦੀ ਸਹੁੰ ਜਦ ਤੱਕ ਜ਼ਿੰਦਾ ਰਹਾਂਗਾ ਤੁਹਾਡੇ ਉੱਪਰ ਅਜਿਹੀ ਕੋਈ ਗੱਲ ਨਹੀਂ ਆਵੇਗੀ ਜਿਸ ਨੂੰ ਤੁਸੀਂ ਨਾ ਪਸੰਦ ਕਰੋ।

ਅੱਲਾਹ ਦੇ ਰਸੂਲ (ਸ.) ਦੇ ਇਕ ਸੇਵਾਦਾਰ ਸਨ ਜਿਨ੍ਹਾਂ ਦਾ ਨਾਂ ਜ਼ੈਦ ਬਿਨ ਹਾਰਿਸ ਸੀ। ਉਨ੍ਹਾਂ ਨੂੰ ਆਪ (ਸ.) ਨਾਲ ਗੂੜ੍ਹਾ ਪਿਆਰ ਹੋ ਗਿਆ। ਇਕ ਦਿਨ ਜ਼ੈਦ ਦੇ ਪਿਤਾ ਆਏ। ਉਨ੍ਹਾਂ ਨੇ ਜ਼ੈਦ ਨੂੰ ਆਪਣੇ ਨਾਲ ਲੈ ਜਾਣਾ ਚਾਹਿਆ। ਆਪ (ਸ.) ਨੇ ਕਿਹਾ ਕਿ ਤੁਸੀਂ ਚਾਹੋਂ ਤਾਂ ਮੇਰੇ ਕੋਲ ਰੁੱਕ ਜਾਵੋ, ਚਾਹੋ ਤਾਂ ਆਪਣੇ ਪਿਤਾ ਨਾਲ ਚਲੇ ਜਾਵੋ। ਉਨ੍ਹਾਂ ਨੇ ਅੱਲਾਹ ਦੇ ਰਸੂਲ (ਸ.) ਕੋਲ ਰਹਿਣਾ ਹੀ ਪਸੰਦ ਕੀਤਾ। ਇੱਥੋਂ ਤੱਕ ਕਿ ਅੱਲਾਹ ਨੇ ਆਪ (ਸ.) ਨੂੰ ਪੈਗ਼ੰਬਰ ਬਣਾਇਆ।ਉਸ ਸਮੇਂ ਹਜ਼ਰਤ ਜ਼ੈਦ ਨੇ ਆਪ (ਸ.) ਦੀ ਤਸਦੀਕ ਕੀਤੀ ਅਤੇ ਇਸਲਾਮ ਕਬੂਲ ਕਰਕੇ ਆਪ (ਸ.) ਦੇ ਨਾਲ ਨਮਾਜ਼ ਪੜ੍ਹੀ।

ਅਬੂਬਕਰ ਬਿਨ ਅਬੀ ਕਹਾਫ਼ਾ ਆਪ (ਸ.) ਦੇ ਮਿਲਣ ਵਾਲਿਆਂ ਵਿਚੋਂ ਸਨ। ਉਨ੍ਹਾਂ ਨੇ ਵੀ ਹਜ਼ਰਤ ਮੁਹੰਮਦ ਦੇ ਕਹਿਣ ਤੇ ਇਸਲਾਮ ਕਬੂਲ ਕਰ ਲਿਆ। ਉਹ ਅਪਣੇ ਨਰਮ ਇਖ਼ਲਾਕ ਕਾਰਨ ਲੋਕਾਂ ਵਿਚ ਹਰਮਨ ਪਿਆਰੇ ਸਨ। ਵਪਾਰੀ ਹੋਣ ਕਾਰਨ ਉਹ ਸਮਾਜ ਵਿਚ ਵੱਡੇ ਪੈਮਾਨੇ ਦੇ ਸਬੰਧ ਰੱਖਦੇ ਸਨ। ਉਨ੍ਹਾਂ ਨੇ ਆਪਣੇ ਜਾਣਨ ਵਾਲਿਆਂ ਵਿਚ ਵੀ ਇਸਲਾਮ ਦੀ ਤਬਲੀਗ਼ ਸ਼ੁਰੂ ਕਰ ਦਿੱਤੀ। ਉਨ੍ਹਾਂ ਦੇ ਪ੍ਰਭਾਵ ਸਦਕਾ ਬਹੁਤ ਸਾਰੇ ਲੋਕ ਮੁਸਲਮਾਨ ਬਣ ਗਏ। ਉਦਾਹਰਣ ਵਜੋਂ ਉਸਮਾਨ ਬਿਨ ਅੱਫ਼ਾਨ, ਜ਼ੁਬੈਰ ਬਿਨ ਅਵਾਮ, ਅਬਦੁਰ ਰਹਿਮਾਨ ਬਿਨ ਔਫ਼, ਸਾਅਦ ਬਿਨ ਅਬੀ ਵੱਕਾਸ, ਤਲਹਾ ਬਿਨ ਅਬੈਦੁੱਲ੍ਹਾ ਆਦਿ। ਇਹ ਅੱਠ ਵਿਅਕਤੀ ਸਨ ਜਿਨ੍ਹਾਂ ਨੇ ਮੁਢਲੇ ਦੌਰ ਵਿਚ ਇਸਲਾਮ ਕਬੂਲ ਕਰ ਲਿਆ ਸੀ।

ਅੱਲਾਹ ਦੇ ਰਸੂਲ (ਸ.) ਨੇ ਅਬੂਬਕਰ ਬਿਨ ਅਬੀ ਕਹਾਫ਼ਾ ਦੇ ਸਬੰਧ ਵਿਚ ਫ਼ਰਮਾਇਆ ਜਿਹੜੇ ਵਿਅਕਤੀ ਨੂੰ ਵੀ ਇਸਲਾਮ ਦੀ ਦਾਅਵਤ ਦਿੱਤੀ ਉਸ ਨੇ ਇਸਲਾਮ ਕਬੂਲ ਕਰਨ ਵਿਚ ਕੁਝ ਨਾ ਕੁਝ ਦੇਰ ਲਗਾਈ ਪਰੰਤੂ ਅਬੂਬਕਰ ਬਿਨ ਅਬੀ ਕਹਾਫ਼ਾ ਨੇ ਦੇਰ ਨਹੀਂ ਕੀਤੀ। ਜਦ ਮੈਂ ਉਨ੍ਹਾਂ ਸਾਹਮਣੇ ਇਸਲਾਮ ਦਾ ਜ਼ਿਕਰ ਕੀਤਾ ਤਾਂ ਉਨ੍ਹਾਂ ਨੇ ਬਿਨਾਂ ਕਿਸੇ ਸੋਚ ਵਿਚਾਰ ਤੋਂ ਕਬੂਲ ਕਰ ਲਿਆ। ਹੁਣ ਅੱਲਾਹ

ਦੇ ਰਸੂਲ (ਸ.) ਅਤੇ ਆਪ (ਸ.) ਦੇ ਸਾਥੀ ਲੋਕਾਂ ਨੂੰ ਇਸ ਦੀ ਦਾਅਵਤ ਦੇਣ ਲੱਗੇ ਕਿ ਉਹ ਬੁੱਤ ਪ੍ਰਸਤੀ ਛੱਡ ਦੇਣ ਅਤੇ ਇਕ ਰੱਬ ਦੀ ਇਬਾਦਤ ਕਰਨ। ਉਨ੍ਹਾਂ ਦੇ ਯਤਨਾ ਨਾਲ ਮੁਸਲਮਾਨਾ ਦੀ ਗਿਣਤੀ ਵਧਣ ਲੱਗੀ। ਸੀਰਤ ਇਬਨੇ ਹੱਸ਼ਾਮ ਵਿਚ ਉਨ੍ਹਾਂ ਇਸਲਾਮ ਕਬੂਲ ਕਰਨ ਵਾਲਿਆਂ ਦਾ ਵਰਣਨ ਉਨ੍ਹਾਂ ਦੇ ਨਾਵਾਂ ਹੇਠ ਆਇਆ ਹੈ। ਇਨ੍ਹਾਂ ਵਿਚ ਫ਼ਾਤਿਮਾ ਬਿਨਤੇ ਖ਼ੱਤਾਬ ਸਨ। ਜੋ ਬਾਅਦ ਵਿਚ ਹਜ਼ਰਤ ਉਮਰ ਦੇ ਇਸਲਾਮ ਕਬੂਲ ਕਰਨ ਦਾ ਕਾਰਨ ਬਣੀ। ਉਨ੍ਹਾਂ ਵਿਚ ਸੁਹੈਬ ਰੂਮੀ ਸਨ। ਜਿਨ੍ਹਾਂ ਬਾਰੇ ਅੱਲਾਹ ਦੇ ਰਸੂਲ ਨੇ ਫ਼ਰਮਾਇਆ ਕਿ ਸੁਹੈਬ ਰੂਮੀਆਂ ਵਿਚੋਂ ਸਭ ਤੋਂ ਪਹਿਲੇ ਈਮਾਨ ਲਿਆਉਣ ਵਾਲੇ ਹਨ।

ਮੁੱਢਲੇ ਸਮੇਂ ਵਿਚ ਅੱਲਾਹ ਦੇ ਰਸੂਲ ਇਸ ਤਰਾਂ ਤਬਲੀ.ਗ ਕਰਦੇ ਸਨ ਇਸ ਦਾ ਅੰਦਾਜ਼ਾ ਇਸ ਗੱਲ ਤੋਂ ਹੋ ਜਾਵੇਗਾ ਕਿ ਉਮਰ ਬਿਨ ਅਬਸਾ ਊਠ ਤੇ ਸਵਾਰ ਹੋ ਕੇ ਆਪ (ਸ.) ਦੇ ਕੋਲ ਆਏ। ਉਨ੍ਹਾਂ ਨੇ ਕਿਹਾ ਕਿ ਐ ਮੁਹੰਮਦ (ਸ.) ਕੀ ਅੱਲਾਹ ਨੇ ਆਪ (ਸ.) ਨੂੰ ਨਬੀ ਬਣਾਇਆ ਹੈ। ਆਪ (ਸ.) ਨੇ ਕਿਹਾ, ਜੀ ਹਾਂ। ਉਨ੍ਹਾਂ ਨੇ ਕਿਹਾ ਮੈਨੂੰ ਉਹ ਗੱਲ ਦੱਸੋ ਜਿਹੜੀ ਤੁਹਾਨੂੰ ਅੱਲਾਹ ਨੇ ਦੱਸੀ ਹੈ। ਆਪ (ਸ.) ਨੇ ਜਵਾਬ ਦਿੱਤਾ:"ਇਕ ਅੱਲਾਹ ਦੀ ਇਬਾਦਤ ਕੀਤੀ ਜਾਵੇ ਉਸ ਨਾਲ ਕਿਸੇ ਨੂੰ ਸ਼ਰੀਕ ਨਾ ਕੀਤਾ ਜਾਵੇ। ਕਤਲ ਨਾ ਕੀਤਾ ਜਾਵੇ, ਰਸਤਿਆਂ ਤੇ ਅਮਨ ਕਾਇਮ ਕੀਤਾ ਜਾਵੇ। ਬੁਤਾਂ ਨੂੰ ਤੋੜ ਦਿੱਤਾ ਜਾਵੇ।"

ਉਮਰ ਬਿਨ ਅਬਸਾ ਨੇ ਕਿਹਾ ਕਿ ਕਿੰਨੀ ਚੰਗੀ ਗੱਲ ਹੈ ਜਿਸ ਨੂੰ ਦੇ ਕੇ ਅੱਲਾਹ ਨੇ ਆਪ(ਸ.) ਨੂੰ ਭੇਜਿਆ ਹੈ। ਮੈਂ ਗਵਾਹੀ ਦਿੰਦਾ ਹਾਂ ਕਿ ਮੈਂ ਆਪ(ਸ.) ਤੇ ਈਮਾਨ ਲਿਆਇਆ ਅਤੇ ਮੈਂ ਆਪ(ਸ.) ਦੀ ਨਬੁੱਵਤ ਦੀ ਤਸਦੀਕ ਕਰਦਾ ਹਾਂ।

## ਮੱਕੇ ਵਿਚ ਇਸਲਾਮ ਦਾ ਆਮ ਪ੍ਰਚਾਰ

ਹੱਜ ਦੇ ਸਮੇਂ ਵਿਚੇ ਅਰਬ ਦੇ ਲੋਕ ਮੱਕੇ ਵਿਚ ਇਕੱਠੇ ਹੁੰਦੇ ਆਪ(ਸ.) ਘੁੰਮ ਫ਼ਿਰ ਕੇ ਇਸਲਾਮ ਦੀਆਂ ਸਿੱਖਿਆਵਾਂ ਲੋਕਾਂ ਨੂੰ ਦੱਸਦੇ। ਇਸੇ ਤਰਾਂ ਅੱਕਾਜ਼,ਮਦਜੱਲਾ, ਜ਼ੁਲਮਿਜਾਜ਼ ਦੇ ਮੇਲਿਆਂ ਤੇ ਜਾ ਕੇ ਲੋਕਾਂ ਤੱਕ ਅੱਲਾਹ ਦੀ ਗੱਲ ਪਹੁੰਚਾਉਂਦੇ। ਅਬਦੁਲ੍ਹਾ ਬਿਨ ਵਾਬਸਾ ਅਲ ਅਬਸੀ ਆਪਣੇ ਬਾਪ ਅਤੇ ਦਾਦਾ ਜੀ

ਤੋਂ ਬਿਆਨ ਕਰਦੇ ਹਨ ਕਿ ਅੱਲਾਹ ਦੇ ਰਸੂਲ (ਸ.) ਮਿਨਾ ਵਿਚ ਸਾਡੇ ਖ਼ੇਮਿਆਂ ਵਿਚ ਆਏ। ਅਸੀਂ ਲੋਕ ਜਮਰਾ-ਏ-ਊਲਾ ਦੇ ਕਰੀਬ ਖ਼ੇਫ਼ ਦੇ ਨੇੜੇ ਖੜੇ ਸੀ। ਅੱਲਾਹ ਦੇ ਰਸੂਲ (ਸ.) ਊਠਣੀ ਤੇ ਸਵਾਰ ਸਨ। ਪਿੱਛੇ ਜ਼ੈਦ ਬਿਨ ਹਾਰਸਾ ਨੂੰ ਬਿਠਾ ਰੱਖਿਆ ਸੀ। ਆਪ (ਸ.) ਨੇ ਸਾਨੂੰ ਇਸਲਾਮ ਦੀ ਦਾਅਵਤ ਦਿੱਤੀ। ਰੱਬ ਦੀ ਸਹੁੰ, ਅਸੀਂ ਅੱਲਾਹ ਦੇ ਰਸੂਲ (ਸ.) ਨੂੰ ਕੋਈ ਜਵਾਬ ਨਾ ਦਿੱਤਾ। ਅਸੀਂ ਮੁਹੰਮਦ (ਸ.) ਅਤੇ ਉਨ੍ਹਾਂ ਦੇ ਪ੍ਰਚਾਰ ਬਾਰੇ ਪਹਿਲਾਂ ਹੀ ਸੁਣ ਰੱਖਿਆ ਸੀ ਕਿ ਹੱਜ ਦੇ ਸਮੇਂ ਆਪ(ਸ.) ਲੋਕਾਂ ਨੂੰ ਇਸਲਾਮ ਕਬੂਲ ਕਰਵਾਉਂਦੇ ਸਨ।ਇਸੇ ਤਰਾਂ ਇਕ ਵਾਰ ਇਕ ਮੇਲੇ ਵਿਚ ਆਪ (ਸ.) ਖੜੇ ਹੋ ਕੇ ਕਹਿੰਦੇ ਰਹੇ ਅਤੇ ਅਸੀਂ ਸੁਣਦੇ ਰਹੇ। ਸਾਡੇ ਨਾਲ ਮੈਸਰਾ ਬਿਨ ਮਸਰੂਕ ਅਬਸੀ ਵੀ ਸਨ। ਉਨ੍ਹਾਂ ਨੇ ਕਿਹਾ ਕਿ ਮੈਂ ਲੋਕਾਂ ਨੂੰ ਰੱਬ ਦੀ ਕਸਮ ਦੇ ਕੇ ਕਹਿੰਦਾ ਹਾਂ ਕਿ ਅਸੀਂ ਜੇਕਰ ਉਸ ਵਿਅਕਤੀ ਦੀ ਤਸਦੀਕ ਕਰੀਏ ਅਤੇ ਉਸ ਨੂੰ ਲੈ ਕੇ ਆਪਣੇ ਕਾਫ਼ਲੇ ਵਿਚਕਾਰ ਠਹਿਰਾਈਏ ਤਾਂ ਬਹੁਤ ਚੰਗੀ ਗੱਲ ਹੋਵੇਗੀ। ਮੈਂ ਫਿਰ ਰੱਬ ਦੀ ਕਸਮ ਖਾ ਕੇ ਕਹਿੰਦਾ ਹਾਂ ਕਿ ਉਸ ਦੀ ਗੱਲ ਇੱਥੋਂ ਤੱਕ ਹਾਵੀ ਹੋ ਕੇ ਰਹੇਗੀ ਕਿ ਹਰ ਥਾਂ ਪਹੁੰਚ ਜਾਵੇਗੀ। ਕੌਮ ਨੇ ਜਵਾਬ ਦਿੱਤਾ। ਇਨ੍ਹਾਂ ਗੱਲਾਂ ਨੂੰ ਛੱਡੋ, ਅਜਿਹੀ ਗੱਲ ਕਿਉਂ ਕਹਿੰਦੇ ਹੋ ਜਿਸ ਨੂੰ ਮੰਨਣ ਲਈ ਸਾਡੇ 'ਚੋਂ ਕੋਈ ਤਿਆਰ ਨਹੀਂ। ਮੇਸਰਾ ਦੀਆਂ ਗੱਲਾਂ ਸੁਣ ਕੇ ਆਪ(ਸ.) ਨੂੰ ਕੁਝ ਉੱਮੀਦ ਹੋਣ ਲੱਗੀ ਅਤੇ ਆਪ (ਸ.) ਨੇ ਮੇਸਰਾ ਨੂੰ ਕਿਹਾ ਕਿ ਤੁਸੀਂ ਹੀ ਮੰਨ ਲਵੋ। ਇਸ ਵਿਚ ਕੋਈ ਸ਼ੱਕ ਨਹੀਂ ਕਿ ਆਪ (ਸ.) ਦੀ ਗੱਲ ਬਹੁਤ ਚੰਗੀ ਹੈ ਪਰ ਮੈਂ ਕੀ ਕਰਾਂ ਮੇਰਾ ਕਬੀਲਾ ਮੇਰਾ ਵਿਰੋਧੀ ਹੋ ਜਾਵੇਗਾ ਅਤੇ ਆਦਮੀ ਆਪਣੇ ਕਬੀਲੇ ਨਾਲ ਹੀ ਜ਼ਿੰਦਾ ਰਹਿੰਦਾ ਹੈ। ਹਜ਼ਰਤ ਮੁਹੰਮਦ ਨੇ ਜਦ ਸਫ਼ਾ ਪਹਾੜੀ ਤੇ ਖੜੇ ਹੋ ਕੇ ਅਪਣੇ ਨਬੀ ਹੋਣ ਦਾ ਦਾਅਵਾ ਕੀਤਾ ਤਾਂ ਆਪ (ਸ.) ਦਾ ਚਾਚਾ ਅਬੁ ਲਹਿਬ ਚੀਖ਼ ਕੇ ਬੋਲਿਆ "ਕੀ ਤੂੰ ਇਹੀ ਸੁਣਾਉਣ ਲਈ ਸਾਨੂੰ ਇੱਥੇ ਬੁਲਾਇਆ ਸੀ।" ਫ਼ਿਰ ਮੌਜੂਦ ਬੰਦਿਆਂ ਵੱਲ ਮੂੰਹ ਕਰਕੇ ਕਿਹਾ ਕਿ ਤੁਸੀਂ ਲੋਕ ਇਨ੍ਹਾਂ ਦੀਆਂ ਗੱਲਾਂ ਨਾ ਸੁਣੋ, ਆਪਣੇ ਆਪਣੇ ਘਰਾਂ ਨੂੰ ਵਾਪਸ ਚਲੇ ਜਾਉ ਕਿਉਂਕਿ ਮੁਹੰਮਦ ਦੀ ਅਕਲ ਖੋ ਗਈ ਹੈ। ਲੋਕ ਚਲੇ ਗਏ ਅਤੇ ਜ਼ੈਦ ਬਿਨ ਹਾਰਸਾ ਅਤੇ ਅਲੀ ਬਿਨ ਅਬੀ ਤਾਲਬ ਤੋਂ ਸਿਵਾ ਕੋਈ ਆਪ (ਸ.) ਦੇ ਕੋਲ ਨਾ ਰਿਹਾ।

ਆਪ (ਸ.) ਦੇ ਖ਼ਾਨਦਾਨ ਵਾਲਿਆਂ, ਜਿਹੜੇ ਕੁਰੈਸ਼ ਸਨ, ਨੇ ਆਪ (ਸ.)

ਦਾ ਮਜ਼ਾਕ ਉਡਾਉਣਾ ਸ਼ੁਰੂ ਕਰ ਦਿੱਤਾ। ਜਦ ਉਨ੍ਹਾਂ ਨੇ ਵੇਖਿਆ ਕਿ ਹਜ਼ਰਤ ਮੁਹੰਮਦ ਤੇ ਇਸ ਦਾ ਅਸਰ ਨਹੀਂ ਹੁੰਦਾ ਤਾਂ ਉਹ ਬਕਾਇਦਾ ਤਕਲੀਫ਼ਾਂ ਦੇਣ ਲੱਗੇ। ਇਕ ਦਿਨ ਹਜ਼ਰਤ ਮੁਹੰਮਦ (ਸ.) ਅਤੇ ਬੀਬੀ ਖ਼ਦੀਜਾ ਘਰ ਵਿਚ ਸਨ ਤਾਂ ਉਨ੍ਹਾਂ ਵੇਖਿਆਂ ਕਿ ਉਨ੍ਹਾਂ ਦੀਆਂ ਦੋ ਪੁੱਤਰੀਆਂ ਜਿਹੜੀਆਂ ਅਬੂਲਹਿਬ ਦੇ ਪੁੱਤਰਾਂ ਨੂੰ ਵਿਆਹੀਆਂ ਹੋਈਆਂ ਸਨ। ਸਮਾਨ ਲੈ ਕੇ ਘਰ ਵਾਪਸ ਆ ਰਹੀਆਂ ਹਨ। ਉਨ੍ਹਾਂ ਆਪ ਨੂੰ ਕਿਹਾ ਕਿ ਸਾਡੇ ਪਤੀਆਂ ਨੇ ਸਾਨੂੰ ਤਲਾਕ ਦੇ ਦਿੱਤੀ ਹੈ ਅਤੇ ਕਿਹਾ ਹੈ ਕਿ ਆਪਣੇ ਬਾਪ ਦੇ ਘਰ ਚਲੀ ਜਾਉ। ਹਜ਼ਰਤ ਖ਼ਦੀਜਾ ਨੇ ਪੁੱਤਰੀਆਂ ਨੂੰ ਪੁੱਛਿਆ ਕਿ ਤੁਹਾਨੂੰ ਤਲਾਕ ਕਿਉਂ ਦਿੱਤੀ ਗਈ। ਧੀਆਂ ਨੇ ਉੱਤਰ 'ਚ ਦੱਸਿਆ ਕਿ ਸਾਡੇ ਪਤੀਆਂ ਨੇ ਆਪਣੇ ਮਾਤਾ ਪਿਤਾ ਅਬੂਲਹਿਬ ਅਤੇ ਉਸ ਦੀ ਪਤਨੀ ਜਮੀਲਾ ਦੇ ਕਹਿਣ ਤੇ ਤਲਾਕ ਦਿੱਤੀ ਹੈ। ਉਨ੍ਹਾਂ ਨੇ ਅਪਣੇ ਪੁੱਤਰਾਂ ਤੇ ਜ਼ੋਰ ਦਿੱਤਾ ਕਿ ਇਹ ਠੀਕ ਨਹੀਂ ਕਿ ਅਬੂਲਹਿਬ ਦੇ ਘਰ ਮੁਹੰਮਦ (ਸ.) ਦੀਆਂ ਧੀਆਂ ਰਹਿਣ।

ਇਕ ਦਿਨ ਅੱਲਾਹ ਦੇ ਰਸੂਲ (ਸ.) ਜਦ ਕਾਅਬੇ ਅੰਦਰ ਨਮਾਜ਼ ਪੜ੍ਹ ਰਹੇ ਸਨ ਤਾਂ ਕੁਰੈਸ਼ ਨੇ ਆਪ (ਸ.) ਤੇ ਪੱਥਰ ਬਰਸਾਏ। ਜਿਸ ਕਾਰਨ ਆਪ (ਸ.) ਲਹੂ ਲੁਹਾਨ ਹੋ ਗਏ। ਦੂਜੇ ਦਿਨ ਵੀ ਆਪ (ਸ.) ਦਰਦ ਤੇ ਤਕਲੀਫ਼ ਕਾਰਨ ਖ਼ਾਨਾ ਕਾਅਬਾ ਤੱਕ ਨਾ ਜਾ ਸਕੇ ਕਿ ਉੱਥੇ ਜਾ ਕੇ ਨਮਾਜ਼ ਅਦਾ ਕਰ ਸਕਣ। ਇਸ ਦਿਨ ਜਿਹੜੇ ਮੁਸਲਮਾਨ ਇਬਾਦਤ ਲਈ ਕਾਅਬੇ ਅੰਦਰ ਇਕੱਠੇ ਹੋਏ ਸਨ। ਉਨ੍ਹਾਂ ਨੇ ਆਪ (ਸ.) ਤੋਂ ਬਿਨਾਂ ਨਮਾਜ਼ ਪੜ੍ਹੀ। ਇਹ ਲੋਕ ਜਦ ਸਿਜਦੇ ਵਿਚ ਗਏ ਤਾਂ ਕੁਰੈਸ਼ ਨੇ ਇਨ੍ਹਾਂ ਤੇ ਹਮਲਾ ਕਰ ਦਿੱਤਾ। ਜਿਹੜੇ ਮੁਸਲਮਾਨ ਇਸ ਵੇਲੇ ਜ਼ਖ਼ਮੀ ਤੇ ਸ਼ਹੀਦ ਹੋਏ ਉਨ੍ਹਾਂ ਵਿਚ ਇਕ ਹਾਰਿਸ ਵੀ ਸਨ ਜਿਹੜੇ ਹਜ਼ਰਤ ਖ਼ਦੀਜਾ ਦੇ ਪੁੱਤਰ ਸਨ ਜਿਹੜੇ ਪਹਿਲੇ ਪਤੀ ਤੋਂ ਸਨ। ਹਾਰਿਸ ਪਹਿਲੇ ਵਿਅਕਤੀ ਹਨ ਜਿਹੜੇ ਇਸਲਾਮ ਦੀ ਰਾਹ ਵਿਚ ਸ਼ਹੀਦ ਹੋਏ ਅਤੇ ਜਿਨ੍ਹਾਂ ਨੂੰ ਸਜਦੇ ਦੀ ਹਾਲਤ ਵਿਚ ਹਰਮ ਕਾਅਬਾ ਵਿਚ ਸ਼ਹੀਦ ਕਰ ਦਿੱਤਾ ਗਿਆ।

ਅਬੂ ਲਹਿਬ ਅਤੇ ਉਸ ਦੀ ਬੀਵੀ ਨਾ ਕੇਵਲ ਆਪ ਦੇ ਕਰੀਬੀ ਰਿਸ਼ਤੇਦਾਰ ਸਨ ਸਗੋਂ ਉੱਚੇ ਤਬਕੇ ਦੇ ਲੋਕ ਸਨ। ਪਰੰਤੂ ਉਹ ਆਪ (ਸ.) ਦੇ ਘਰ ਪੱਥਰ ਸੁੱਟਦੇ, ਹੋਰ ਲੜਕਿਆਂ ਨੂੰ ਭੜਕਾ ਕੇ ਇਹ ਕੰਮ ਲਾਇਆ ਕਿ ਉਹ ਆਪ (ਸ.) ਦੇ ਘਰ ਪੱਥਰ ਸੁੱਟਣ ਅਤੇ ਮੁਰਦਾ ਜਾਨਵਰਾਂ ਦੀਆਂ ਲਾਸ਼ਾਂ ਅਤੇ ਹੋਰ ਗੰਦਗੀ

ਆਪ (ਸ.) ਦੇ ਘਰ ਸੁੱਟਣ। ਅਬੂ ਲਹਿਬ ਦੀ ਪਤਨੀ ਆਪ (ਸ.) ਦੇ ਰਾਹ ਵਿਚ ਕੰਢੇ ਵਿਛਾ ਦਿੰਦੀ ਤਾਂ ਜੋ ਆਪ(ਸ.) ਦੇ ਪੈਰਾਂ ਵਿਚ ਚੁੱਭ ਜਾਣ। ਆਪ (ਸ.) ਘਰ ਆ ਕੇ ਕੰਢੇ ਕੱਢਦੇ ਤਾਂ ਆਪ (ਸ.) ਦੇ ਪੈਰਾਂ ਵਿਚੋਂ ਖ਼ੂਨ ਵਗਣ ਲੱਗਦਾ। ਕੋਈ ਦਿਨ ਅਜਿਹਾ ਨਹੀਂ ਸੀ ਕਿ ਜਿਸ ਦਿਨ ਅੱਲਾਹ ਦੇ ਰਸੂਲ(ਸ.) ਖ਼ੂਨ ਨਾਲ ਨਾ ਭਿੱਜਦੇ ਹੋਣ ਕਿਉਂਕਿ ਕੁਰੈਸ਼ ਦੇ ਲੋਕ ਆਪ(ਸ.) ਵੱਲ ਬੇਰਹਿਮੀ ਨਾਲ ਪੱਥਰ ਸੁੱਟਦੇ ਸਨ। ਕੁਰੈਸ਼ ਵਾਲਿਆਂ ਨੂੰ ਆਪ(ਸ.) ਨਾਲ ਅਜਿਹੀ ਦੁਸ਼ਮਣੀ ਸੀ ਕਿ ਕਾਅਬੇ ਦੇ ਸਤਿਕਾਰ ਦਾ ਖ਼ਿਆਲ ਵੀ ਨਾ ਕਰਦੇ ਸਨ। ਹਜ਼ਰਤ ਸਾਅਦ ਬਿਨ ਅਬੀ ਵੱਕਾਸ ਕਹਿੰਦੇ ਹਨ ਕਿ ਉਸ ਸਮੇਂ ਨਾ ਤਾਂ ਕਾਅਬੇ ਵਿਚ ਇਕੱਠੀ ਇਬਾਦਤ ਸੰਭਵ ਸੀ ਅਤੇ ਨਾ ਹੀ ਦੂਜੀ ਥਾਂ ਇਬਾਦਤ ਕਰਨ ਲਈ ਕੁਰੈਸ਼ ਦੇ ਡਰ ਕਾਰਨ ਮੁਸਲਮਾਨ ਇਕੱਠੇ ਹੋ ਸਕਦੇ ਸਨ। ਜੇਕਰ ਮੁਹੱਲੇ ਵਾਲੇ ਵੇਖ ਲੈਂਦੇ ਤਾਂ ਉਹ ਮੁਸਲਮਾਨਾ ਤੇ ਹਮਲਾ ਕਰ ਦਿੰਦੇ। ਇਸ ਲਈ ਅਸੀਂ ਅਜਿਹਾ ਕੀਤਾ ਕਿ ਅਸੀਂ ਸ਼ਹਿਰ ਤੋਂ ਬਾਹਰ ਨਿਕਲ ਜਾਂਦੇ ਅਤੇ ਦੂਰ ਦੁਰਾਡੇ ਸਥਾਨ ਤੇ ਇਕੱਠੇ ਹੋ ਕੇ ਇਬਾਦਤ ਕਰਦੇ। ਇਬਾਦਤ ਖ਼ਤਮ ਹੋਣ ਉਪਰੰਤ ਦੂਜੀ ਥਾਂ ਤੈਅ ਕੀਤੀ ਜਾਂਦੀ ਤਾਂ ਕਿ ਅਗਲੇ ਦਿਨ ਮੁਸਲਮਾਨ ਉੱਥੇ ਇਕੱਠੇ ਹੋ ਸਕਣ। ਕਿਉਂਕਿ ਕੁਰੈਸ਼ ਦੇ ਲੋਕ ਸਾਡੇ ਪਿੱਛੇ ਇਸ ਤਰਾਂ ਲੱਗੇ ਹੋਏ ਸਨ ਕਿ ਜੇਕਰ ਲਗਾਤਾਰ ਇਕ ਥਾਂ ਇਕੱਠੇ ਹੁੰਦੇ ਤਾਂ ਉਹ ਸਾਡੀ ਜਾਨ ਲੈ ਲੈਂਦੇ। ਅਬੂਜ਼ਰ ਗ਼ੱਫ਼ਾਰੀ ਮੱਕੇ ਤੋਂ ਦੂਰ ਗ਼ੱਫ਼ਾਰ ਕਬੀਲੇ ਦੀ ਵਸੋਂ ਵਿਚ ਰਹਿੰਦੇ ਸਨ। ਉਹ ਪਹਿਲਾਂ ਤੋਂ ਹੀ ਸੱਚਾਈ ਦੀ ਤਲਾਸ਼ ਵਿਚ ਸਨ। ਅਬਦੁੱਲ੍ਹਾ ਬਿਨ ਅੱਬਾਸ ਕਹਿੰਦੇ ਹਨ ਕਿ ਮੱਕੇ ਵਿਚ ਇਕ ਵਿਅਕਤੀ ਪੈਦਾ ਹੋਇਆ ਜਿਹੜਾ ਆਪਣੇ ਆਪ ਨੂੰ ਪੈਗੰਬਰ ਦਸਦਾ ਹੈ ਤਾਂ ਉਨ੍ਹਾਂ ਨੇ ਆਪਣੇ ਵੱਡੇ ਭਰਾ ਉਨੈਸ ਨੂੰ ਕਿਹਾ ਕਿ ਤੁਸੀਂ ਮੱਕੇ ਜਾਉ ਅਤੇ ਉਸ ਵਿਅਕਤੀ ਦੇ ਸਬੰਧ ਵਿਚ ਪਤਾ ਕਰ ਆਉ। ਜਿਹੜਾ ਉੱਥੇ ਪੈਦਾ ਹੋਇਆ ਹੈ ਅਤੇ ਕਹਿੰਦਾ ਹੈ ਕਿ ਮੈਂ ਅੱਲਾਹ ਦਾ ਰਸੂਲ ਹਾਂ।

ਉਨੈਸ ਨੇ ਦੱਸਿਆ ਕਿ ਮੈਂ ਜਦ ਮੱਕੇ ਪਹੁੰਚਿਆ ਤਾਂ ਮੈਂ ਅੱਲਾਹ ਦੇ ਰਸੂਲ(ਸ.) ਨੂੰ ਇਸ ਹਾਲਤ ਵਿਚ ਜਾਣਿਆ ਕਿ ਉੱਥੋਂ ਦਾ ਕੋਈ ਵਿਅਕਤੀ ਉਨ੍ਹਾਂ ਨੂੰ ਝੂਠਾ ਕਹਿੰਦਾ ਸੀ ਤੇ ਕੋਈ ਉਨ੍ਹਾ ਨੂੰ ਜਾਦੂਗਰ ਦੱਸਦਾ ਸੀ ਅਤੇ ਕੋਈ ਉਨ੍ਹਾਂ ਨੂੰ ਜਿੰਨਾਂ ਤੋਂ ਰਹਿਸ ਦੀਆਂ ਗੱਲਾਂ ਪ੍ਰਾਪਤ ਕਰਲ ਵਾਲਾ ਅਤੇ ਸ਼ਾਇਰ ਕਹਿੰਦਾ ਸੀ। ਪਰੰਤੂ ਉਨੈਸ ਬਹੁਤ ਸਮਝਦਾਰ ਅਤੇ ਤਜਰਬੇਕਾਰ ਆਦਮੀ ਸੀ। ਉਹ ਇਕ ਸ਼ਾਇਰ ਵੀ

ਸੀ। ਉਨ੍ਹਾਂ ਨੇ ਕਿਹਾ ਕਿ ਮੈਂ ਕਾਹਨਾ ਦੀ ਗੱਲਬਾਤ ਸੁਣੀ ਪਰੰਤੂ ਮੁਹੰਮਦ ਦਾ ਕਲਾਮ ਕਾਹਣਾ ਵਾਲਾ ਨਹੀਂ ਸੀ। ਉਨ੍ਹਾਂ ਦੇ ਕਲਾਮ ਵਿਚ ਸ਼ਿਅਰੀ ਵਜ਼ਨ ਪਰਖਿਆ ਤਾਂ ਉਹ ਸ਼ਾਇਰੀ ਵੀ ਨਹੀਂ ਸੀ। ਰੱਬ ਦੀ ਕਸਮ ਉਹ ਇਕ ਸੱਚੇ ਆਦਮੀ ਸਨ। "ਮੈਂ ਉਨ੍ਹਾਂ ਨੂੰ ਵੇਖਿਆ ਕਿ ਉਹ ਖੈਰ ਦੀ ਪ੍ਰੇਰਣਾ ਦਿੰਦੇ ਸਨ ਅਤ ਬੁਰਾਈ ਤੋਂ ਰੋਕਦੇ ਸਨ ਅਤੇ ਮੈਂ ਵੇਖਿਆ ਕਿ ਉਹ ਚੰਗੇ ਇਖ਼ਲਾਕ ਦਾ ਹੁਕਮ ਦਿੰਦੇ ਹਨ ਅਤੇ ਮੈਂ ਉਨ੍ਹਾਂ ਦਾ ਅਜਿਹਾ ਕਲਾਮ ਸੁਣਿਆ ਜਿਹੜਾ ਸ਼ਿਅਰ ਵੀ ਨਹੀਂ ਸੀ। ਅਬੂਜ਼ਰ ਗ਼ੱਫ਼ਾਰੀ ਨੇ ਇਨ੍ਹਾਂ ਦੀਆਂ ਗੱਲਾਂ ਸੁਣੀਆ ਤਾਂ ਉਨ੍ਹਾਂ ਦੇ ਅੰਦਰ ਸ਼ੌਕ ਪੈਦਾ ਹੋ ਗਿਆ ਕਿ ਉਹ ਖ਼ੁਦ ਮੱਕੇ ਜਾਣ ਅਤੇ ਸਿੱਧੇ ਤੌਰ ਤੇ ਜਾਣਕਾਰੀ ਹਾਸਿਲ ਕਰਨ। ਉਨ੍ਹਾਂ ਨੇ ਆਪਣਾ ਊਠ ਤਿਆਰ ਕੀਤਾ। ਪਾਣੀ ਅਤੇ ਕੁਝ ਖ਼ਾਣ ਪੀਣ ਦਾ ਸਮਾਨ ਲੈ ਕੇ ਮੱਕੇ ਵਲ ਤੁਰ ਪਏ।

ਸਭ ਤੋਂ ਪਹਿਲਾਂ ਉਨ੍ਹਾਂ ਦੀ ਮੁਲਾਕਾਤ ਹਜ਼ਰਤ ਅਲੀ ਬਿਨ ਅਬੀ ਤਾਲਿਬ ਨਾਲ ਹੋਈ। ਉਹ ਉਨ੍ਹਾਂ ਨੂੰ ਅੱਲਾਹ ਦੇ ਰਸੂਲ (ਸ.) ਕੋਲ ਲੈ ਗਏ। ਅਬੂਜ਼ਰ ਗ਼ੱਫ਼ਾਰੀ ਨੇ ਅੱਲਾਹ ਦੇ ਰਸੂਲ(ਸ.) ਨਾਲ ਮੁਲਾਕਾਤ ਕੀਤੀ ਅਤੇ ਆਪ (ਸ.) ਦਾ ਕਲਾਮ ਸੁਣਿਆ। ਉਹ ਪਹਿਲਾਂ ਤੋਂ ਹੀ ਸੱਚਾਈ ਦੀ ਭਾਲ ਵਿਚ ਸਨ। ਪਹਿਲੀ ਮੁਲਾਕਾਤ ਵਿਚ ਹੀ ਸੱਚਾਈ ਨੂੰ ਕਬੂਲ ਕਰ ਲਿਆ ਅਤੇ ਕਲਮਾ ਪੜ੍ਹ ਕੇ ਇਸਲਾਮ ਵਿਚ ਸ਼ਾਮਿਲ ਹੋ ਗਏ।

ਇਸਲਾਮ ਕਬੂਲ ਕਰਨ ਉਪਰੰਤ ਉਹ ਕਾਅਬਾ ਗਏ ਅਤੇ ਉੱਥੇ ਨਮਾਜ਼ ਪੜ੍ਹੀ ਇਹ ਗੱਲ ਮੱਕੇ ਦੇ ਕੁਰੈਸ਼ ਨੂੰ ਬੁਰੀ ਲੱਗੀ ਅਤੇ ਉਨ੍ਹਾਂ ਨੇ ਅਬੂਜ਼ਰ ਗ਼ੱਫ਼ਾਰੀ ਨੂੰ ਬਹੁਤ ਬੁਰੀ ਤਰਾਂ ਮਾਰਿਆ ਤੇ ਉਹ ਨਿਢਾਲ ਹੋ ਕੇ ਧਰਤੀ ਤੇ ਡਿਗ ਪਏ। ਅਬਦੁੱਲ੍ਹਾ ਬਿਨ ਅੱਬਾਸ ਨੇ ਆ ਕੇ ਉਨ੍ਹਾਂ ਨੂੰ ਬਚਾਇਆ।

ਇਸ ਤੋਂ ਬਾਅਦ ਅੱਲਾਹ ਦੇ ਰਸੂਲ (ਸ.) ਨੇ ਅਬੂਜ਼ਰ ਗ਼ੱਫ਼ਾਰੀ ਨੂੰ ਕਿਹਾ ਕਿ ਤੁਸੀਂ ਆਪਣੀ ਕੌਮ ਕੋਲ ਵਾਪਿਸ ਚਲੇ ਜਾਓ। ਉੱਥੇ ਜਾ ਕੇ ਆਪਣੇ ਲੋਕਾਂ ਵਿਚ ਇਸਲਾਮ ਦਾ ਪ੍ਰਚਾਰ ਕਰੋ। ਫ਼ਿਲਹਾਲ ਤੁਸੀਂ ਆਪਣੇ ਕਬੀਲੇ ਵਿਚ ਠਹਿਰੋ। ਜਦ ਤੁਸੀਂ ਸੁਣੋ ਕਿ ਅੱਲਾਹ ਨੇ ਮੈਨੂੰ ਵਿਰੋਧੀਆਂ ਤੇ ਹਾਵੀ ਕਰ ਦਿੱਤਾ ਤਾਂ ਉਸ ਸਮੇਂ ਮੇਰੇ ਪਾਸ ਦੁਬਾਰਾ ਆ ਜਾਣਾ। ਅਬੂਜ਼ਰ ਗ਼ੱਫ਼ਾਰੀ ਆਪਣੇ ਕਬੀਲੇ ਵਿਚ ਵਾਪਸ ਚਲੇ ਗਏ। ਉੱਥੇ ਉਨ੍ਹਾਂ ਦੇ ਭਰਾ ਉਨੈਸ ਨੇ ਸਭ ਤੋਂ ਪਹਿਲਾਂ ਇਸਲਾਮ ਕਬੂਲ ਕੀਤਾ। ਫ਼ਿਰ ਦੋਹਾਂ ਭਰਾਵਾਂ ਨੇ ਆਪਣੀ ਮਾਂ ਨੂੰ ਦਾਅਵਤ ਦਿੱਤੀ। ਉਨ੍ਹਾਂ ਨੇ ਵੀ ਇਸਲਾਮ ਕਬੂਲ

ਕਰ ਲਿਆ। ਇਸ ਤਰਾਂ ਉਹ ਕਬੀਲੇ ਵਾਲਿਆਂ ਨੂੰ ਦਾਅਵਤ ਦਿੰਦੇ ਰਹੇ ਇੱਥੋਂ ਤੱਕ ਕਿ ਕੁਝ ਸਾਲਾਂ ਵਿਚ ਅੱਧਾ ਕਬੀਲਾ ਇਸਲਾਮ ਵਿਚ ਦਾਖ਼ਿਲ ਹੋ ਗਿਆ।

## ਵਿਰੋਧੀਆਂ ਦੀ ਪ੍ਰਤੀਕਿਰਿਆ

ਅੱਲਾਹ ਦੇ ਰਸੂਲ(ਸ.) ਨੇ ਜਦ ਮੱਕੇ ਵਾਲਿਆਂ ਨੂੰ ਖੁੱਲੇ ਆਮ ਇਕ ਰੱਬ ਦਾ ਸੰਦੇਸ਼ ਦਿੱਤਾ ਤਾਂ ਉਨ੍ਹਾਂ ਨੂੰ ਪ੍ਰਤੀਤ ਹੋਇਆ ਕਿ ਹਜ਼ਰਤ ਮੁਹੰਮਦ(ਸ.) ਉਨ੍ਹਾਂ ਦੇ ਧਰਮ ਨੂੰ ਗਲਤ ਅਤੇ ਬੁਰਾ ਕਹਿੰਦੇ ਹਨ। ਇਸ ਲਈ ਉਹ ਲੋਕ ਆਪ(ਸ.) ਦੇ ਦੁਸ਼ਮਣ ਬਣ ਗਏ। ਹੁਣ ਆਪ(ਸ.) ਲਈ ਮੁਸ਼ਕਿਲਾਂ ਭਰਿਆ ਸਮਾਂ ਸ਼ੁਰੂ ਹੋ ਗਿਆ ਸੀ। ਇਕ ਵਾਰ ਆਪ(ਸ.) ਹਜ਼ਰਤ ਅਬੂਬਕਰ ਦੇ ਮਸ਼ਵਰੇ ਤੇ ਉਨ੍ਹਾਂ ਨਾਲ ਕਾਅਬੇ ਵਿਚ ਆਏ। ਮੁਸਲਮਾਨ ਕਾਅਬੇ ਦੇ ਵਿਹੜੇ ਵਿਚ ਇਕੱਠੇ ਹੋਏ ਤਾਂ ਦੂਜੇ ਲੋਕ ਵੀ ਆ ਗਏ। ਇਸ ਇਕੱਠ ਵਿਚ ਸਭ ਤੋਂ ਪਹਿਲਾਂ ਹਜ਼ਰਤ ਅਬੂਬਕਰ ਨੇ ਖੜੇ ਹੋ ਕੇ ਭਾਸ਼ਨ ਦਿੱਤਾ। ਕੁਰੈਸ਼ ਦੇ ਕੁਝ ਲੋਕ ਮੌਕੇ ਤੇ ਹੀ ਵਿਗੜ ਗਏ ਉਨ੍ਹਾਂ ਨੇ ਹਜ਼ਰਤ ਅਬੂਬਕਰ ਨੂੰ ਅਤੇ ਦੁਜੇ ਮੁਸਲਮਾਨਾ ਨੂੰ ਬਹੁਤ ਬੁਰੀ ਤਰਾਂ ਮਾਰਿਆ। ਉਤਬਾ ਬਿਨ ਰਬੀਅ ਨੇ ਹਜ਼ਰਤ ਅਬੂਬਕਰ ਨੂੰ ਇੰਨ੍ਹਾਂ ਮਾਰਿਆ ਕਿ ਉਨ੍ਹਾਂ ਦਾ ਚਿਹਰਾ ਲਹੂਲੁਹਾਨ ਕਰ ਦਿੱਤਾ। ਕੁਝ ਦੇਰ ਬਾਅਦ ਹਜ਼ਰਤ ਅਬੂਬਕਰ ਦੇ ਘਰ ਵਾਲੇ ਆਏ ਅਤੇ ਬੜੀ ਮੁਸ਼ਕਿਲ ਨਾਲ ਛੁਡਾ ਕੇ ਉਨ੍ਹਾਂ ਨੂੰ ਘਰ ਪੁਹੰਚਾਇਆ।

ਹੌਲੀ ਹੌਲੀ ਆਪ(ਸ.) ਦੇ ਦੁਆਲੇ ਮੁਸਲਮਾਨਾ ਦੀ ਇਕ ਜਮਾਤ ਬਣ ਗਈ ਜਿਸ ਵਿਚ ਔਰਤਾਂ, ਮਰਦ, ਜਵਾਨ ਅਤੇ ਬਜ਼ੁਰਗ, ਹਰ ਤਰਾਂ ਦੇ ਲੋਕ ਸ਼ਾਮਿਲ ਸਨ। ਪਰੰਤੂ ਅਜੇ ਵੀ ਵਿਰੋਧੀਆਂ ਦਾ ਡਰ ਬਾਕੀ ਸੀ। ਇਸ ਲਈ ਮੁਸਲਮਾਨ ਮੱਕੇ ਤੋਂ ਬਾਹਰ ਘਾਟੀ ਵਿਚ ਜਾ ਕੇ ਨਮਾਜ਼ ਪੜ੍ਹਿਆ ਕਰਦੇ ਸਨ। ਤਿੰਨ ਸਾਲ ਇਸਲਾਮ ਦਾ ਪ੍ਰਚਾਰ ਖ਼ਾਮੌਸ਼ੀ ਨਾਲ ਕਰਦੇ ਰਹੇ। ਨਵੇਂ ਮੁਸਲਮਾਨਾ ਵਿਚ ਇਕ ਅਰਕਮ ਬਿਨ ਅਬੀ ਅਲ ਅਰਕਮ ਨਾਂ ਦਾ ਵਿਅਕਤੀ ਸੀ ਜਿਸ ਦਾ ਘਰ ਸਫ਼ਾ ਪਹਾੜੀ ਦੇ ਉੱਪਰ ਅਲੱਗ ਸਥਾਨ ਤੇ ਸੀ। ਇਸ ਮੁੱਢਲੇ ਦੌਰ ਵਿਚ ਇਹੀ ਘਰ ਇਸਲਾਮ ਦੇ ਪ੍ਰਚਾਰ ਦਾ ਕੇਂਦਰ ਬਣਿਆ। ਇੱਥੇ ਮੁਸਲਮਾਨ ਇਕੱਠੇ ਹੁੰਦੇ ਅਤੇ ਇਸਲਾਮ ਦੇ ਪ੍ਰਚਾਰ ਦੇ ਸਬੰਧ ਵਿਚ ਮਸ਼ਵਰੇ ਕੀਤੇ ਜਾਂਦੇ। ਇਹ ਸਥਾਨ ਦਾਰੇ

ਅਰਕਮ ਦੇ ਨਾਂ ਨਾਲ ਪ੍ਰਸਿੱਧ ਹੋਇਆ। ਲਗਭਗ ਤਿੰਨ ਸਾਲ ਇਸਲਾਮ ਦਾ ਕੰਮ ਮੁਲਾਕਾਤਾਂ ਦੁਆਰਾ ਹੁੰਦਾ ਰਿਹਾ। ਪਰੰਤੂ ਮੁਢਲੇ ਸਮੇਂ ਵਿਚ ਇਸ ਦਾ ਘੇਰਾ ਦੋਸਤਾਂ ਅਤੇ ਰਿਸ਼ਤੇਦਾਰਾਂ ਤੱਕ ਹੀ ਸੀਮਤ ਰਿਹਾ।

ਅੱਲਾਹ ਦੇ ਰਸੂਲ(ਸ.) ਨੇ ਆਪਣੇ ਖ਼ਾਨਦਾਨ ਬਨੀ ਹਾਸ਼ਿਮ ਨੂੰ ਖਾਣੇ ਤੇ ਬੁਲਾਇਆ। ਲਗਭਗ ਚਾਲੀ ਵਿਅਕਤੀ ਇਕੱਠੇ ਹੋਏ। ਇਸ ਦਾ ਇੰਤਜ਼ਾਮ ਹਜ਼ਰਤ ਅਲੀ ਦੇ ਸਪੁਰਦ ਕੀਤਾ ਗਿਆ। ਜਦ ਲੋਕ ਦੁੱਧ ਪੀ ਕੇ ਫ਼ਾਰਿਗ ਹੋਏ ਤਾਂ ਅੱਲਾਹ ਦੇ ਰਸੂਲ(ਸ.) ਨੇ ਕਿਹਾ ਵੇਖੋ, ਮੈਂ ਤੁਹਾਡੇ ਸਾਰਿਆਂ ਲਈ ਦੁਨੀਆ ਅਤੇ ਆਖ਼ਰਤ ਦੀ ਭਲਾਈ ਲੈ ਕੇ ਆਇਆ ਹਾਂ, ਅਤੇ ਮੈਂ ਨਹੀਂ ਜਾਣਦਾ ਕਿ ਅਰਬ ਵਿਚ ਕੋਈ ਵਿਅਕਤੀ ਇਸ ਤੋਂ ਵਧੀਆਂ ਸੰਦੇਸ਼ ਲੈ ਕੇ ਆਇਆ ਹੋਵੇ। ਦੱਸੋ ਤੁਹਾਡੇ ਵਿਚੋਂ ਕੋਣ ਕੋਣ ਮੇਰਾ ਸਾਥ ਦੇਵੇਗਾ। ਸਭ ਲੋਕ ਸੁਣ ਕੇ ਚੁਪ ਰਹੇ।ਅੰਤ ਇਕ ਨੌਜਵਾਨ ਹਜ਼ਰਤ ਅਲੀ ਉੱਠੇ ਅਤੇ ਕਿਹਾ:

"ਭਾਵੇਂ ਮੇਰੀਆਂ ਅੱਖਾਂ ਦੁਖ ਰਹੀਆਂ ਹਨ।ਮੈਂ ਸਭ ਤੋਂ ਛੋਟਾ ਹਾਂ ਪਰੰਤੂ ਐ ਭਰਾ।ਮੈਂ ਆਪ(ਸ.) ਦਾ ਸਾਥ ਦੇਵਾਂਗਾ।"

ਇਸ ਤੋਂ ਬਾਅਦ ਰੱਬ ਵੱਲੋਂ ਹੁਕਮ ਹੋਇਆ ਕਿ ਜਿਹੜੀ ਗੱਲ ਦਾ ਆਪ(ਸ.) ਨੂੰ ਹੁਕਮ ਮਿਲਿਆ ਹੈ। ਉਸ ਨੂੰ ਖੋਲ ਕੇ ਬਿਆਨ ਕਰੋ। ਹੁਣ ਆਪ(ਸ.) ਨੇ ਇਸਲਾਮ ਦੇ ਪ੍ਰਚਾਰ ਲਈ ਅਰਬ ਦੇ ਇਕ ਪੁਰਾਣੇ ਅਸੂਲ ਨੂੰ ਵਰਤਿਆ।ਉਨ੍ਹਾਂ ਦੇ ਉਥੇ ਪੁਰਾਣੇ ਸਮੇਂ ਤੋਂ ਇਹ ਰਸਮ ਚੱਲੀ ਆ ਰਹੀ ਸੀ ਕਿ ਜਦ ਕਿਸੇ ਨੇ ਕੋਈ ਮਹੱਤਵਪੂਰਨ, ਜਿਵੇਂ ਦੁਸ਼ਮਣ ਦੇ ਹਮਲੇ ਦੀ ਖ਼ਬਰ ਦੇਣੀ ਹੁੰਦੀ ਤਾਂ ਉਹ ਪਹਾੜ ਤੇ ਚੜ ਕੇ ਆਵਾਜ਼ ਲਗਾਉਂਦਾ, ਇਸ ਤਰਾਂ ਆਪ(ਸ.) ਇਕ ਦਿਨ ਮੱਕੇ ਦੇ ਕ਼ਰੀਬ ਸਫ਼ਾ ਪਹਾੜੀ ਤੇ ਚੜ੍ਹ ਗਏ। ਆਪ(ਸ.) ਨੇ ਕੁਰੈਸ਼ ਦੇ ਵੱਖ ਵੱਖ ਕਬੀਲਿਆਂ ਦਾ ਨਾਂ ਲੈ ਕੇ ਪੁਕਾਰਿਆ। ਜਦੋਂ ਸਾਰੇ ਲੋਕ ਇਕੱਠੇ ਹੋ ਗਏ ਤਾਂ ਆਪ(ਸ.) ਨੇ ਪੁੱਛਿਆ:

"ਜੇਕਰ ਮੈਂ ਇਹ ਕਹਾਂ ਕਿ ਜਿਸ ਪਹਾੜੀ ਤੇ ਮੈਂ ਖੜਾ ਹਾਂ ਉਸ ਦੇ ਪਿੱਛੇ ਦੁਸ਼ਮਣ ਦਾ ਇਕ ਲਸ਼ਕਰ ਹੈ ਜਿਹੜਾ ਸਵੇਰੇ ਜਾਂ ਸ਼ਾਮ ਤੱਕ ਤੁਹਾਡੇ ਤੇ ਹਮਲਾ ਕਰਨ ਵਾਲਾ ਹੈ ਤਾਂ ਕੀ ਤੁਸੀਂ ਮੇਰੀ ਗੱਲ ਤੇ ਯਕੀਨ ਕਰੋਗੇ।" ਜਵਾਬ ਵਿਚ ਆਵਾਜ਼ ਆਈ।

ਅਸੀਂ ਆਪ(ਸ.) ਦੇ ਬਾਰੇ ਵਿਚ ਕੇਵਲ ਸੱਚ ਦਾ ਹੀ ਅਨੁਭਵ ਕੀਤਾ ਹੈ। ਆਪ(ਸ.) ਨੇ ਕਿਹਾ, ਚੰਗਾ ਤਾਂ ਸੁਣੋ, ਤੁਹਾਨੂੰ ਇਸੇ ਤਰਾਂ ਮਰਨਾ ਹੈ ਜਿਸ ਤਰਾਂ ਤੁਸੀਂ ਸੋਂਦੇ ਹੋ ਅਤੇ ਫ਼ਿਰ ਉਸੇ ਤਰਾਂ ਜ਼ਿੰਦਾ ਹੋਣਾ ਹੈ ਜਿਸ ਤਰਾਂ ਤੁਸੀਂ ਜਾਗਦੇ ਹੋ। ਕੇਵਲ ਇਕ ਰੱਬ ਦੀ ਇਬਾਦਤ ਕਰੋ, ਉਸ ਦੀ ਖ਼ੁਦਾਈ ਵਿਚ ਕਿਸੇ ਨੂੰ ਸ਼ਰੀਕ ਨਾ ਕਰੋ। ਜੇਕਰ ਤੁਸੀਂ ਮੇਰੀ ਗੱਲ ਨਾ ਮੰਨੀ ਤਾਂ ਯਾਦ ਰੱਖੋ ਰੱਬ ਦਾ ਅਜ਼ਾਬ ਤੁਹਾਡੇ ਤੇ ਟੁੱਟ ਪਵੇਗਾ। ਇਸ ਐਲਾਨ ਤੋਂ ਬਾਅਦ ਇਸਲਾਮ ਦਾ ਪ੍ਰਚਾਰ ਸਾਰੇ ਮੱਕਾ ਵਿਚ ਗੱਲਬਾਤ ਦਾ ਵਿਸ਼ਾ ਬਣ ਗਿਆ। ਹਰ ਪਾਸੇ ਇਹ ਚਰਚਾ ਹੁੰਦੀ ਕਿ "ਮੁਹੰਮਦ ਆਪਣੇ ਬਜ਼ੁਰਗਾਂ ਦੇ ਧਰਮ ਤੋਂ ਮੁਨਕਰ ਹੋ ਗਿਆ ਹੈ ਅਤੇ ਦੇਸ਼ ਵਿਚ ਫ਼ਸਾਦ ਕਰਾਉਣਾ ਚਾਹੁੰਦਾ ਹੈ।"

ਉਸ ਸਮੇਂ ਮੱਕੇ ਵਿਚ ਆਪ(ਸ.) ਦੀ ਜੋ ਹਾਲਤ ਸੀ ਕਿ ਇਕ ਅਜਿਹਾ ਵਿਅਕਤੀ ਜਿਹੜਾ ਕੌਮੀ ਦੀਨ ਨੂੰ ਛੱਡ ਕੇ ਆਪਣਾ ਇਕ ਵੱਖਰਾ ਧਰਮ ਲੈ ਕੇ ਖੜਾ ਹੈ। ਉਸ ਸਮੇਂ ਆਪ(ਸ.) ਦੇ ਨਾਲ ਜਿਹੜੀਆਂ ਘਟਨਾਵਾਂ ਹੋਈਆਂ ਉਸ ਦੀ ਇਕ ਝਲਕ ਨਿਮਨਲਿਖਤ ਰਵਾਇਤ ਤੋਂ ਮਿਲਦੀ ਹੈ।ਇਕ ਸਹਾਬੀ ਕਹਿੰਦੇ ਹਨ ਕਿ ਨੌਜਵਾਨੀ ਦੀ ਉਮਰ ਵਿਚ ਮੈਂ ਆਪਣੇ ਪਿਤਾ ਨਾਲ ਮਿਨਾ ਵਿਚ ਸੀ।ਉਨ੍ਹਾਂ ਕਿਹਾ ਕਿ ਇਹ ਇਕ ਸਾਬੀ ਹੈ ਜਿਸ ਦੇ ਆਲੇ ਦੁਆਲੇ ਲੋਕ ਇਕੱਠੇ ਹਨ।ਉਹ ਕਹਿੰਦੇ ਹਨ ਕਿ ਮੈਂ ਟੇਡਾ ਹੋ ਕੇ ਵੇਖਿਆ ਤਾਂ ਉੱਥੇ ਅੱਲਾਹ ਦੇ ਰਸੂਲ ਸਨ।ਆਪ(ਸ.) ਲੋਕਾਂ ਨੂੰ ਅੱਲਾਹ ਦੇ ਦੀਨ ਵੱਲ ਬੁਲਾ ਰਹੇ ਸਨ।ਲੋਕ ਆਪ(ਸ). ਦਾ ਮਜ਼ਾਕ ਉਡਾ ਰਹੇ ਸਨ।

## ਪ੍ਰਚਾਰ ਦੀਆਂ ਘਟਨਵਾਂ

ਅੱਲਾਹ ਦੇ ਰਸੂਲ(ਸ.) ਨੇ ਮੁਢਲੇ ਤਿੰਨ ਸਾਲ ਤੱਕ ਖ਼ਾਮੋਸ਼ੀ ਨਾਲ ਇਸਲਾਮ ਦਾ ਪ੍ਰਚਾਰ ਕੀਤਾ। ਆਪ(ਸ.) ਆਪਣੇ ਜਾਣਨ ਵਾਲਿਆਂ ਨੂੰ ਮਿਲਦੇ ਅਤੇ ਉਨ੍ਹਾਂ ਨੂੰ ਸ਼ਿਰਕ ਦੇ ਉਲਟ ਤੌਹੀਦ ਨੂੰ ਸਵੀਕਾਰ ਕਰਨ ਦੀ ਪ੍ਰੇਰਣਾ ਦਿੰਦੇ। ਇੱਥੋਂ ਤੱਕ ਕਿ ਸੂਰਤ ਅਲ ਸ਼ੋਅਰਾ ਵਿਚ ਖੁੱਲੇ ਆਮ ਸੰਦੇਸ਼ ਦੇਣ ਦਾ ਰੱਬੀ ਹੁਕਮ ਨਾਜ਼ਿਲ ਹੋਇਆ। ਮੱਕੇ ਦੇ ਨੇੜੇ ਇਕ ਸਫ਼ਾ ਨਾਂ ਦੀ ਪਹਾੜੀ ਸੀ। ਆਪ(ਸ.) ਇਕ ਦਿਨ ਸਫ਼ਾ ਪਹਾੜੀ ਤੇ ਚੜ੍ਹ ਗਏ। ਆਪ(ਸ.) ਨੇ ਕੁਰੈਸ਼ ਦੇ ਵੱਖ ਵੱਖ ਕਬੀਲਿਆਂ

ਦਾ ਨਾਂ ਲੈ ਕੇ ਪੁਕਾਰਿਆ। ਜਦੋਂ ਸਾਰੇ ਲੋਕ ਇਕੱਠੇ ਹੋ ਗਏ ਤਾਂ ਆਪ(ਸ.) ਨੇ ਪੁੱਛਿਆ:

"ਜੇਕਰ ਮੈਂ ਇਹ ਕਹਾਂ ਕਿ ਜਿਸ ਪਹਾੜੀ ਤੇ ਮੈਂ ਖੜਾ ਹਾਂ ਉਸ ਦੇ ਪਿੱਛੇ ਦੁਸ਼ਮਣ ਦਾ ਇਕ ਲਸ਼ਕਰ ਹੈ ਜਿਹੜਾ ਸਵੇਰੇ ਜਾਂ ਸ਼ਾਮ ਤੱਕ ਤੁਹਾਡੇ ਤੇ ਹਮਲਾ ਕਰਨ ਵਾਲਾ ਹੈ ਤਾਂ ਕੀ ਤੁਸੀਂ ਮੇਰੀ ਗੱਲ ਤੇ ਯਕੀਨ ਕਰੋਗੇ।" ਜਵਾਬ ਵਿਚ ਆਵਾਜ਼ ਆਈ।

ਅਸੀਂ ਆਪ ਸ. ਦੇ ਬਾਰੇ ਵਿਚ ਕੇਵਲ ਸੱਚ ਦਾ ਹੀ ਅਨੁਭਵ ਕੀਤਾ ਹੈ। ਫ਼ਿਰ ਆਪ(ਸ.) ਨੇ ਕਿਹਾ: ਚੰਗਾ ਤਾਂ ਸੁਣੋ, ਤੁਹਾਨੂੰ ਇਸੇ ਤਰਾਂ ਮਰਨਾ ਹੈ ਜਿਸ ਤਰਾਂ ਤੁਸੀਂ ਸੋਂਦੇ ਹੋ ਅਤੇ ਫ਼ਿਰ ਉਸੀ ਤਰਾਂ ਜ਼ਿੰਦਾ ਹੋਣਾ ਹੈ ਜਿਸ ਤਰਾਂ ਤੁਸੀਂ ਜਾਗਦੇ ਹੋ। ਉਸ ਤੋਂ ਬਾਅਦ ਜਾਂ ਤਾਂ ਤੁਸੀਂ ਜੰਨਤ ਵਿਚ ਜਾਓਗੇ ਜਾਂ ਹਮੇਸ਼ਾ ਲਈ ਅੱਗ ਦਾ ਕਹਿਰ, ਜਹੰਨੁਮ ਵਿਚ। ਕੇਵਲ ਇਕ ਰੱਬ ਦੀ ਇਬਾਦਤ ਕਰੋ, ਉਸ ਦੀ ਖ਼ੁਦਾਈ ਵਿਚ ਕਿਸੇ ਨੂੰ ਸ਼ਰੀਕ ਨਾ ਕਰੋ। ਜੇਕਰ ਤੁਸੀਂ ਮੇਰੀ ਗੱਲ ਨਾ ਮੰਨੀ ਤਾਂ ਯਾਦ ਰੱਖੋ ਰੱਬ ਦਾ ਅਜ਼ਾਬ ਤੁਹਾਡੇ ਤੇ ਟੁੱਟ ਪਵੇਗਾ। ਲੋਕ ਆਪ( ਸ.)ਦੀ ਗੱਲ ਸੁਣ ਕੇ ਚੁੱਪ ਰਹੇ ਪਰੰਤੂ ਆਪ(ਸ.) ਦੇ ਚਾਚਾ ਅਬੂ ਲਹਿਬ ਬੋਲੇ ਕਿ ਕੀ ਤੁਸੀਂ ਇਹੀ ਦੱਸਣ ਲਈ ਸਾਨੂੰ ਇੱਥੇ ਇਕੱਠੇ ਕੀਤਾ ਹੈ। ਅੱਲਾਹ ਦੇ ਰਸੂਲ(ਸ.) ਦੇ ਹਾਲਾਤ ਦੱਸਦੇ ਹਨ ਕਿ ਉਸ ਵੇਲੇ ਆਪ ਦੇ ਸਾਹਮਣੇ ਸਭ ਤੋਂ ਵੱਡੀ ਸਮੱਸਿਆ ਇਹ ਸੀ ਕਿ ਲੋਕ ਕਿਸ ਤਰਾਂ ਅੱਲਾਹ ਦੇ ਅਜ਼ਾਬ ਤੋਂ ਬਚਣ ਅਤੇ ਅੱਲਾਹ ਦੀਆਂ ਰਹਿਮਤਾਂ ਦੇ ਹੱਕਦਾਰ ਬਣਨ। ਕੁਰਆਨ ਵਿਚ ਲਿਖਿਆ ਹੈ ਕਿ ਆਪ(ਸ.) ਨੂੰ ਸੰਬੋਧਨ ਕਰਕੇ ਅੱਲਾਹ ਨੇ ਫ਼ਰਮਾਇਆ ਹੈ, "ਸ਼ਾਇਦ ਤੁਸੀਂ ਅਪਣੇ ਆਪ ਨੂੰ ਇਸ ਗ਼ਮ ਵਿਚ ਹਲਾਕ ਕਰ ਲਵੋਗੇ ਕਿ ਲੋਕ ਈਮਾਨ ਕਬੂਲ ਨਹੀਂ ਕਰਦੇ। (ਅਲ ਸ਼ੋਅਰਾ:3)

ਮੁਆਵੀਆ ਬਿਨ ਹੈਦਾ ਅਲ ਕੁਸ਼ੈਰੀ ਦੱਸਦੇ ਹਨ ਕਿ ਮੈਂ ਅੱਲਾਹ ਦੇ ਰਸੂਲ(ਸ.) ਕੋਲ ਆਇਆ। ਮੈਂ ਕਿਹਾ ਕਿ ਅੱਲਾਹ ਦੇ ਰਸੂਲ(ਸ.) ਮੈਂ ਆਪਣੀਆਂ ਉਂਗਲਾਂ ਦੀਆਂ ਪੋਰਾਂ ਦੀ ਗਿਣਤੀ ਤੋਂ ਵੱਧ ਵਾਰ ਕਸਮ ਖਾਦੀ ਕਿ ਕੁਝ ਵੀ ਹੋ ਜਾਵੇ ਮੈਂ ਆਪ(ਸ.) ਦੇ ਕੋਲ ਨਹੀਂ ਜਾਵਾਂਗਾ ਅਤੇ ਨਾ ਹੀ ਆਪ(ਸ.) ਦਾ ਦੀਨ ਕਬੂਲ ਕਰਾਂਗਾ। ਹੁਣ ਮੈਂ ਆਪ ਦੇ ਕੋਲ ਆਇਆ ਹਾਂ ਅਤੇ ਅੱਲਾਹ ਦੀ ਬੁਲੰਦ ਹਸਤੀ ਦਾ ਵਾਸਤਾ ਦੇ ਕੇ ਆਪ(ਸ.) ਨੂੰ ਕਹਿੰਦਾ ਹਾਂ ਕਿ ਸਾਡੇ ਰੱਬ ਨੇ ਆਪ(ਸ.) ਨੂੰ ਕਿਹੜੀ

ਚੀਜ਼ ਦੇ ਨਾਲ ਸਾਡੇ ਕੋਲ ਭੇਜਿਆ ਹੈ। ਆਪ(ਸ.) ਨੇ ਕਿਹਾ ਕਿ ਇਸਲਾਮ ਦੇ ਨਾਲ। ਉਨ੍ਹਾਂ ਨੇ ਕਿਹਾ ਕਿ ਇਸਲਾਮ ਕੀ ਹੈ।

ਆਪ(ਸ.) ਨੇ ਕਿਹਾ ਕਿ ਤੁਸੀਂ ਕਹੋ ਕਿ ਮੈਂ ਅਪਣਾ ਚਿਹਰਾ ਅੱਲਾਹ ਦੇ ਸਪੁੱਰਦ ਕਰ ਦਿੱਤਾ ਅਤੇ ਮੈਂ ਉਸ ਲਈ ਵਕਫ਼ ਹੋ ਗਿਆ ਅਤੇ ਤੁਸੀਂ ਨਮਾਜ਼ ਕਾਇਮ ਕਰੋ ਅਤੇ ਜ਼ਕਾਤ ਦੇਵੋ ਅਤੇ ਹਰ ਮੁਸਲਮਾਨ ਦਾ ਦੂਜੇ ਮੁਸਲਮਾਨ ਦੇ ਉੱਪਰ ਕਤਲ ਹਰਾਮ ਹੈ। ਮੁਸਲਮਾਨ ਇਕ ਦੂਜੇ ਦੇ ਭਰਾ ਅਤੇ ਮਦਦਗਾਰ ਹਨ। ਸ਼ਿਰਕ ਤੋਂ ਬਾਅਦ ਜਿਹੜਾ ਵਿਅਕਤੀ ਇਸਲਾਮ ਕਬੂਲ ਕਰੇ ਉਸ ਦੇ ਅਮਲ ਅੱਲਾਹ ਉਸ ਵੇਲੇ ਤੱਕ ਕਬੂਲ ਨਹੀਂ ਕਰਦਾ ਜਦ ਤਕ ਉਹ ਸ਼ਿਰਕ ਕਰਨ ਵਾਲਿਆਂ ਭਾਵ ਰੱਬ ਦੀ ਅਵੱਗਿਆ ਕਰਨ ਵਾਲਿਆਂ ਤੋਂ ਵੱਖ ਨਾ ਹੋ ਜਾਵੇ। ਫ਼ਿਰ ਆਪ(ਸ.) ਨੇ ਫ਼ਰਮਾਇਆ ਕਿ ਮੈਨੂੰ ਕੀ ਜ਼ਰੂਰਤ ਸੀ ਕਿ ਮੈਂ ਤੁਹਾਡੀ ਕਮਰ ਫ਼ੜ ਕੇ ਅੱਗ ਤੋਂ ਬਚਾਵਾਂ। ਪਰ ਗੱਲ ਇਹ ਹੈ ਕਿ ਮੇਰਾ ਰੱਬ ਮੈਨੂੰ ਬੁਲਾਉਣ ਵਾਲਾ ਹੈ ਅਤੇ ਮੈਨੂੰ ਪੁੱਛਣ ਵਾਲਾ ਹੈ ਕਿ ਕੀ ਮੇਰਾ ਪੈਗ਼ਾਮ ਮੇਰੇ ਬੰਦਿਆਂ ਤੱਕ ਪਹੁੰਚਾ ਦਿੱਤਾ ਹੈ। ਮੈਂ ਕਹਾਂਗਾ ਕਿ ਹਾਂ, ਮੈਂ ਪਹੁੰਚਾ ਦਿੱਤਾ ਹੈ। ਸੁਣ ਲਵੋ ਕਿ ਤੁਹਾਡੇ ਵਿਚੋਂ ਜਿਹੜੇ ਹਾਜ਼ਿਰ ਨੇ ਉਹ ਗੈਰ ਹਾਜ਼ਿਰ ਤੱਕ ਇਸਲਾਮ ਦਾ ਪੈਗ਼ਾਮ ਪਹੁੰਚਾ ਦਿਉ। ਇਸ ਤੋਂ ਬਾਅਦ ਮੁਆਵੀਆ ਬਿਨ ਹੈਦਾ ਨੇ ਇਸਲਾਮ ਕਬੂਲ ਕਰ ਲਿਆ।

ਅਬੂਬਕਰ ਬਿਨ ਅਬੀ ਕਹਾਫ਼ਾ ਅਪਣੇ ਘਰ ਤੋਂ ਨਿਕਲੇ ਤਾਂ ਜੋ ਅੱਲਾਹ ਦੇ ਰਸੂਲ(ਸ.) ਨਾਲ ਮੁਲਾਕਾਤ ਕਰਨ। ਉਹ ਜਾਹਲੀਅਤ ਦੇ ਸਮੇਂ ਤੋਂ ਹੀ ਆਪ(ਸ.) ਦੇ ਨਾਲ ਸਨ। ਉਨ੍ਹਾਂ ਕਿਹਾ ਕਿ ਅਬੂਕਾਸਿਮ ਮੈਂ ਆਪ(ਸ.) ਨੂੰ ਬਰਾਦਰੀ ਦੀਆਂ ਮਜਲਿਸਾਂ ਵਿਚ ਨਹੀਂ ਵੇਖਦਾ, ਲੋਕ ਆਪ( ਸ.) ਤੇ ਇਹ ਇਲਜ਼ਾਮ ਲਗਾਉਂਦੇ ਹਨ ਕਿ ਆਪ(ਸ.) ਨੇ ਸਾਡੇ ਖ਼ੁਦਾਵਾਂ ਨੂੰ ਛੱਡ ਦਿੱਤਾ ਅਤੇ ਸਾਡੇ ਬਜ਼ੁਰਗਾਂ ਨੂੰ ਬੇਵਕੂਫ਼ ਕਿਹਾ ਹੈ ਅਤੇ ਸਾਡੇ ਬਾਪ ਦਾਦਾ ਨੂੰ ਗੁੰਮਰਾਹ (ਕੁਰਾਹੇ) ਦੱਸਿਆ ਹੈ।

ਅੱਲਾਹ ਦੇ ਰਸੂਲ(ਸ.) ਨੇ ਕਿਹਾ ਕਿ ਹਾਂ ਮੈਂ ਅੱਲਾਹ ਦਾ ਨਬੀ ਹਾਂ ਅਤੇ ਤੁਹਾਨੂੰ ਵੀ ਅੱਲਾਹ ਦੇ ਦੀਨ ਵੱਲ ਬੁਲਾਉਂਦਾ ਹਾਂ, ਰੱਬ ਦੀ ਕਸਮ ਇਹੀ ਠੀਕ ਹੈ ਤੁਸੀਂ ਕਿਸੇ ਨੂੰ ਵੀ ਰੱਬ ਦਾ ਸ਼ਰੀਕ ਨਾ ਠਹਿਰਾਉ ਅਤੇ ਕੇਵਲ ਉਸ ਦੀ ਹੀ ਇਬਾਦਤ ਕਰੋ। ਇਸ ਤੋਂ ਬਾਅਦ ਆਪ(ਸ). ਨੇ ਕੁਰਆਨ ਦੀਆਂ ਕੁਝ ਆਇਤਾਂ ਪੜ੍ਹ ਕੇ ਸੁਣਾਈਆਂ। ਹਜ਼ਰਤ ਅਬੂਬਕਰ ਨੇ ਉਸੇ ਵੇਲੇ ਆਪ(ਸ.) ਦੀ ਨਬੁਵੱਤ ਦਾ

ਇਕਰਾਰ ਕੀਤਾ ਤੇ ਇਸਲਾਮ ਕਬੂਲ ਕਰ ਲਿਆ। ਹਜ਼ਰਤ ਅਬੂ ਬਕਰ ਦੇ ਇਸਲਾਮ ਕਬੂਲ ਕਰਨ ਤੇ ਅੱਲਾਹ ਦੇ ਰਸੂਲ(ਸ.) ਇੰਨੇ ਖ਼ੁਸ਼ ਸਨ ਕਿ ਮੱਕੇ ਦੀਆਂ ਪਹਾੜੀਆਂ ਵਿਚਕਾਰ ਆਪ(ਸ.) ਤੋਂ ਵੱਧ ਕੋਈ ਖ਼ੁਸ਼ ਨਹੀਂ ਸੀ। ਉਮਰ ਬਿਨ ਅਬਸਾ ਦੱਸਦੇ ਹਨ ਕਿ ਮੈਂ ਜਾਹਲੀਅਤ ਦੇ ਸਮੇਂ ਬਾਪ ਦਾਦਿਆਂ ਦੇ ਧਰਮ ਤੋਂ ਸੰਤੁਸ਼ਟ ਨਹੀਂ ਸੀ। ਮੈਂ ਬੁੱਤਾਂ ਨੂੰ ਬੇ-ਹਕੀਕਤ ਸਮਝਦਾ ਸੀ। ਮੈਂ ਆਪਣੀ ਊਠਣੀ ਤੇ ਸਵਾਰ ਹੋ ਕੇ ਮੱਕਾ ਪਹੁੰਚਿਆ। ਉੱਥੇ ਪਤਾ ਚੱਲਿਆ ਕਿ ਅੱਲਾਹ ਦੇ ਰਸੂਲ(ਸ.) ਇਸਲਾਮ ਦਾ ਸੰਦੇਸ਼ ਦੇ ਰਹੇ ਹਨ ਅਤੇ ਲੋਕ ਆਪ(ਸ.) ਦੇ ਪਿੱਛੇ ਪਏ ਹੋਏ ਹਨ। ਭਾਲ ਕਰਕੇ ਅੰਤ ਮੈਂ ਆਪ(ਸ.) ਦੇ ਕੋਲ ਪਹੁੰਚਿਆ। ਮੈਂ ਪੁੱਛਿਆ ਕਿ ਆਪ(ਸ.) ਕੌਣ ਹੋ? ਅੱਲਾਹ ਦੇ ਰਸੂਲ(ਸ.) ਨੇ ਜਵਾਬ ਦਿੱਤਾ ਕਿ ਮੈਂ ਅੱਲਾਹ ਦੇ ਰਸੂਲ ਹਾਂ। ਮੈਂ ਪੁੱਛਿਆ ਕਿ ਰਸੂਲ ਕਿਸ ਨੂੰ ਕਹਿੰਦੇ ਹਨ? ਆਪ ਨੇ ਕਿਹਾ ਕਿ ਰਸੂਲ ਉਹ ਹੁੰਦਾ ਹੈ ਜਿਹੜਾ ਅੱਲਾਹ ਦਾ ਪੈਗ਼ਾਮ ਲੈਕੇ ਆਵੇ। ਮੈਂ ਕਿਹਾ ਕੀ ਇਹ ਸੱਚ ਹੈ ਕਿ ਅੱਲਾਹ ਨੇ ਆਪ(ਸ.) ਨੂੰ ਭੇਜਿਆ ਹੈ।ਆਪ(ਸ.) ਨੇ ਕਿਹਾ ਕਿ ਹਾਂ।ਮੈਂ ਕਿਹਾ ਕਿ ਅੱਲਾਹ ਨੇ ਆਪ(ਸ.) ਨੂੰ ਕਿਹੜੀ ਚੀਜ਼ ਦੇ ਕੇ ਭੇਜਿਆ ਹੈ। ਆਪ(ਸ.) ਨੇ ਕਿਹਾ ਕਿ ਅੱਲਾਹ ਨੂੰ ਇਕ ਮੰਨਿਆ ਜਾਵੇ। ਬੁੱਤਾਂ ਨੂੰ ਤੋੜ ਦਿੱਤਾ ਜਾਵੇ ਅਤੇ ਰਿਸ਼ਤੇਦਾਰਾਂ ਨਾਲ ਚੰਗਾ ਵਰਤਾਉ ਕੀਤਾ ਜਾਵੇ।

ਇਸ ਤੋਂ ਬਾਅਦ ਮੈਂ ਪੁੱਛਿਆ ਕਿ ਇਸ ਕੰਮ ਵਿਚ ਆਪ(ਸ.) ਦੇ ਨਾਲ ਕੌਣ ਹੈ। ਆਪ(ਸ.) ਨੇ ਕਿਹਾ ਇਕ ਗ਼ੁਲਾਮ ਅਤੇ ਇਕ ਆਜ਼ਾਦ ਭਾਵ ਹਜ਼ਰਤ ਅਲੀ ਅਤੇ ਹਜ਼ਰਤ ਜ਼ੈਦ ਬਿਨ ਹਾਰਸਾ। ਮੈਂ ਕਿਹਾ ਕਿ ਮੈਂ ਆਪ(ਸ.) ਦੀ ਪੈਰਵੀ ਕਰਦਾ ਹਾਂ। ਆਪ(ਸ.) ਨੇ ਕਿਹਾ ਕਿ ਇਸ ਸਮੇਂ ਤੁਸੀਂ ਮੇਰੀ ਪੈਰਵੀ ਕਰਨ ਦੀ ਹਾਲਤ ਵਿਚ ਨਹੀਂ ਹੋ ਅਪਣੇ ਘਰ ਵਾਪਿਸ ਚਲੇ ਜਾਵੋ ਅਤੇ ਜਦ ਤੁਹਾਨੂੰ ਪਤਾ ਚੱਲੇ ਕਿ ਮੈਂ ਹਾਵੀ ਹੋ ਗਿਆ ਹਾਂ, ਉਸ ਸਮੇਂ ਆ ਕੇ ਤੁਸੀਂ ਮੇਰੇ ਨਾਲ ਹੋ ਜਾਣਾ। ਉਮਰ ਬਿਨ ਅਬਸਾ ਦੱਸਦੇ ਹਨ ਕਿ ਮੈਂ ਇਸਲਾਮ ਕਬੂਲ ਕਰ ਲਿਆ ਅਤੇ ਵਾਪਿਸ ਅਪਣੇ ਘਰ ਆ ਗਿਆ।

ਕੁਰਆਨ ਵਿਚ ਹੁਕਮ ਆਇਆ ਕਿ ਅਪਣੇ ਨੇੜੇ ਦੇ ਰਿਸ਼ਤੇਦਾਰਾਂ ਨੂੰ ਖ਼ਬਰਦਾਰ ਕਰੋ (26:214)। ਇਸ ਤੋਂ ਬਾਅਦ ਅੱਲਾਹ ਦੇ ਰਸੂਲ(ਸ.) ਨੇ ਆਪਣੇ ਚਾਚਾ ਦੇ ਪੁੱਤਰ ਹਜ਼ਰਤ ਅਲੀ ਬਿਨ ਅਬੀ ਤਾਲਿਬ ਨੂੰ ਕਿਹਾ ਕਿ ਖ਼ਾਣਾ ਤਿਆਰ

ਕਰੋ ਅਤੇ ਬਨੂ ਹਸ਼ਿਮ ਦੇ ਲੋਕਾਂ ਨੂੰ ਮੇਰੇ ਕੋਲ ਬੁਲਾਉ। ਉਸ ਅਨੁਸਾਰ ਖ਼ਾਣਾ ਤਿਆਰ ਕੀਤਾ ਗਿਆ ਅਤੇ ਲੋਕਾਂ ਨੂੰ ਬੁਲਾਇਆ ਗਿਆ। ਲਗਭਗ 40 ਲੋਕ ਇਕੱਠੇ ਹੋਏ। ਜਦ ਲੋਕ ਖ਼ਾਣਾ ਖਾ ਚੁੱਕੇ ਤਾਂ ਆਪ(ਸ.) ਨੇ ਉਨ੍ਹਾਂ ਸਾਹਮਣੇ ਤੌਹੀਦ ਦਾ ਪੈਗ਼ਾਮ ਪੇਸ਼ ਕੀਤਾ ਅਤੇ ਕਿਹਾ ਕਿ ਮੈਨੂੰ ਅੱਲਾਹ ਨੇ ਇਸ ਕੰਮ ਲਈ ਆਪਣਾ ਪੈਗ਼ੰਬਰ ਬਣਾਇਆ ਹੈ। ਤੁਸੀਂ ਲੋਕ ਮੇਰਾ ਇਸ ਕੰਮ ਵਿਚ ਸਾਥ ਦਿਉ। ਆਪ(ਸ.) ਨੇ ਇਹ ਵੀ ਕਿਹਾ ਕਿ ਤੁਹਾਡੇ ਵਿਚੋਂ ਕੌਣ ਮੇਰੇ ਕਰਜ਼ ਦੀ ਅਦਾਇਗੀ ਦੀ ਜ਼ਿੰਮੇਵਾਰੀ ਲੈਂਦਾ ਹੈ ਅਤੇ ਮੇਰੇ ਪਿੱਛੋਂ ਮੇਰੇ ਪਰੀਵਾਰ ਵਿਚ ਮੇਰਾ ਉੱਤਰ ਅਧਿਕਾਰੀ ਬਣਨ ਲਈ ਤਿਆਰ ਹੈ।

ਹਜ਼ਰਤ ਅਲੀ ਕਹਿੰਦੇ ਹਨ ਕਿ ਇਹ ਸੁਣ ਕੇ ਸਾਰੇ ਲੋਕ ਚੁੱਪ ਹੋ ਗਏ। ਕਿਸੇ ਨੇ ਕੋਈ ਉੱਤਰ ਨਾ ਦਿੱਤਾ। ਆਪ(ਸ.) ਨੇ ਇਹੀ ਗੱਲ ਦੂਜੀ ਅਤੇ ਤੀਜੀ ਵਾਰ ਦੁਹਰਾਈ। ਪਰ ਹਾਜ਼ਰ ਲੋਕਾਂ ਵਿਚੋਂ ਕਿਸੇ ਨੇ ਵੀ ਹਿਮਾਇਤ ਦਾ ਵਾਅਦਾ ਨਾ ਕੀਤਾ। ਜਦ ਮੈਂ ਸਾਰਿਆਂ ਨੂੰ ਚੁੱਪ ਵੇਖਿਆ ਤਾਂ ਮੈਂ ਖੜਾ ਹੋ ਗਿਆ। ਮੈਂ ਕਿਹਾ ਕਿ ਐ ਅੱਲਾਹ ਦੇ ਰਸੂਲ(ਸ.) ਭਾਵੇਂ ਮੇਰੀਆਂ ਅੱਖਾਂ ਦੁਖ ਰਹੀਆਂ ਹਨ ਅਤੇ ਮੇਰੀਆਂ ਲੱਤਾਂ ਕਮਜ਼ੋਰ ਹਨ। ਪਰ ਮੈਂ ਇਸ ਰਾਹ ਵਿਚ ਆਪ(ਸ.) ਦਾ ਸਾਥ ਦੇਵਾਂਗਾ। ਇਹ ਸੁਣ ਕੇ ਆਪ ਨੇ ਫ਼ਰਮਾਇਆ ਕਿ ਤੁਸੀਂ ਐ ਅਲੀ, ਤੁਸੀਂ ਐ ਅਲੀ।

ਜ਼ਮਾਦ ਕਬੀਲਾ ਅਜ਼ਦਿਸ਼ਨੋਹ ਨਾਲ ਸਬੰਧ ਰੱਖਦੇ ਸਨ। ਉਹ ਵਪਾਰ ਲਈ ਮੱਕੇ ਆਏ। ਇਕ ਮਜਲਿਸ ਵਿਚ ਅਬੂਜਹਿਲ, ਉਤਬਾ ਬਿਨ ਰਬੀਅ ਅਤੇ ਉਮੀਆ ਬਿਨ ਖ਼ਲਫ਼ ਮੌਜੂਦ ਸਨ। ਉਹ ਲੋਕ ਗੱਲਾਂ ਕਰ ਰਹੇ ਸਨ। ਜ਼ੱਮਾਦ ਵੀ ਉਨ੍ਹਾਂ ਕੋਲ ਬੈਠ ਗਿਆ। ਅਬੂਜਹਿਲ ਨੇ ਕਿਹਾ ਕਿ ਉਸ ਵਿਅਕਤੀ ਨੇ ਸਾਡੇ ਵਿਚ ਫੁੱਟ ਪਾ ਦਿੱਤੀ ਹੈ। ਸਾਡੇ ਬੁੱਤਾਂ ਨੂੰ ਬੁਰਾ ਕਿਹਾ ਹੈ। ਉਮੀਆ ਬੋਲਿਆ ਕਿ ਉਸ ਆਦਮੀ ਦੇ ਮਜਨੂੰ ਹੋਣ ਤੇ ਕੋਈ ਸ਼ਕ ਨਹੀਂ।

ਜ਼ੱਮਾਦ ਕਹਿੰਦੇ ਹਨ ਕਿ ਉਨ੍ਹਾਂ ਲੋਕਾਂ ਦੀਆਂ ਗੱਲਾਂ ਸੁਣ ਕੇ ਮੈਨੂੰ ਸ਼ੱਕ ਹੋਇਆ ਕਿ ਮੁਹੰਮਦ ਤੇ ਸ਼ਾਇਦ ਜਾਦੂ ਦਾ ਅਸਰ ਹੋ ਗਿਆ ਹੈ। ਭਾਵ ਕਿ ਮੈਂ ਜਾਦੂ ਦਾ ਇਲਾਜ ਕਰਨਾ ਜਾਣਦਾ ਸੀ, ਮੈਂ ਮੁਹੰਮਦ ਦੀ ਤਲਾਸ਼ ਵਿਚ ਚੱਲ ਪਿਆ। ਪਹਿਲੇ ਦਿਨ ਤਲਾਸ਼ ਕਰਨ ਤੋ ਬਾਅਦ ਵੀ ਆਪ(ਸ.) ਨਾ ਮਿਲੇ ਤਾਂ ਅਗਲੇ ਦਿਨ ਤਲਾਸ਼ ਜਾਰੀ ਰੱਖੀ। ਅਗਲੇ ਦਿਨ ਵੇਖਿਆ ਕਿ ਆਪ(ਸ.) ਹਜ਼ਰਤ ਇਬਰਾਹੀਮ

(ਅਲੈ.) ਦੀ ਥਾਂ ਤੇ ਨਮਾਜ਼ ਪੜ੍ਹ ਰਹੇ ਹਨ। ਜਦ ਆਪ(ਸ.) ਨਮਾਜ਼ ਪੜ੍ਹ ਚੁੱਕੇ ਤਾਂ ਮੈਂ ਆਪ(ਸ.) ਦੇ ਕੋਲ ਗਿਆ ਅਤੇ ਆਪ(ਸ.) ਨੂੰ ਕਿਹਾ, ਕਿ ਐ ਮੁਹੰਮਦ(ਸ.)! ਮੈਂ ਉਨ੍ਹਾਂ ਚੀਜ਼ਾਂ ਦਾ ਇਲਾਜ ਕਰਦਾ ਹਾਂ ਜੇਕਰ ਆਪ(ਸ.) ਆਗਿਆ ਦੇਵੋ ਤਾਂ ਆਪ ਦਾ ਇਲਾਜ ਕਰਾਂ ਸ਼ਾਇਦ ਅੱਲਾਹ ਆਪ(ਸ.) ਨੂੰ ਸ਼ਿਫ਼ਾ ਦੇਵੇ।ਅੱਲਾਹ ਦੇ ਰਸੂਲ ਨੇ ਜ਼ਮਾਦ ਦੀ ਗੱਲ ਦਾ ਕੋਈ ਉੱਤਰ ਨਾ ਦਿੱਤਾ। ਆਪ(ਸ.) ਨੇ ਕਿਹਾ ਕਿ ਸਾਰੀ ਪ੍ਰਸੰਸਾ ਅੱਲਾਹ ਲਈ ਹੀ ਹੈ। ਸਾਰੀਆਂ ਵਿਸ਼ੇਸ਼ਤਾਵਾਂ ਅੱਲਾਹ ਲਈ ਹੀ ਹਨ। ਅਸੀਂ ਉਸੇ ਤੋਂ ਹੀ ਮਦਦ ਚਾਹੁੰਦੇ ਹਾਂ। ਅੱਲਾਹ ਜਿਸ ਨੂੰ ਸਹੀ ਰਾਹ ਵਿਖਾਏ ਕੋਈ ਉਸ ਨੂੰ ਗੁੰਮਰਾਹ ਕਰਨ ਵਾਲਾ ਨਹੀਂ ਅਤੇ ਜਿਸ ਨੂੰ ਗੁੰਮਰਾਹ ਕਰੇ ਕੋਈ ਉਸ ਨੂੰ ਸਿੱਧਾ ਰਾਹ ਵਿਖਾਉਣ ਵਾਲਾ ਨਹੀਂ। ਮੈਂ ਇਸ ਗੱਲ ਦੀ ਗਵਾਹੀ ਦਿੰਦਾ ਹਾ ਕਿ ਕੇਵਲ ਇਕ ਅੱਲਾਹ ਹੀ ਬੰਦਗੀ ਦੇ ਯੋਗ ਹੈ।ਉਸ ਦਾ ਕੋਈ ਸ਼ਰੀਕ ਨਹੀਂ। ਇਹ ਗੱਲ ਆਪ(ਸ.) ਨੇ ਤਿੰਨ ਵਾਰ ਕਹੀ।

ਜ਼ੱਮਾਦ ਨੇ ਕਿਹਾ ਕਿ ਰੱਬ ਦੀ ਸਹੁੰ ਮੈਂ ਕਾਹਨਾਂ ਅਤੇ ਜਾਦੂਗਰਾਂ ਦੀਆਂ ਗੱਲਾਂ ਸੁਣੀਆਂ ਹਨ ਅਤੇ ਸ਼ਾਇਰਾਂ ਦੇ ਕਲਾਮ ਤੋਂ ਵੀ ਜਾਣੂ ਹਾਂ ਪਰ ਆਪ(ਸ.) ਨੇ ਜਿਹੜੇ ਸ਼ਬਦ ਕਹੇ ਹਨ ਮੈਂ ਕਦੀ ਨਹੀਂ ਸੁਣੇ। ਆਪਣਾ ਹੱਥ ਦਿਉ, ਮੈਂ ਆਪ(ਸ.) ਨਾਲ ਇਸਲਾਮ ਤੇ ਬੈਅਤ ਕਰਦਾ ਹਾਂ। ਉਹ ਉਸੀ ਸਮੇਂ ਇਸਲਾਮ ਵਿਚ ਦਾਖਿਲ ਹੋ ਗਿਆ।

ਹਿਸੀਨ ਕਹਿੰਦੇ ਹਨ ਕਿ ਕੁਰੈਸ਼ ਦੇ ਕੁਝ ਲੋਕ ਉਨ੍ਹਾਂ ਕੋਲ ਆਏ। ਹਿਸੀਨ ਜ਼ਿਆਦਾ ਉਮਰ ਦੇ ਵਿਅਕਤੀ ਸਨ ਅਤੇ ਕੁਰੈਸ਼ ਉਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਸਨ। ਕੁਰੈਸ਼ ਨੇ ਹਿਸੀਨ ਨੂੰ ਕਿਹਾ ਕਿ ਆਪ(ਸ.) ਉਸ ਆਦਮੀ (ਮੁਹੰਮਦ ਸ.) ਨਾਲ ਗੱਲ ਕਰੋ। ਉਹ ਸਾਡੇ ਖ਼ੁਦਾਵਾਂ ਨੂੰ ਬੁਰਾ ਕਹਿੰਦਾ ਹੈ। ਉਹ ਲੋਕ ਹਿਸੀਨ ਦੇ ਨਾਲ ਆਪ(ਸ.) ਕੋਲ ਆਏ। ਹਿਸੀਨ ਨੇ ਕਿਹਾ ਕਿ ਇਹ ਕੀ ਗੱਲਾਂ ਹਨ ਜੋ ਸਾਡੇ ਕੋਲ ਪਹੁੰਚ ਰਹੀਆਂ ਹਨ। ਤੁਸੀਂ ਸਾਡੇ ਖ਼ੁਦਾਵਾਂ ਨੂੰ ਬੁਰਾ ਕਹਿੰਦੇ ਹੋ ਪਰੰਤੂ ਆਪ(ਸ.) ਦੇ ਪਿਤਾ ਤਾਂ ਬਹੁਤ ਚੰਗੇ ਆਦਮੀ ਸਨ।

ਅੱਲਾਹ ਦੇ ਰਸੂਲ(ਸ.) ਨੇ ਉਸ ਨੂੰ ਕਿਹਾ ਕਿ ਇਹ ਦੱਸੋ ਤੁਸੀਂ ਕਿੰਨੇ ਖ਼ੁਦਾਵਾਂ ਦੀ ਪੂਜਾ ਕਰਦੇ ਹੋ। ਹਿਸੀਨ ਨੇ ਕਿਹਾ ਕਿ ਸੱਤ ਜਿਹੜੇ ਧਰਤੀ ਤੇ ਅਤੇ ਇਕ ਜਿਹੜਾ ਅਸਮਾਨਾਂ ਵਿਚ ਹੈ। ਆਪ(ਸ.) ਨੇ ਕਿਹਾ ਕਿ ਜਦ ਤੁਹਾਡੇ ਤੇ

ਮੁਸੀਬਤ ਆਉਂਦੀ ਹੈ ਤਾਂ ਕਿਹੜੇ ਖ਼ੁਦਾ ਨੂੰ ਪੁਕਾਰਦੇ ਹੋ। ਹਿਸੀਨ ਨੇ ਕਿਹਾ ਕਿ ਅਸਮਾਨ ਵਾਲੇ ਰੱਬ ਨੂੰ। ਆਪ(ਸ.) ਨੇ ਦੁਬਾਰਾ ਪੁੱਛਿਆ ਕਿ ਜਦ ਤੁਹਾਡੇ ਮਾਲ ਦਾ ਨੁਕਸਾਨ ਹੁੰਦਾ ਹੈ ਤਾਂ ਉਸ ਸਮੇਂ ਕਿਸ ਨੂੰ ਪੁਕਾਰਦੇ ਹੋ।ਹਿਸੀਨ ਨੇ ਕਿਹਾ ਕਿ ਅਸਮਾਨ ਵਾਲੇ ਰੱਬ ਨੂੰ।

ਅੱਲਾਹ ਦੇ ਰਸੂਲ(ਸ.) ਨੇ ਕਿਹਾ ਕਿ ਤੁਹਾਡੀ ਫ਼ਰਿਆਦ ਸੁਨਣ ਵਾਲਾ ਰੱਬ ਤਾਂ ਇਕ ਹੈ ਅਤੇ ਤੁਸੀਂ ਉਸ ਦੇ ਨਾਲ ਦੂਜਿਆਂ ਨੂੰ ਸ਼ਰੀਕ ਕਰਦੇ ਹੋ। ਹਿਸੀਨ ਨੇ ਕਿਹਾ ਕਿ ਮੈਨੂੰ ਅਫ਼ਸੋਸ ਹੋਇਆ ਹੈ ਕਿ ਮੈਂ ਅਜਿਹੇ ਵਿਅਕਤੀ ਨਾਲ ਕਦੇ ਗੱਲ ਨਹੀਂ ਕੀਤੀ। ਇਸ ਤੋਂ ਬਾਅਦ ਅੱਲਾਹ ਦੇ ਰਸੂਲ ਨੇ ਕਿਹਾ ਕਿ ਐ ਹਿਸੀਨ, ਇਸਲਾਮ ਕਬੂਲ ਕਰੋ, ਤੁਸੀਂ ਮੁਕਤੀ ਪਾ ਜਾਉਗੇ। ਹਿਸੀਨ ਨੇ ਕਿਹਾ ਕਿ ਮੇਰੇ ਹੋਰ ਵੀ ਘਰ ਵਾਲੇ ਹਨ ਤਾਂ ਉਨ੍ਹਾਂ ਲਈ ਮੈਂ ਕੀ ਕਹਾਂ। ਆਪ(ਸ.) ਨੇ ਕਿਹਾ ਇਸ ਤਰਾਂ ਦੁਆ ਕਰੋ ਕਿ ਐ ਅੱਲਾਹ ਮੈਂ ਤੇਰੇ ਤੋਂ ਹਿਦਾਇਤ ਮੰਗਦਾ ਹਾਂ।ਤੁਸੀਂ ਮੇਰੇ ਮੁਆਮਲੇ ਨੂੰ ਸਹੀ ਕਰ ਦਿਉ ਅਤੇ ਮੈਨੂੰ ਅਜਿਹਾ ਇਲਮ ਦਿਉ ਜਿਹੜਾ ਮੈਨੂੰ ਲਾਭ ਪਹੁੰਚਾਵੇ। ਹਿਸੀਨ ਨੇ ਇਸ ਦੁਆ ਨੂੰ ਦੁਹਰਾਇਆ ਅਤੇ ਜਾਣ ਤੋਂ ਪਹਿਲਾਂ ਇਸਲਾਮ ਕਬੂਲ ਕਰ ਲਿਆ।

ਹਿਜਰਤ ਤੋਂ ਪਹਿਲਾਂ ਮਦੀਨੇ ਦੇ ਕਬੀਲਾ ਖ਼ਿਜ਼ਰਜ ਦਾ ਇਕ ਵਫ਼ਦ ਮੱਕੇ ਆਇਆ। ਉਨ੍ਹਾਂ ਦਾ ਮਕਸਦ ਇਹ ਸੀ ਕਿ ਕੁਰੈਸ਼ ਨਾਲ ਆਪਣੀ ਹਿਮਾਇਤ ਦਾ ਵਾਅਦਾ ਕਰਨ। ਇਸ ਵਫ਼ਦ ਵਿਚ ਅੱਯਾਸ ਬਿਨ ਮੁਆਜ਼ ਵੀ ਸ਼ਾਮਿਲ ਸਨ। ਅੱਲਾਹ ਦੇ ਰਸੂਲ(ਸ.) ਨੂੰ ਉਨ੍ਹਾਂ ਦੇ ਆਉਣ ਦਾ ਪਤਾ ਲੱਗਾ ਤਾਂ ਆਪ(ਸ.) ਉਨ੍ਹਾਂ ਦੇ ਪੜਾਅ ਦੇ ਸਥਾਨ ਤੇ ਉਨ੍ਹਾਂ ਨੂੰ ਮਿਲਣ ਗਏ।

ਜਦ ਆਪ(ਸ.) ਉਨ੍ਹਾਂ ਦੇ ਕੋਲ ਬੈਠ ਗਏ ਤਾਂ ਆਪ(ਸ.) ਨੇ ਕਿਹਾ ਕਿ ਕੀ ਤੁਸੀਂ ਚਾਹੁੰਦੇ ਹੋ ਕਿ ਜਿਸ ਕੰਮ ਲਈ ਤੁਸੀਂ ਇੱਥੇ ਆਏ ਹੋ, ਉਸ ਤੋਂ ਚੰਗੀ ਗੱਲ ਮੈਂ ਤੁਹਾਨੂੰ ਦੱਸਾਂ। ਉਨ੍ਹਾਂ ਕਿਹਾ ਕਿ ਉਹ ਕਿਹੜੀ ਹੈ। ਆਪ(ਸ.) ਨੇ ਕਿਹਾ ਕਿ ਮੈਂ ਅੱਲਾਹ ਦਾ ਰਸੂਲ ਹਾਂ। ਅੱਲਾਹ ਨੇ ਮੈਨੂੰ ਆਪਣੇ ਬੰਦਿਆ ਵੱਲ ਭੇਜਿਆ ਹੈ ਕਿ ਮੈਂ ਲੋਕਾਂ ਨੂੰ ਅੱਲਾਹ ਵੱਲ ਬੁਲਾਵਾਂ ਅਤੇ ਉਨ੍ਹਾਂ ਨੂੰ ਦੱਸਾਂ ਕਿ ਉਹ ਸਿਰਫ਼ ਇਕ ਅੱਲਾਹ ਦੀ ਇਬਾਦਤ ਕਰਨ ਅਤੇ ਉਸ ਦੇ ਨਾਲ ਕਿਸੇ ਦੂਜੇ ਨੂੰ ਸ਼ਰੀਕ ਨਾ ਕਰਨ। ਅੱਲਾਹ ਨੇ ਮੇਰੇ ਉੱਤੇ ਆਪਣਾ ਕਲਾਮ ਉਤਾਰਿਆ ਹੈ। ਇਸ ਤੋਂ ਬਾਅਦ ਆਪ(ਸ.) ਨੇ

ਕੁਰਆਨ ਦਾ ਇਕ ਹਿੱਸਾ ਪੜ੍ਹ ਕੇ ਉਨ੍ਹਾਂ ਨੂੰ ਸੁਣਾਇਆ।

ਅੱਯਾਸ ਬਿਨ ਮੁਆਜ਼ ਜੋ ਉਸ ਸਮੇਂ ਨੌਜਵਾਨ ਸਨ, ਉਨ੍ਹਾਂ ਨੇ ਆਪ(ਸ.) ਦੀਆਂ ਗੱਲਾਂ ਸੁਣਕੇ ਆਪਣੇ ਲੋਕਾਂ ਨੂੰ ਕਿਹਾ ਕਿ ਐ ਮੇਰੀ ਕੌਮ ਦੇ ਲੋਕੋ! ਰੱਬ ਦੀ ਕਸਮ ਇਹ ਗੱਲ ਉਸ ਤੋਂ ਬਹਿਤਰ ਹੈ ਕਿ ਜਿਸ ਲਈ ਤੁਸੀਂ ਇੱਥੇ ਆਏ ਹੋ। ਇਹ ਸੁਣ ਕੇ ਵਫ਼ਦ ਦੇ ਇਕ ਵਿਅਕਤੀ ਅਨਸ ਬਿਨ ਰਾਫ਼ੇਅ ਨੇ ਆਪਣੇ ਹੱਥ ਵਿਚ ਮਿੱਟੀ ਲੈ ਕੇ ਅੱਯਾਸ ਬਿਨ ਮੁਆਜ਼ ਦੇ ਚਿਹਰੇ ਤੇ ਸੁੱਟੀ ਅਤੇ ਕਿਹਾ ਕਿ ਇਨ੍ਹਾਂ ਗੱਲਾਂ ਨੂੰ ਛੱਡੋ। ਰੱਬ ਦੀ ਕਸਮ ਅਸੀਂ ਤਾਂ ਇੱਥੇ ਕਿਸੇ ਹੋਰ ਕੰਮ ਲਈ ਆਏ ਹਾਂ। ਅੱਯਾਸ ਬਿਨ ਮੁਆਜ਼ ਚੁੱਪ ਹੋ ਗਏ। ਇਸ ਤੋਂ ਬਾਅਦ ਅੱਲਾਹ ਦੇ ਰਸੂਲ(ਸ.) ਵਾਪਿਸ ਆ ਗਏ ਅਤੇ ਉਹ ਲੋਕ ਆਪਣਾ ਕੰਮ ਕਰਕੇ ਮਦੀਨੇ ਵੱਲ ਵਾਪਿਸ ਚਲੇ ਗਏ।

ਮਦੀਨਾ ਪਹੁੰਚ ਕੇ ਅੱਯਾਸ ਬਿਨ ਮੁਆਜ਼ ਦਾ ਇੰਤਕਾਲ ਹੋ ਗਿਆ। ਉਨ੍ਹਾਂ ਦੇ ਕਬੀਲੇ ਦੇ ਜਿਹੜੇ ਲੋਕ ਮੌਤ ਦੇ ਸਮੇਂ ਉਨ੍ਹਾਂ ਦੇ ਕੋਲ ਸਨ। ਉਨ੍ਹਾਂ ਵਿਚੋਂ ਇਕ ਵਿਅਕਤੀ ਦਾ ਬਿਆਨ ਹੈ ਕਿ ਅੰਤਿਮ ਸਮੇਂ ਵਿਚ ਕਲਮਾ ਤੱਯਬਾ ਅਤੇ ਅੱਲਾਹੁ ਅਕਬਰ ਅਤੇ ਸੁਬਹਾਨ ਅੱਲਾਹ ਦੇ ਸ਼ਬਦ ਉਨ੍ਹਾਂ ਦੀ ਜ਼ੁਬਾਨ ਉੱਤੇ ਸਨ। ਉਨ੍ਹਾਂ ਦੇ ਨੇੜੇ ਦੇ ਲੋਕਾਂ ਨੂੰ ਉਹ ਸ਼ਬਦ ਸਹੀ ਸੁਣ ਰਹੇ ਸਨ।

ਅਬਦੁੱਲ੍ਹਾ ਬਿਨ ਕਾਅਬ ਬਿਨ ਮਾਲਿਕ ਦੱਸਦੇ ਹਨ ਕਿ ਅੱਲਾਹ ਦੇ ਰਸੂਲ(ਸ.) ਨਬੁਵੱਤ ਮਿਲਣ ਤੋਂ ਬਾਅਦ ਤਿੰਨ ਸਾਲ ਛੁੱਪ ਕੇ ਮੱਕੇ ਵਿਚ ਇਸਲਾਮ ਦਾ ਸੰਦੇਸ਼ ਦਿੰਦੇ ਰਹੇ। ਇਸ ਤੋਂ ਬਾਅਦ ਲਗਭਗ ਦਸ ਸਾਲ ਤੱਕ ਆਪ(ਸ.) ਨੇ ਖ਼ੁੱਲੇ ਤੌਰ ਤੇ ਲੋਕਾਂ ਨੂੰ ਤੌਹੀਦ ਦਾ ਸੰਦੇਸ਼ ਦਿੱਤਾ। ਅਬੂ ਤਾਲਿਬ ਦੇ ਦਿਹਾਂਤ ਤੋਂ ਬਾਅਦ ਆਪ ਹੱਜ ਦੇ ਸਮੇਂ ਵਿਚ ਉੱਕਾਜ਼, ਮੁਦਜ਼ੱਲਾ ਅਤੇ ਜ਼ੁਲਮਿਜਾਜ਼ ਦੇ ਮੇਲਿਆ ਤੇ ਜਾਂਦੇ ਅਤੇ ਲੋਕਾਂ ਦੀਆਂ ਠਹਿਰਣ ਵਾਲੀਆਂ ਥਾਵਾਂ ਵਿਚ ਉਨ੍ਹਾਂ ਨੂੰ ਮਿਲ ਕੇ ਆਪਣੇ ਰੱਬ ਦਾ ਪੈਗ਼ਾਮ ਦਿੰਦੇ। ਇਸ ਦੇ ਨਾਲ ਆਪ(ਸ.) ਇਹ ਵੀ ਕਹਿੰਦੇ ਕਿ ਤੁਸੀਂ ਮੈਨੂੰ ਆਪਣੀ ਹਿਫ਼ਾਜ਼ਤ ਵਿਚ ਲੈ ਲਵੋ ਤਾਂ ਜੋ ਮੈਂ ਅੱਲਾਹ ਦਾ ਪੈਗ਼ਾਮ ਪਹੁੰਚਾਉਣ ਦਾ ਕੰਮ ਕਰ ਸਕਾਂ ਜਿਹੜਾ ਇਸ ਕੰਮ ਵਿਚ ਮੇਰੀ ਮਦਦ ਕਰੇਗਾ। ਅੱਲਾਹ ਇਸ ਦੇ ਬਦਲੇ ਉਸ ਨੂੰ ਜੰਨਤ ਦੇਵੇਗਾ। ਪਰੰਤੂ ਕੋਈ ਵੀ ਕਬੀਲਾ ਆਪ(ਸ.) ਦੀ ਮਦਦ ਅਤੇ ਹਿਫ਼ਾਜ਼ਤ ਲਈ ਤਿਆਰ ਨਾ ਹੋਇਆ। ਆਪ(ਸ.) ਅਰਬ ਦੇ ਹਰ ਇਕ ਕਬੀਲੇ ਦੇ ਕੋਲ ਗਏ। ਪਰੰਤੂ ਕਿਸੇ ਵੀ ਕਬੀਲੇ ਨੇ ਆਪ( ਸ.)

ਦੀ ਹਿਫ਼ਾਜ਼ਤ ਦੀ ਜ਼ਿੰਮੇਵਾਰੀ ਨਾ ਲਈ। ਇਸੇ ਵਿਚਕਾਰ ਆਪ(ਸ.) ਬਨੁ ਆਮਿਰ ਦੇ ਪਾਸ ਗਏ। ਆਪ(ਸ.) ਉਸ ਹਾਲਤ ਵਿਚ ਵਾਪਸ ਆਏ ਕਿ ਲੋਕ ਆਪ(ਸ.) ਤੇ ਪੱਥਰ ਮਾਰ ਰਹੇ ਸਨ।

ਆਪ(ਸ.) ਕਬੀਲਾ ਬਨੂ ਮੁਹਾਰਿਬ ਬਿਨ ਖ਼ਸਫ਼ਾ ਨੂੰ ਮਿਲੇ। ਇਸ ਕਬੀਲੇ ਵਿਚ ਇਕ ਬੁੱਢਾ ਆਦਮੀ ਸੀ ਜਿਸ ਦੀ ਉਮਰ ਸੋ ਸਾਲ ਤੋਂ ਜ਼ਿਆਦਾ ਸੀ। ਆਪ(ਸ.) ਨੇ ਉਸ ਨੂੰ ਤੌਹੀਦ ਦੀ ਦਾਅਵਤ ਦਿੱਤੀ ਤੇ ਕਿਹਾ ਕਿ ਤੁਸੀਂ ਮੈਨੂੰ ਹਿਫ਼ਾਜ਼ਤ ਵਿਚ ਲੈ ਲਵੋ ਤਾਂ ਕਿ ਮੈਂ ਅੱਲਾਹ ਦਾ ਪੈਗ਼ਾਮ ਪਹੁੰਚਾਉਣ ਦਾ ਕੰਮ ਕਰ ਸਕਾਂ। ਉਸ ਬੁੱਢੇ ਨੇ ਉੱਤਰ ਦਿੱਤਾ ਕਿ ਤੁਹਾਡੀ ਕੌਮ ਤੁਹਾਡਾ ਹਾਲ ਚੰਗੀ ਤਰਾਂ ਜਾਣਦੀ ਹੈ। ਰੱਬ ਦੀ ਕਸਮ, ਜਿਹੜਾ ਵਿਅਕਤੀ ਤੁਹਾਨੂੰ ਇੱਥੋ ਲੈ ਕੇ ਜਾਵੇਗਾ ਉਹ ਪੂਰੇ ਹੱਜ ਦੇ ਸਮੇਂ ਵਿਚ ਇਕੱਠੀ ਹੋਣ ਵਾਲੀਆਂ ਚੀਜ਼ਾਂ ਵਿਚੋਂ ਸਭ ਤੋਂ ਬੁਰੀ ਚੀਜ਼ ਲੈ ਕੇ ਜਾਵੇਗਾ। ਇਸ ਲਈ ਤੁਸੀਂ ਸਾਨੂੰ ਮੁਆਫ਼ ਹੀ ਰੱਖੋ।

ਆਪ(ਸ.) ਦੇ ਚਾਚਾ ਅਬੂਲਹਿਬ ਵੀ ਉੱਥੇ ਮੌਜੂਦ ਸੀ ਆਪ(ਸ.) ਦੇ ਜਾਣ ਤੋਂ ਬਾਅਦ ਉਸ ਨੇ ਬੁੱਢੇ ਨੂੰ ਕਿਹਾ ਕਿ ਜੇਕਰ ਹੱਜ ਦੇ ਸਮੇਂ ਇਕੱਠੇ ਹੋਣ ਵਾਲੇ ਸਾਰੇ ਲੋਕ ਤੁਹਾਡੇ ਵਾਂਗ ਜਵਾਬ ਦੇਣ ਤਾਂ ਇਹ ਵਿਅਕਤੀ ਜਿਸ ਨਵੇਂ ਦੀਨ ਨੂੰ ਲੈ ਕੇ ਆਇਆ ਉਹ ਇਸ ਨੂੰ ਛੱਡ ਦੇਵੇਗਾ।

ਅਬਦੁੱਲ੍ਹਾ ਬਿਨ ਵਾਬਸਾ ਅਬਸੀ ਕਹਿੰਦੇ ਹਨ ਕਿ ਅੱਲਾਹ ਦੇ ਰਸੂਲ ਸਾਡੇ ਠਹਿਰਨ ਵਾਲੇ ਸਥਾਨ ਤੇ ਆਏ ਤੇ ਅਸੀਂ ਖ਼ੈਫ਼ ਮਸਜਿਦ ਕੋਲ ਠਹਿਰੇ ਹੋਏ ਸੀ। ਆਪ(ਸ.) ਊਠਣੀ ਤੇ ਸਵਾਰ ਸਨ। ਆਪ(ਸ.)ਦੇ ਪਿੱਛੇ ਜ਼ੈਦ ਬਿਨ ਹਾਰਸਾ ਬੈਠੇ ਹੋਏ ਸਨ। ਆਪ(ਸ.) ਨੇ ਸਾਨੂੰ ਤੌਹੀਦ ਦੀ ਦਾਅਵਤ ਦਿੱਤੀ। ਖ਼ੁਦਾ ਦੀ ਕਸਮ, ਅਸੀਂ ਆਪ(ਸ.) ਨੂੰ ਕੋਈ ਉੱਤਰ ਨਾ ਦਿੱਤਾ ਅਤੇ ਇਹ ਕੋਈ ਅਸੀਂ ਚੰਗਾ ਕੰਮ ਨਹੀਂ ਕੀਤਾ।

ਅਸੀਂ ਆਪ(ਸ.) ਬਾਰੇ ਪਹਿਲਾਂ ਹੀ ਸੁਣ ਰੱਖਿਆ ਸੀ ਕਿ ਆਪ(ਸ.) ਹੱਜ ਸਮੇਂ ਕਬੀਲਿਆਂ ਕੋਲ ਜਾਂਦੇ ਹਨ ਅਤੇ ਉਨ੍ਹਾਂ ਨੂੰ ਇਸਲਾਮ ਦੀ ਦਾਅਵਤ ਦਿੰਦੇ ਹਨ। ਅੱਲਾਹ ਦੇ ਰਸੂਲ(ਸ.) ਸਾਡੇ ਕੋਲ ਖੜੇ ਹੋਏ ਆਪਣੀ ਗੱਲ ਕਹਿ ਰਹੇ ਹਨ ਅਤੇ ਅਸੀਂ ਚੁੱਪ ਸੁਣਦੇ ਰਹੇ।

ਸਾਡੇ ਨਾਲ ਮੈਸਰਾ ਬਿਨ ਮਸਰੂਕ ਅਬਸੀ ਸਨ। ਉਨ੍ਹਾਂ ਨੇ ਕਬੀਲੇ ਦੇ ਲੋਕਾਂ

ਨੂੰ ਕਿਹਾ ਕਿ ਰੱਬ ਦੀ ਕਸਮ, ਜੇਕਰ ਅਸੀਂ ਉਸ ਆਦਮੀ ਦੀ ਗੱਲ ਮੰਨ ਲੈਂਦੇ ਅਤੇ ਉਸ ਨੂੰ ਨਾਲ ਲੈ ਜਾਂਦੇ ਆਪਣੇ ਕਾਫ਼ਲੇ ਵਿਚ ਠਹਿਰਾਉਂਦੇ ਤਾਂ ਇਹ ਚੰਗੀ ਹੁੰਦੀ। ਅਤੇ ਮੈਂ ਰੱਬ ਦੀ ਕਸਮ ਖਾ ਕੇ ਕਹਿੰਦਾ ਹਾਂ ਉਸ ਵਿਅਕਤੀ ਦੀ ਗੱਲ ਇੱਥੋਂ ਤੱਕ ਹਾਵੀ ਹੋਵੇਗੀ ਕਿ ਉਹ ਹਰ ਥਾਂ ਪਹੁੰਚ ਜਾਵੇਗੀ। ਉਸ ਨੂੰ ਸੁਣ ਕੇ ਕੌਮ ਨੇ ਮੈਸਰਾ ਨੂੰ ਕਿਹਾ ਕਿ ਇਨ੍ਹਾਂ ਗੱਲਾਂ ਨੂੰ ਛੱਡੋ। ਤੁਸੀਂ ਅਜਿਹੀ ਗੱਲ ਕਿਉਂ ਕਹਿੰਦੇ ਹੋ ਜਿਸ ਨੂੰ ਮੰਨਣ ਲਈ ਸਾਡੇ ਵਿਚੋਂ ਕੋਈ ਵੀ ਤਿਆਰ ਨਹੀਂ। ਮੈਸਰਾ ਦੀ ਗੱਲ ਸੁਣ ਕੇ ਅੱਲਾਹ ਦੇ ਰਸੂਲ(ਸ.) ਨੂੰ ਉਨ੍ਹਾਂ ਤੋਂ ਉਮੀਦ ਜਾਗੀ। ਆਪ(ਸ.) ਨੇ ਮੈਸਰਾ ਨੂੰ ਕਿਹਾ ਕਿ ਤੁਸੀਂ ਹੀ ਮੇਰੀ ਗੱਲ ਮੰਨ ਲਵੋ। ਉਸ ਨੇ ਉੱਤਰ ਵਿਚ ਕਿਹਾ ਕਿ ਆਪ(ਸ.) ਦੀ ਗੱਲਬਾਤ ਚੰਗੀ ਹੈ। ਇਸ ਵਿਚ ਰੌਸ਼ਨੀ ਹੈ ਪਰ ਮੈਂ ਕੀ ਕਰਾਂ, ਜੇਕਰ ਆਪ(ਸ.) ਦੀ ਗੱਲ ਮੰਨ ਲਵਾਂ ਤਾਂ ਮੇਰੀ ਕੌਮ ਮੇਰੇ ਵਿਰੁੱਧ ਹੋ ਜਾਵੇਗੀ। ਆਪ(ਸ.) ਜਾਣਦੇ ਹੋ ਕਿ ਆਦਮੀ ਆਪਣੀ ਕੌਮ ਨਾਲ ਹੀ ਰਹਿ ਸਕਦਾ ਹੈ। ਜੇਕਰ ਅਪਣੀ ਕੌਮ ਸਮੇਂ ਸਿਰ ਸਾਥ ਨਾ ਦੇਵੇ ਤਾਂ ਦੁਸ਼ਮਣਾਂ ਤੋਂ ਕੀ ਉਮੀਦ ਕੀਤੀ ਜਾ ਸਕਦੀ ਹੈ। ਨਬੁਵੱਤ ਦੇ ਮੁਢਲੇ ਦਿਨਾਂ ਦੀ ਘਟਨਾ ਹੈ। ਆਪ(ਸ.) ਦੇ ਚਾਚਾ ਦੇ ਪੁੱਤਰ ਅਲੀ ਇਬਨੇ ਅਬੀ ਤਾਲਿਬ ਆਪ ਦੇ ਘਰ ਆਏ। ਆਪ(ਸ.) ਅਤੇ ਆਪ(ਸ.) ਦੀ ਬੀਵੀ ਹਜ਼ਰਤ ਖ਼ਦੀਜਾ ਨਮਾਜ਼ ਪੜ੍ਹ ਰਹੇ ਸਨ। ਜਦੋਂ ਹਜ਼ਰਤ ਅਲੀ (ਰਜ਼ਿ.) ਨੇ ਪੁੱਛਿਆ ਕਿ ਆਪ(ਸ.) ਕੀ ਕਰ ਰਹੇ ਹੋ ਤਾਂ ਹਜ਼ਰਤ ਮੁਹੰਮਦ(ਸ.) ਨੇ ਉੱਤਰ ਦਿੱਤਾ ਕਿ ਇਹ ਅੱਲਾਹ ਦਾ ਦੀਨ ਹੈ ਜਿਸ ਨੂੰ ਅੱਲਾਹ ਨੇ ਆਪਣੇ ਲਈ ਪਸੰਦ ਕੀਤਾ ਹੈ ਅਤੇ ਮੈਨੂੰ ਇਸ ਦਾ ਲੋਕਾਂ ਤੱਕ ਸੰਦੇਸ਼ ਦੇਣ ਲਈ ਭੇਜਿਆ ਹੈ। ਮੈਂ ਤੁਹਾਨੂੰ ਅੱਲਾਹ ਵੱਲ ਬੁਲਾਉਂਦਾ ਹਾਂ। ਉਸ ਦਾ ਕੋਈ ਸ਼ਰੀਕ ਨਹੀਂ। ਉਸ ਨੇ ਹੁਕਮ ਦਿੱਤਾ ਹੈ ਕਿ ਸਿਰਫ਼ ਉਸ ਦੀ ਇਬਾਦਤ ਕੀਤੀ ਜਾਵੇ। ਹਜ਼ਰਤ ਅਲੀ ਨੇ ਕਿਹਾ ਕਿ ਇਹ ਅਜਿਹੀ ਗੱਲ ਹੈ ਜਿਸ ਨੂੰ ਮੈਂ ਇਸ ਤੋਂ ਪਹਿਲਾਂ ਨਹੀਂ ਸੁਣਿਆ। ਮੈਂ ਇਸ ਬਾਰੇ ਕੋਈ ਫ਼ੈਸਲਾ ਨਹੀਂ ਕਰ ਸਕਦਾ ਜਦ ਤੱਕ ਇਸ ਬਾਰੇ ਆਪਣੇ ਪਿਤਾ ਅਬੂਤਾਲਿਬ ਨੂੰ ਦੱਸ ਨਾ ਦੇਵਾਂ। ਇਹ ਨਬੁਵੱਤ ਦਾ ਮੁਢਲਾ ਸਮਾਂ ਸੀ। ਹਜ਼ਰਤ ਮੁਹੰਮਦ(ਸ.) ਨਹੀਂ ਚਾਹੁੰਦੇ ਸਨ ਕਿ ਅਬੂਤਾਲਿਬ ਨੂੰ ਇਸ ਦੀ ਖ਼ਬਰ ਮਿਲੇ। ਆਪ(ਸ.) ਨੇ ਕਿਹਾ, ਐ ਅਲੀ ਜੇਕਰ ਤੁਸੀਂ ਇਸਲਾਮ ਕਬੂਲ ਨਹੀਂ ਕਰਦੇ ਤਾਂ ਇਸ ਮਾਮਲੇ ਨੂੰ ਛੁਪਾ ਕੇ ਰੱਖਣਾ। ਇਸ ਘਟਨਾਂ ਤੋਂ ਕੁਝ ਦਿਨ ਬਾਅਦ ਹਜ਼ਰਤ ਅਲੀ ਨੇ ਇਸਲਾਮ ਕਬੂਲ ਕਰ ਲਿਆ।

ਹਜ਼ਰਤ ਉਸਮਾਨ ਕਹਿੰਦੇ ਹਨ ਕਿ ਮੈਂ ਆਪਣੀ ਮਾਸੀ ਉਰਵਾ ਬਿਨਤ ਅਬਦੁੱਲ ਮੁਤਲਿਬ ਦੇ ਘਰ ਉਨ੍ਹਾਂ ਦੀ ਖ਼ਬਰ ਲੈਣ ਗਿਆ। ਉੱਥੇ ਹਜ਼ਰਤ ਮੁਹੰਮਦ(ਸ.) ਵੀ ਮੌਜੂਦ ਸਨ। ਮੈਂ ਆਪ(ਸ.) ਵੱਲ ਧਿਆਨ ਨਾਲ ਵੇਖਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦਿਨਾਂ ਵਿਚ ਆਪ(ਸ.) ਦੀ ਨਬੁੱਵਤ ਦਾ ਆਮ ਚਰਚਾ ਸੀ। ਮੈਨੂੰ ਇਸ ਤਰਾਂ ਵੇਖਦੇ ਹੋਏ ਹਜ਼ਰਤ ਮੁਹੰਮਦ(ਸ.) ਨੇ ਪੁੱਛਿਆ ਉਸਮਾਨ ਕੀ ਗੱਲ ਹੈ? ਮੈਂ ਕਿਹਾ "ਮੈਨੂੰ ਆਪ(ਸ.) ਤੇ ਹੈਰਾਨੀ ਹੁੰਦੀ ਹੈ ਕਿ ਸਾਡੇ ਵਿਚ ਆਪ(ਸ.) ਦਾ ਕੀ ਦਰਜਾ ਸੀ ਅਤੇ ਹੁਣ ਕੀ ਇਲਜ਼ਾਮ ਲੱਗ ਰਹੇ ਹਨ।" ਹਜ਼ਰਤ ਮੁਹੰਮਦ(ਸ.) ਨੇ ਇਸ ਦੇ ਜਵਾਬ ਵਿਚ ਕੁਰਆਨ ਦੀਆਂ ਕੁਝ ਆਇਤਾਂ ਪੜ੍ਹੀਆਂ। ਇਸ ਤੋਂ ਬਾਅਦ ਜਾਣ ਲੱਗੇ ਤਾਂ ਮੈਂ ਵੀ ਆਪ(ਸ.) ਦੇ ਪਿੱਛੇ ਚੱਲ ਪਿਆ ਇੱਥੋਂ ਤੱਕ ਕਿ ਆਪ(ਸ.) ਦੇ ਪਾਸ ਇਸਲਾਮ ਕਬੂਲ ਕਰ ਲਿਆ।

ਇਕ ਦਿਨ ਹਜ਼ਰਤ ਮੁਹੰਮਦ(ਸ.) ਇਕ ਪਹਾੜੀ ਤੇ ਇਬਾਦਤ ਕਰ ਰਹੇ ਸਨ। ਅਬੂਜਹਿਲ ਨੇ ਦੇਖਿਆ ਤਾਂ ਇਕ ਪੱਥਰ ਖਿੱਚ ਕੇ ਮਾਰਿਆ। ਜਿਸ ਨਾਲ ਆਪ(ਸ.) ਜ਼ਖਮੀ ਹੋ ਗਏ ਅਤੇ ਖ਼ੂਨ ਵਗਣ ਲੱਗਾ। ਇਕ ਵਿਅਕਤੀ ਇਹ ਦ੍ਰਿਸ਼ ਵੇਖ ਰਿਹਾ ਸੀ। ਉਸ ਨੇ ਜਾ ਕੇ ਹਜ਼ਰਤ ਮੁਹੰਮਦ(ਸ.) ਦੇ ਚਾਚਾ ਹਜ਼ਰਤ ਹਮਜ਼ਾ ਨੂੰ ਇਹ ਸਾਰੀ ਘਟਨਾ ਦੱਸੀ ਅਤੇ ਕਿਹਾ ਕਿ ਐ ਹਮਜ਼ਾ ਤੇਰੀ ਗ਼ੈਰਤ ਨੂੰ ਕੀ ਹੋ ਗਿਆ ਹੈ ਕਿ ਲੋਕ ਤੁਹਾਡੇ ਭਤੀਜੇ ਨੂੰ ਮਾਰ ਰਹੇ ਹਨ ਅਤੇ ਤੁਸੀਂ ਉਨ੍ਹਾਂ ਦੀ ਮਦਦ ਨਹੀਂ ਕਰ ਸਕਦੇ। ਹਮਜ਼ਾ ਇਕ ਪਹਿਲਵਾਨ ਸਨ ਅਤੇ ਹੁਣੇ ਹੁਣੇ ਸ਼ਿਕਾਰ ਤੋਂ ਵਾਪਸ ਆਏ ਸਨ। ਉਨ੍ਹਾਂ ਦੇ ਹੱਥ ਵਿਚ ਇਕ ਲੋਹੇ ਦੀ ਕਮਾਨ ਸੀ। ਉਸ ਨੂੰ ਲੈ ਕੇ ਸਿੱਧੇ ਅਬੂਜਹਿਲ ਦੇ ਘਰ ਗਏ ਅਤੇ ਕਮਾਨ ਇੰਨੀ ਜ਼ੋਰ ਨਾਲ ਮਾਰੀ ਕਿ ਖ਼ੂਨ ਵਗਣ ਲੱਗਾ। ਇਸ ਤੋਂ ਬਾਅਦ ਹਮਜ਼ਾ ਹਜ਼ਰਤ ਮੁਹੰਮਦ(ਸ.) ਦੇ ਪਾਸ ਆਏ ਅਤੇ ਕਿਹਾ ਕਿ ਭਤੀਜੇ, ਮੈਂ ਤੁਹਾਡਾ ਬਦਲਾ ਲੈ ਲਿਆ ਹੈ। ਆਪ(ਸ.) ਨੇ ਫ਼ਰਮਾਇਆ, ਚਾਚਾ, ਜੇਕਰ ਤੁਸੀਂ ਇਸਲਾਮ ਕਬੂਲ ਕਰ ਲੈਂਦੇ ਤਾਂ ਸ਼ਾਇਦ ਇਸ ਤੋਂ ਬਿਹਤਰ ਹੁੰਦਾ ਅਤੇ ਮੈਨੂੰ ਇਸ ਤੋਂ ਜ਼ਿਆਦਾ ਖ਼ੁਸ਼ੀ ਹੁੰਦੀ। ਇਸ ਤੋਂ ਬਾਅਦ ਹਜ਼ਰਤ ਹਮਜ਼ਾ ਮੁਸਲਮਾਨ ਹੋ ਗਏ। ਹਮਜ਼ਾ ਦੇ ਇਸਲਾਮ ਕਬੂਲ ਕਰਨ ਤੋਂ ਬਾਅਦ ਕੁਝ ਹੋਰ ਆਦਮੀ ਵੀ ਮੁਸਲਮਾਨ ਹੋ ਗਏ ਅਤੇ ਹੁਣ ਮੁਸਲਮਾਨਾ ਦੀ ਗਿਣਤੀ 30 ਤੱਕ ਪਹੁੰਚ ਗਈ। ਕੁਰੈਸ਼ ਨੇ ਸਾਰੇ ਕਬੀਲਿਆਂ ਨੂੰ ਇਕੱਠਾ ਕੀਤਾ ਤਾਂ ਜੋ ਇਸਲਾਮ ਦੇ ਵੱਧ ਰਹੇ

ਪ੍ਰਭਾਵ ਨੂੰ ਰੋਕਣ ਲਈ ਵਿਚਾਰ ਵਟਾਂਦਰਾ ਕੀਤਾ ਜਾ ਸਕੇ। ਉਸ ਸਮੇਂ ਉਮਰ ਬਿਨ ਖ਼ੱਤਾਬ ਪੂਰੇ ਜਵਾਨ ਸਨ ਉਨ੍ਹਾਂ ਪੂਰੇ ਜੋਸ਼ ਵਿਚ ਕਿਹਾ ਕਿ ਮੈਂ ਮੁਹੰਮਦ ਨੂੰ ਹੀ ਕਤਲ ਕਰ ਦਿੰਦਾ ਹਾਂ ਅਤੇ ਮੱਕੇ ਨੂੰ ਉਨ੍ਹਾਂ ਦੀ ਬੁਰਾਈ ਤੋਂ ਮੁਕਤੀ ਦਿਲਾ ਦਿੰਦਾ ਹਾਂ। ਉਮਰ ਪੱਕੇ ਇਰਾਦੇ ਦੇ ਵਿਅਕਤੀ ਸਨ। ਉਨ੍ਹਾਂ ਦਾ ਕੱਦ ਇੰਨ੍ਹਾ ਲੰਮਾਂ ਸੀ ਕਿ ਹਿਜਰਤ ਤੋਂ ਬਾਅਦ ਜਦ ਮਸਜਿਦ ਨਬਵੀ ਬਣਾਈ ਗਈ ਅਤੇ ਹਜ਼ਰਤ ਉਮਰ ਉਸ ਵਿਚ ਦਾਖਿਲ ਹੋਣ ਲੱਗੇ ਤਾਂ ਉਨ੍ਹਾਂ ਦਾ ਸਿਰ ਛੱਤ ਨਾਲ ਜਾ ਵੱਜਿਆ।(ਹਜ਼ਰਤ ਉਮਰ ਦੇ ਇਸਲਾਮ ਕਬੂਲਣ ਦੀ ਘਟਣਾ ਅੱਗੇ ਆਵੇਗੀ।) ਕਬੀਲਾ ਬਨੀ ਮਾਲਿਕ ਦੇ ਇਕ ਵਿਅਕਤੀ ਨੇ ਬਿਆਨ ਕੀਤਾ ਹੈ ਕਿ ਮੈਂ ਹਜ਼ਰਤ ਮੁਹੰਮਦ(ਸ.) ਨੂੰ ਜ਼ੁਲਮਿਜਾਜ਼ ਦੇ ਬਾਜ਼ਾਰ ਵਿਚ ਜਾਂਦੇ ਹੋਏ ਦੇਖਿਆ। ਆਪ(ਸ.) ਕਹਿ ਰਹੇ ਸਨ ਕਿ ਲੋਕੋ ਲਾ ਇਲਾਹਾ ਇਲੱਲਾਹ ਕਹੋ। ਤੁਸੀਂ ਕਾਮਯਾਬ ਹੋ ਜਾਵੋਗੇ। ਅਬੂਲਹਿਬ ਆਪ(ਸ.) ਤੇ ਮਿੱਟੀ ਸੁੱਟਦਾ ਅਤੇ ਕਹਿੰਦਾ ਕਿ ਇਸ ਤੋਂ ਬਚੋ, ਅਜਿਹਾ ਨਾ ਹੋਵੇ ਕਿ ਉਹ ਆਪ ਨੂੰ ਆਪ ਦੇ ਦੀਨ ਤੋਂ ਭਟਕਾ ਦੇਵੇ। ਪਰੰਤੂ ਹਜ਼ਰਤ ਮੁਹੰਮਦ(ਸ.) ਨੇ ਉਸ ਦੀਆਂ ਗੱਲਾਂ ਵੱਲ ਕੋਈ ਧਿਆਨ ਨਾ ਦਿੱਤਾ।

ਅਬੂਸੁਫ਼ਿਆਨ ਆਪਣੀ ਪਤਨੀ ਹਿੰਦਾ ਨੂੰ ਘੋੜੇ ਤੇ ਬਿਠਾ ਕੇ ਆਪਣੇ ਖੇਤਾਂ ਵੱਲ ਜਾ ਰਹੇ ਸਨ। ਉਨ੍ਹਾਂ ਦੇ ਲੜਕੇ ਮੁਆਵੀਆ ਅੱਗੇ ਸਨ। ਉਹ ਉਸ ਸਮੇਂ ਚੜ੍ਹਦੀ ਜਵਾਨੀ ਵਿਚ ਸਨ। ਉਨ੍ਹਾਂ ਨੂੰ ਸਾਹਮਣੇ ਤੋਂ ਹਜ਼ਰਤ ਮੁਹੰਮਦ(ਸ.) ਆਉਂਦੇ ਨਜ਼ਰ ਆਏ। ਅਬੂਸੁਫ਼ਿਆਨ ਨੇ ਕਿਹਾ ਕਿ ਮੁਆਵੀਆ ਤੂੰ ਉੱਤਰ ਜਾ ਤਾਂ ਜੋ ਮੁਹੰਮਦ(ਸ.)ਇਸ ਤੇ ਸਵਾਰ ਹੋ ਜਾਵੇ। ਮੁਆਵੀਆ ਕਹਿੰਦੇ ਹਨ ਕਿ ਮੈਂ ਉੱਤਰ ਗਿਆ ਅਤੇ ਹਜ਼ਰਤ ਮੁਹੰਮਦ(ਸ.) ਮੇਰੇ ਗਧੇ ਤੇ ਸਵਾਰ ਹੋ ਕੇ ਅੱਗੇ ਅੱਗੇ ਤੁਰ ਪਏ। ਫਿਰ ਹਜ਼ਰਤ ਮੁਹੰਮਦ(ਸ.) ਨੇ ਸਾਡੇ ਵੱਲ ਧਿਆਨ ਕਰਕੇ ਕਿਹਾ ਐ ਸੁਫ਼ਿਆਨ ਬਿਨ ਹਰਬ ਅਤੇ ਐ ਹਿੰਦਾ, ਰੱਬ ਦੀ ਕਸਮ ਤੁਸੀਂ ਇਕ ਦਿਨ ਮਰਨਾ ਹੈ। ਇਸ ਤੋਂ ਬਾਅਦ ਤੁਸੀਂ ਦੁਬਾਰਾ ਜ਼ਿੰਦਾ ਕੀਤੇ ਜਾਵੋਗੇ। ਫਿਰ ਜੋ ਨੇਕ ਹੋਵੇਗਾ ਉਹ ਜੰਨਤ ਵਿਚ ਜਾਵੇਗਾ ਅਤੇ ਜਿਹੜਾ ਬੁਰਾ ਹੋਵੇਗਾ ਉਹ ਜਹੰਨਮ ਵਿਚ। ਅਬੂਸੁਫ਼ਿਆਨ ਨੇ ਪੁੱਛਿਆ ਕਿ ਤੁਸੀਂ ਕਹਿ ਦਿੱਤਾ। ਆਪ(ਸ.) ਨੇ ਕਿਹਾ ਕਿ ਹਾਂ ਅਤੇ ਗਧੇ ਤੋਂ ਹੇਠਾਂ ਉੱਤਰ ਗਏ ਅਤੇ ਮੈਂ ਸਵਾਰ ਹੋ ਗਿਆ। ਮੇਰੀ ਮਾਂ ਹਿੰਦਾ ਨੇ ਮੇਰੇ ਪਿਤਾ ਅਬੂਸੁਫ਼ਿਆਨ ਨੂੰ ਕਿਹਾ,“ਕੀ ਤੁਸੀਂ ਇਸੇ ਜਾਦੂਗਰ ਲਈ ਮੇਰੇ ਪੁੱਤਰ ਨੂੰ

ਸਵਾਰੀ ਤੋਂ ਉਤਾਰ ਦਿੱਤਾ ਸੀ। ਅਬੂਸੁਫ਼ਿਆਨ ਨੇ ਕਿਹਾ ਕਿ ਰੱਬ ਦੀ ਕਸਮ ਉਹ ਜਾਦੂਗਰ ਨਹੀਂ, ਉਹ ਝੂਠਾ ਨਹੀਂ।

ਅਬੂਜਹਿਲ ਦੀ ਇਕ ਸੇਵਾਦਾਰ ਸੀ। ਜਿਸ ਦਾ ਨਾਂ ਸੁਮੱਯਾ ਸੀ। ਉਹ ਮੁਸਲਮਾਨ ਹੋ ਗਈ। ਅਬੂਜਹਿਲ ਨੂੰ ਪਤਾ ਲੱਗਿਆ। ਉਸ ਨੇ ਸੁਮੱਯਾ ਨੂੰ ਕਿਹਾ ਕਿ ਨਵੇਂ ਧਰਮ ਨੂੰ ਛੱਡ ਦਿਉ। ਸੁਮੱਯਾ ਨੇ ਜਵਾਬ ਦਿੱਤਾ ਕਿ ਮੈਂ ਹਜ਼ਰਤ ਮੁਹੰਮਦ(ਸ.) ਦੇ ਧਰਮ ਨੂੰ ਨਹੀਂ ਛੱਡਾਂਗੀ। ਅਬੂਜਹਿਲ ਨੇ ਸੁਮੱਯਾ ਨੂੰ ਬੰਨ ਦਿੱਤਾ ਅਤੇ ਇੰਨੇ ਕੋੜੇ ਮਾਰੇ ਕਿ ਉਨ੍ਹਾਂ ਦੀ ਹਾਲਤ ਵਿਗੜ ਗਈ। ਹਜ਼ਰਤ ਅਬੂਬਕਰ ਹੁਣ ਤੱਕ ਜੋ ਛੇ ਗ਼ਲਾਮਾਂ ਨੂੰ ਖ਼ਰੀਦ ਕੇ ਆਜ਼ਾਦ ਕਰ ਚੁੱਕੇ ਸਨ। ਅਬੂਜਹਿਲ ਕੋਲ ਪਹੁੰਚੇ ਅਤੇ ਹਜ਼ਰਤ ਸੁਮੱਯਾ ਨੂੰ ਆਜ਼ਾਦ ਕਰਾਉਣ ਲਈ ਇਕ ਸੋ ਦੀਨਾਰ ਦੀ ਪੇਸ਼ਕਸ਼ ਕੀਤੀ। ਜਦੋਂ ਉਹ ਰਾਜ਼ੀ ਨਾ ਹੋਇਆ ਤਾਂ ਆਪ ਨੇ ਕਿਹਾ ਕਿ ਤੁਸੀਂ ਜਿਹੜੀ ਵੀ ਕੀਮਤ ਮੰਗੋਗੇ। ਮੈਂ ਦੇਣ ਲਈ ਤਿਆਰ ਹਾਂ। ਪਰੰਤੂ ਉਹ ਕਿਸੇ ਵੀ ਕੀਮਤ ਤੇ ਹਜ਼ਰਤ ਸੁਮੱਯਾ ਨੂੰ ਵੇਚਣ ਲਈ ਤਿਆਰ ਨਾ ਹੋਇਆ। ਸੁਮੱਯਾ ਬੱਚਿਆ ਨੂੰ ਖਿਲਾਉਣ ਪਿਲਾਉਣ ਦਾ ਵੀ ਕੰਮ ਕਰਦੀ ਸੀ। ਇਸ ਲਈ ਜਿਨ੍ਹਾਂ ਔਰਤਾਂ ਦੇ ਬੱਚਿਆ ਦੇ ਜਨਮ ਸਮੇਂ ਸੁਮੱਯਾ ਨੇ ਮਦਦ ਕੀਤੀ ਸੀ ਸਭ ਨੇ ਸਿਫ਼ਾਰਿਸ਼ ਕੀਤੀ ਕਿ ਸੁਮੱਯਾ ਨੂੰ ਨਾ ਮਾਰੋ। ਪਰੰਤੂ ਅਬੂਜਹਿਲ ਨੇ ਉਨ੍ਹਾਂ ਦੀ ਬੇਨਤੀ ਪ੍ਰਵਾਨ ਨਾ ਕੀਤੀ। ਅਬੂ ਜਹਿਲ ਨੇ ਸੁਮੱਯਾ ਦੇ ਇੰਨੇ ਕੋੜੇ ਮਾਰੇ ਕਿ ਉਨ੍ਹਾਂ ਦੀ ਹਾਲਤ ਵਿਗੜ੍ਹ ਗਈ।ਉਸ ਦੀ ਹਿੱਲਣ ਦੀ ਵੀ ਤਾਕਤ ਨਾ ਰਹੀ ਫ਼ਿਰ ਵੀ ਇਹੀ ਕਹਿੰਦੀ ਰਹੀ ਕਿ ਮੁਹੰਮਦ ਦਾ ਧਰਮ ਨਾ ਛੱਡਾਂਗੀ। ਅੰਤ ਇਕ ਦਿਨ ਅਬੂਜਹਿਲ ਸੁਮੱਯਾ ਨੂੰ ਅੱਲਾਹ ਦੇ ਘਰ ਖ਼ਾਨਾ ਕਾਅਬਾ ਕੋਲ ਲੈ ਗਿਆ ਅਤੇ ਸਭ ਦੇ ਸਾਹਮਣੇ ਕਿਹਾ ਕਿ ਤੂੰ ਮੁਹੰਮਦ ਦੇ ਧਰਮ ਨੂੰ ਛੱਡਦੀ ਹੈ ਜਾਂ ਨਹੀਂ। ਸੁਮੱਯਾ ਨੇ ਇਨਕਾਰ ਕਰ ਦਿੱਤਾ। ਅਬੂਜਿਹਲ ਦੇ ਹੱਥ ਵਿਚ ਨੇਜ਼ਾ ਸੀ ਜੋ ਉਸ ਨੇ ਸੁਮੱਯਾ ਦੇ ਪੇਟ ਵਿਚ ਆਰ ਪਾਰ ਕਰ ਦਿੱਤਾ। ਇਸ ਤਰਾਂ ਇਸਲਾਮ ਦੇ ਇਤਿਹਾਸ ਵਿਚ ਇਕ ਔਰਤ ਹਜ਼ਰਤ ਸੁਮੱਯਾ ਨੂੰ ਪਹਿਲੇ ਸ਼ਹੀਦ ਦਾ ਦਰਜਾ ਪ੍ਰਾਪਤ ਹੋ ਗਿਆ।

# ਕੁਝ ਖ਼ਾਸ ਲੋਕਾਂ ਦਾ ਇਸਲਾਮ ਕਬੂਲ ਕਰਨਾ

ਮੱਕੇ ਵਿਚ ਦੋ ਵਿਅਕਤੀ ਅਜਿਹੇ ਸਨ ਜਿਹੜੇ ਆਪਣੇ ਸਿਧਾਂਤਾਂ ਕਾਰਨ ਪ੍ਰਸਿੱਧ ਸਨ। ਇਕ ਉਮਰ ਬਿਨ ਹੱਸਾਮ ਅਤੇ ਦੂਜੇ ਉਮਰ ਬਿਨ ਖ਼ੱਤਾਬ। ਅੱਲਾਹ ਦੇ ਰਸੂਲ(ਸ.)ਨੇ ਦੁਆ ਕੀਤੀ ਕਿ ਐ ਅੱਲਾਹ ਉਮਰ ਬਿਨ ਖ਼ੱਤਾਬ ਜਾਂ ਉਮਰ ਬਿਨ ਹੱਸਾਮ ਦੁਆਰਾ ਇਸਲਾਮ ਦੀ ਤਰੱਕੀ ਫ਼ਰਮਾ। ਇਸ ਦੇ ਕੁੱਝ ਦਿਨ ਬਾਅਦ ਉਮਰ ਬਿਨ ਖ਼ੱਤਾਬ ਨੇ ਇਸਲਾਮ ਕਬੂਲ ਕਰ ਲਿਆ।

ਉਮਰ ਬਿਨ ਖ਼ੱਤਾਬ ਪਹਿਲਾਂ ਅੱਲਾਹ ਦੇ ਰਸੂਲ(ਸ.) ਅਤੇ ਇਸਲਾਮ ਦੇ ਪ੍ਰਚਾਰ ਵਿਰੁੱਧ ਸਨ। ਇਕ ਦਿਨ ਉਨ੍ਹਾਂ ਨੂੰ ਬਹੁਤ ਗੁੱਸਾ ਆਇਆ। ਉਨ੍ਹਾਂ ਨੇ ਇਹ ਇਰਾਦਾ ਕੀਤਾ ਕਿ ਆਪ(ਸ.) ਨੂੰ ਕਤਲ ਕਰ ਦੇਵਾਂ। ਇਸ ਦਾ ਕਾਰਨ ਇਹ ਹੈ ਕਿ ਜਦ ਮੁਸਲਮਾਨਾਂ ਦੀ ਗਿਣਤੀ 30 ਤੱਕ ਪਹੁੰਚ ਗਈ। ਕੁਰੈਸ਼ ਨੇ ਸਾਰੇ ਕਬੀਲਿਆਂ ਨੂੰ ਇਕੱਠਾ ਕੀਤਾ ਤਾਂ ਜੋ ਇਸਲਾਮ ਦੇ ਵੱਧ ਰਹੇ ਪ੍ਰਭਾਵ ਨੂੰ ਰੋਕਣ ਲਈ ਵਿਚਾਰ ਵਟਾਂਦਰਾ ਕਰਨ। ਉਸ ਸਮੇਂ ਉਮਰ ਬਿਨ ਖੱਤਾਬ ਪੂਰੇ ਜਵਾਨ ਸਨ ਉਨ੍ਹਾਂ ਪੂਰੇ ਜੋਸ਼ ਵਿਚ ਕਿਹਾ ਕਿ ਮੈਂ ਮੁਹੰਮਦ ਨੂੰ ਹੀ ਕਤਲ ਕਰ ਦਿੰਦਾ ਹਾਂ ਅਤੇ ਮੱਕੇ ਨੂੰ ਉਨ੍ਹਾਂ ਦੀ ਬੁਰਾਈ ਤੋਂ ਮੁਕਤੀ ਦਿਲਾ ਦਿੰਦਾ ਹਾਂ। ਉਮਰ ਪੱਕੇ ਇਰਾਦੇ ਦੇ ਵਿਅਕਤੀ ਸਨ। ਉਹ ਤਲਵਾਰ ਲੈ ਕੇ ਆਪਣੇ ਘਰ ਤੋਂ ਨਿਕਲੇ। ਰਾਹ ਵਿਚ ਨਈਮ ਬਿਨ ਅਬਦੁੱਲ੍ਹਾ ਮਿਲੇ। ਉਨ੍ਹਾਂ ਪੁੱਛਿਆ ਕਿ ਐ ਉਮਰ, ਇਸ ਦੁਪਿਹਰ ਵਿਚ ਕਿੱਥੇ ਜਾ ਰਹੇ ਹੋ। ਉਮਰ ਨੇ ਕਿਹਾ ਕਿ ਮੈਂ ਮੁਹੰਮਦ(ਸ.) ਨੂੰ ਕਤਲ ਕਰਨ ਜਾ ਰਿਹਾ ਹਾਂ। ਇਸ ਸਾਬੀ ਨੇ ਕੁਰੈਸ਼ ਵਿਚ ਫੁੱਟ ਪਾ ਦਿੱਤੀ ਹੈ।ਉਸ ਨੇ ਸਾਨੂੰ ਬੇਵਕੂਫ਼ ਦੱਸਿਆ ਹੈ ਅਤੇ ਸਾਡੇ ਦੀਨ ਤੇ ਇਲਜ਼ਾਮ ਲਗਾਇਆ ਹੈ ਅਤੇ ਸਾਡੇ ਇਸ਼ਟਾਂ ਨੂੰ ਬੁਰਾ ਕਹਿੰਦਾ ਹੈ।

ਨਈਮ ਨੇ ਕਿਹਾ ਕਿ ਐ ਉਮਰ, ਰੱਬ ਦੀ ਕਸਮ, ਤੁਹਾਡੇ ਨਫ਼ਸ ਨੇ ਤੁਹਾਨੂੰ ਧੋਖੇ ਵਿਚ ਪਾ ਰੱਖਿਆ ਹੈ। ਕੀ ਤੁਸੀਂ ਸਮਝਦੇ ਹੋ ਕਿ ਤੁਸੀਂ ਮੁਹੰਮਦ ਨੂੰ ਕਤਲ ਕਰ ਦੇਵੋਗੇ ਅਤੇ ਬਨੂਅਬਦ ਬਿਨ ਮੁਨਾਫ਼ ਤੁਹਾਨੂੰ ਛੱਡ ਦੇਣਗੇ। ਫ਼ਿਰ ਉਨ੍ਹਾਂ ਨੇ ਕਿਹਾ ਕਿ ਮੁਹੰਮਦ ਤੋਂ ਪਹਿਲਾਂ ਆਪਣੇ ਘਰ ਦੀ ਖ਼ਬਰ ਲਵੋ। ਉਮਰ ਨੇ ਪੁਛਿਆ ਕਿ ਕਿਹੜਾ ਘਰ। ਨਈਮ ਨੇ ਕਿਹਾ ਕਿ ਤੇਰੀ ਭੈਣ ਫ਼ਾਤਿਮਾ(ਰਜ਼ੀ.) ਅਤੇ ਉਸ ਦੇ ਪਤੀ ਸਈਦ ਬਿਨ ਜ਼ੈਦ(ਰਜ਼ੀ.) ਨੇ ਮੁਹੰਮਦ ਦਾ ਧਰਮ ਕਬੂਲ ਕਰ ਲਿਆ ਹੈ। ਪਹਿਲਾਂ ਤੁਹਾਨੂੰ

ਉਨ੍ਹਾਂ ਨੂੰ ਸੁਧਾਰਨਾ ਚਾਹੀਦਾ ਹੈ।

ਇਹ ਸੁਣ ਕੇ ਉਮਰ ਨੂੰ ਹੋਰ ਵੀ ਗੁੱਸਾ ਆ ਗਿਆ। ਇਸੇ ਹਾਲਤ ਵਿਚ ਆਪਣੀ ਭੈਣ ਦੇ ਘਰ ਪਹੁੰਚੇ। ਉਸ ਸਮੇਂ ਭੈਣ ਅਤੇ ਉਸ ਦੇ ਪਤੀ ਦੋਵੇ ਘਰ ਵਿਚ ਸਨ ਅਤੇ ਇਕ ਹੋਰ ਮੁਸਲਮਾਨ ਖ਼ੱਬਾਬ(ਰਜ਼ੀ.) ਨੂੰ ਕੁਰਆਨ ਦੀ ਸਿੱਖਿਆ ਦੇ ਰਹੇ ਸਨ। ਹਜ਼ਰਤ ਉਮਰ(ਰਜ਼ੀ.) ਦੀ ਆਹਟ ਸੁਣ ਕੇ ਖ਼ੱਬਾਬ ਛੁਪ ਗਏ। ਹਜ਼ਰਤ ਉਮਰ(ਰਜ਼ੀ.) ਨੇ ਘਰ ਦੇ ਅੰਦਰ ਦਾਖਿਲ ਹੁੰਦੇ ਹੀ ਆਪਣੀ ਭੈਣ ਤੇ ਉਸ ਦੇ ਪਤੀ ਨੂੰ ਕਿਹਾ ਕਿ ਮੈਂ ਸੁਣਿਆ ਕਿ ਤੁਸੀਂ ਦੋਵੇਂ ਸਾਬੀ ਹੋ ਗਏ ਹੋ। ਆਪ ਦੇ ਬਹਿਨੋਈ ਨੇ ਕਿਹਾ ਕਿ ਐ ਉਮਰ ਜੇਕਰ ਬਾਪ ਦਾਦਿਆਂ ਦਾ ਧਰਮ ਸੱਚਾ ਨਾ ਹੋਵੇ ਤਾਂ ਅਜਿਹੀ ਹਾਲਤ ਵਿਚ ਕੀ ਕਰਨਾ ਚਾਹੀਦਾ ਹੈ। ਇਹ ਸੁਣ ਕੇ ਉਮਰ ਨੂੰ ਇੰਨ੍ਹਾਂ ਜ਼ਿਆਦਾ ਗੁੱਸਾ ਆਇਆ ਕਿ ਉਨ੍ਹਾਂ ਨੇ ਦੋਵਾਂ ਨੂੰ ਇੰਨਾਂ ਮਾਰਿਆ ਕਿ ਦੋਵਾਂ ਦੇ ਚਿਹਰੇ ਤੋਂ ਖ਼ੂਨ ਵਗਣ ਲੱਗਾ। ਭੈਣ ਨੇ ਕਿਹਾ ਕਿ ਐ ਖ਼ੱਤਾਬ ਦੇ ਪੁੱਤਰ ਤੁਸੀਂ ਜੋ ਕੁਝ ਕਰਨਾ ਹੈ ਕਰੋ। ਹੁਣ ਤਾਂ ਅਸੀਂ ਇਸਲਾਮ ਕਬੂਲ ਕਰ ਚੁੱਕੇ ਹਾਂ।

ਅੰਤ ਭੈਣ ਨੂੰ ਖ਼ੂਨ ਵਿਚ ਲਿਬੜਿਆ ਵੇਖ ਕੇ ਹਜ਼ਰਤ ਉਮਰ(ਰਜ਼ੀ.) ਦਾ ਗੁੱਸਾ ਠੰਡਾ ਹੋ ਗਿਆ ਅਤੇ ਉਨ੍ਹਾਂ ਦਾ ਜ਼ਮੀਰ ਜਾਗ ਉੱਠਿਆ। ਉਨ੍ਹਾਂ ਨੇ ਕਿਹਾ ਕਿ ਜਿਹੜੀ ਕਿਤਾਬ ਤੁਸੀਂ ਪੜ੍ਹ ਰਹੇ ਸੀ ਮੈਨੂੰ ਵੀ ਦਿਖਾਉ। ਹੁਣ ਖ਼ੱਬਾਬ(ਰਜ਼ੀ.) ਵੀ ਬਾਹਰ ਆ ਗਏ। ਉਹ ਲੋਕ ਕੁਰਆਨ ਦੀ ਸੂਰਤ ਤਾਹਾ ਪੜ੍ਹ ਰਹੇ ਸੀ। ਇਹ ਸੂਰਤ ਹਜ਼ਰਤ ਉਮਰ(ਰਜ਼ੀ.) ਨੂੰ ਦਿੱਤੀ ਗਈ। ਉਨ੍ਹਾਂ ਨੇ ਪੜ੍ਹਨਾ ਸ਼ੁਰੂ ਕੀਤਾ। ਹਰ ਆਇਤ ਉਨ੍ਹਾਂ ਦੇ ਦਿਲ ਵਿਚ ਉੱਤਰ ਰਹੀ ਸੀ। ਇੱਥੋਂ ਤੱਕ ਕਿ ਉਨ੍ਹਾਂ ਦੇ ਮੂੰਹ ਤੋਂ ਆਪਣੇ ਆਪ ਨਿਕਲਿਆ ਕਿ ਇਹ ਕਿੰਨਾ ਚੰਗਾ ਅਤੇ ਉੱਚਾ ਕਲਾਮ ਹੈ।

ਉਸ ਸਮੇਂ ਹਜ਼ਰਤ ਮੁਹੰਮਦ(ਸ.) ਆਪਣੇ ਸਹਾਬੀਆਂ ਦੇ ਨਾਲ ਪਹਾੜੀ ਉੱਪਰ ਦਾਰੇ ਅਰਕਮ ਵਿਚ ਸਨ। ਹਜ਼ਰਤ ਉਮਰ(ਰਜ਼ੀ.) ਦੀ ਫ਼ਰਮਾਇਸ਼ ਤੇ ਖ਼ਬਾਬ ਉਨ੍ਹਾਂ ਨੂੰ ਦਾਰੇ ਅਰਕਮ ਵਿਚ ਲੈ ਗਿਆ। ਪਹੁੰਚ ਕੇ ਦਰਵਾਜ਼ਾ ਖ਼ੜਕਾਇਆ। ਅੰਦਰੋਂ ਇਕ ਸਹਾਬੀ ਨੇ ਵੇਖਿਆ ਤਾਂ ਪਤਾ ਲੱਗਾ ਕਿ ਹਜ਼ਰਤ ਉਮਰ(ਰਜ਼ੀ.) ਆਪਣੇ ਮੋਢੇ ਤੇ ਤਲਵਾਰ ਲਟਕਾਏ ਖ਼ੜੇ ਹਨ। ਉਨ੍ਹਾਂ ਨੇ ਅੱਲਾਹ ਦੇ ਰਸੂਲ ਨੂੰ ਕਿਹਾ ਕਿ ਉਮਰ ਨੰਗੀ ਤਲਵਾਰ ਲੈ ਕੇ ਆ ਰਹੇ ਹਨ। ਹਜ਼ਰਤ ਹਮਜ਼ਾ ਨੇ ਕਿਹਾ ਕਿ ਉਮਰ ਨੂੰ ਅੰਦਰ ਲੈ ਆਉ ਜੇਕਰ ਉਹ ਚੰਗੇ ਇਰਾਦੇ ਨਾਲ ਆਇਆ ਹੈ

ਤਾਂ ਠੀਕ ਹੈ ਨਹੀਂ ਤਾਂ ਅਸੀਂ ਉਸ ਦੀ ਤਲਵਾਰ ਨਾਲ ਹੀ ਉਸ ਦਾ ਕਤਲ ਕਰ ਦੇਵਾਂਗੇ।

ਜਦ ਉਮਰ ਅੰਦਰ ਦਾਖ਼ਿਲ ਹੋਏ ਤਾਂ ਅੱਲਾਹ ਦੇ ਰਸੂਲ ਉਠ ਕੇ ਹਜ਼ਰਤ ਉਮਰ(ਰਜ਼ੀ.) ਵੱਲ ਆਏ। ਆਪ ਸ. ਨੇ ਹਜ਼ਰਤ ਉਮਰ(ਰਜ਼ੀ.) ਦੀ ਚਾਦਰ ਖਿੱਚੀ ਅਤੇ ਕਿਹਾ ਕਿ "ਐ ਉਮਰ, ਕਿਹੜੀ ਚੀਜ਼ ਹੈ ਜਿਹੜੀ ਤੁਹਾਨੂੰ ਇੱਥੇ ਲੈ ਕੇ ਆਈ ਹੈ। ਰੱਬ ਦੀ ਕਸਮ ਅਜਿਹਾ ਲਗਦਾ ਹੈ ਕਿ ਤੁਸੀਂ ਬਾਜ਼ ਨਹੀਂ ਆਉਗੇ। ਇੱਥੋਂ ਤੱਕ ਕਿ ਤੁਹਾਡੇ ਤੇ ਰੱਬੀ ਕਹਿਰ ਆ ਜਾਵੇ।" ਉਮਰ ਨੇ ਕਿਹਾ ਕਿ ਐ ਮੁਹੰਮਦ(ਸ.) ਮੈਂ ਆਪ(ਸ.) ਕੋਲ ਇਸ ਲਈ ਆਇਆ ਹਾਂ ਕਿ ਅੱਲਾਹ ਅਤੇ ਉਸ ਦੇ ਰਸੂਲ ਤੇ ਈਮਾਨ ਲੈ ਆਵਾਂ। ਇਹ ਸੁਣ ਕੇ ਅੱਲਾਹ ਦੇ ਰਸੂਲ(ਸ.) ਨੇ ਬੁਲੰਦ ਆਵਾਜ਼ ਵਿਚ ਅੱਲਾਹੂ ਅਕਬਰ ਕਿਹਾ। ਇਸ ਤੋਂ ਬਾਅਦ ਮੱਕੇ ਵਾਲਿਆ ਨੂੰ ਪਤਾ ਲੱਗਾ ਕਿ ਉਮਰ ਨੇ ਇਸਲਾਮ ਕਬੂਲ ਕਰ ਲਿਆ ਹੈ।

ਇਸਲਾਮ ਕਬੂਲ ਕਰਨ ਤੋਂ ਬਾਅਦ ਹਜ਼ਰਤ ਉਮਰ ਕਾਅਬੇ ਵਿਚ ਗਏ। ਉੱਥੇ ਕੁਰੈਸ਼ ਦੇ ਲੋਕ ਮੌਜੂਦ ਸਨ। ਉਨ੍ਹਾਂ ਨੇ ਸਭ ਦੇ ਸਾਹਮਣੇ ਆਪਣੇ ਇਸਲਾਮ ਕਬੂਲ ਕਰਨ ਦਾ ਇਜ਼ਹਾਰ ਕੀਤਾ। ਇਸ ਤੇ ਕੁਝ ਲੋਕ ਉੱਠ ਕੇ ਉਨ੍ਹਾਂ ਨੂੰ ਮਾਰਨ ਲੱਗੇ। ਪਰੰਤੂ ਹਜ਼ਰਤ ਉਮਰ ਬਹੁਤ ਤਾਕਤਵਰ ਸਨ ਉਨ੍ਹਾਂ ਨੇ ਸਭ ਨੂੰ ਧਕੇਲ ਦਿੱਤਾ ਤੇ ਉੱਚੀ ਆਵਾਜ਼ ਵਿਚ ਇਸਲਾਮ ਦੀ ਸੱਚਾਈ ਦਾ ਐਲਾਨ ਕੀਤਾ।

ਹਜ਼ਰਤ ਹਮਜ਼ਾ ਦੇ ਇਸਲਾਮ ਕਬੂਲ ਕਰਨ ਦੀ ਘਟਨਾ ਵੀ ਇਕ ਵਿਸ਼ੇਸ਼ ਮਹੱਤਵ ਰੱਖਦੀ ਹੈ ਕਿਉਂਕਿ ਹਜ਼ਰਤ ਉਮਰ ਅਤੇ ਹਜ਼ਰਤ ਹਮਜ਼ਾ ਬਹੁਤ ਬਹਾਦੁਰ ਅਤੇ ਦਲੇਰ ਸਨ ਇਨ੍ਹਾਂ ਤੋਂ ਮੱਕੇ ਦੇ ਲੋਕ ਡਰਦੇ ਸਨ ਜਿਸ ਕਾਰਨ ਇਨ੍ਹਾਂ ਦੋਵਾਂ ਦੇ ਇਸਲਾਮ ਕਬੂਲ ਕਰਨ ਨਾਲ ਮੱਕੇ ਵਾਲਿਆਂ ਨੂੰ ਵੱਡਾ ਝਟਕਾ ਲੱਗਿਆ। ਹਜ਼ਰਤ ਹਮਜ਼ਾ ਬਾਰੇ ਪਿੱਛੇ ਵੀ ਜ਼ਿਕਰ ਆ ਚੁੱਕਾ ਹੈ ਕਿ ਇਕ ਦਿਨ ਹਜ਼ਰਤ ਮੁਹੰਮਦ(ਸ.) ਇਕ ਪਹਾੜੀ ਤੇ ਇਬਾਦਤ ਕਰ ਰਹੇ ਸਨ। ਅਬੂ ਜਹਿਲ ਨੇ ਦੇਖਿਆ ਤਾਂ ਉਸ ਨੇ ਇਕ ਪੱਥਰ ਖਿੱਚ ਕੇ ਮਾਰਿਆ। ਜਿਸ ਨਾਲ ਆਪ(ਸ.) ਜ਼ਖਮੀ ਹੋ ਗਏ ਅਤੇ ਖ਼ੂਨ ਵਗਣ ਲੱਗਾ। ਇਕ ਵਿਅਕਤੀ ਇਹ ਦ੍ਰਿਸ਼ ਵੇਖ ਰਿਹਾ ਸੀ। ਉਸ ਨੇ ਜਾ ਕੇ ਹਜ਼ਰਤ ਮੁਹੰਮਦ(ਸ.) ਦੇ ਚਾਚਾ ਹਜ਼ਰਤ ਹਮਜ਼ਾ ਨੂੰ ਇਹ ਸਾਰੀ ਘਟਨਾ ਦੱਸੀ ਅਤੇ ਕਿਹਾ ਕਿ ਐ ਹਮਜ਼ਾ ਤੇਰੀ ਗ਼ੈਰਤ ਨੂੰ ਕੀ ਹੋ ਗਿਆ ਹੈ ਕਿ ਲੋਕ ਤੁਹਾਡੇ ਭਤੀਜੇ ਨੂੰ ਮਾਰ

ਰਹੇ ਹਨ ਅਤੇ ਤੁਸੀਂ ਉਨ੍ਹਾਂ ਦੀ ਮਦਦ ਨਹੀਂ ਕਰ ਸਕਦੇ। ਹਮਜ਼ਾ ਇਕ ਪਹਿਲਵਾਨ ਸਨ ਅਤੇ ਹੁਣੇ ਹੁਣੇ ਸ਼ਿਕਾਰ ਤੋਂ ਵਾਪਸ ਆਏ ਸਨ। ਉਨ੍ਹਾਂ ਦੇ ਹੱਥ ਵਿਚ ਇਕ ਲੋਹੇ ਦੀ ਕਮਾਨ ਸੀ। ਉਸ ਨੂੰ ਲੈ ਕੇ ਸਿੱਧੇ ਅਬੂ ਜਹਿਲ ਦੇ ਘਰ ਗਏ ਅਤੇ ਕਮਾਨ ਇੰਨੀ ਜ਼ੋਰ ਨਾਲ ਅਬੂਜਹਿਲ ਦੇ ਮਾਰੀ ਕਿ ਖ਼ੂਨ ਵਗਣ ਲੱਗਾ। ਅਬੂ ਜਹਿਲ ਦੇ ਸਾਥੀ ਹਜ਼ਰਤ ਹਮਜ਼ਾ ਨੂੰ ਫ਼ੜ ਕੇ ਮਾਰਨ ਲੱਗੇ ਤਾਂ ਅਬੂਜਹਿਲ ਨੇ ਮਨਾ ਕਰ ਦਿੱਤਾ ਅਤੇ ਉਸ ਨੇ ਮੰਨ ਲਿਆ ਕਿ ਰੱਬ ਦੀ ਕਸਮ ਮੈਂ ਇਸ ਦੇ ਭਤੀਜੇ ਮੁਹੰਮਦ ਨੂੰ ਨੁਕਸਾਨ ਪਹੁੰਚਾਇਆ ਹੈ। ਹਮਜ਼ਾ ਨੂੰ ਛੱਡ ਦਿਉ। ਇਸ ਤੋਂ ਬਾਅਦ ਹਜ਼ਰਤ ਹਮਜ਼ਾ ਹਜ਼ਰਤ ਮੁਹੰਮਦ(ਸ.) ਦੇ ਪਾਸ ਆਏ ਅਤੇ ਕਿਹਾ ਕਿ ਭਤੀਜੇ! ਮੈਂ ਤੁਹਾਡਾ ਬਦਲਾ ਲੈ ਲਿਆ ਹੈ। ਆਪ(ਸ.) ਨੇ ਫ਼ਰਮਾਇਆ, ਚਾਚਾ ਜੀ, ਜੇਕਰ ਤੁਸੀਂ ਇਸਲਾਮ ਕਬੂਲ ਕਰ ਲੈਂਦੇ ਤਾਂ ਸ਼ਾਇਦ ਇਸ ਤੋਂ ਬਿਹਤਰ ਹੁੰਦਾ ਅਤੇ ਮੈਨੂੰ ਇਸ ਤੋਂ ਜ਼ਿਆਦਾ ਖ਼ੁਸ਼ੀ ਹੁੰਦੀ। ਇਸ ਤੋਂ ਬਾਅਦ ਹਜ਼ਰਤ ਹਮਜ਼ਾ ਮੁਸਲਮਾਨ ਹੋ ਗਏ। ਹਮਜ਼ਾ ਦੇ ਇਸਲਾਮ ਕਬੂਲ ਕਰਨ ਦੇ ਪ੍ਰਭਾਵ ਕਾਰਨ ਕੁਝ ਹੋਰ ਆਦਮੀ ਵੀ ਮੁਸਲਮਾਨ ਹੋ ਗਏ। ਹਜ਼ਰਤ ਹਮਜ਼ਾ ਦੇ ਮੁਸਲਮਾਨ ਹੋਣ ਤੇ ਕੁਰੈਸ਼ ਨੂੰ ਕਾਫ਼ੀ ਡੂੰਘੀ ਸੱਟ ਵੱਜੀ। ਰਿਵਾਇਤ ਵਿਚ ਆਉਂਦਾ ਹੈ ਕਿ ਜਦ ਹਜ਼ਰਤ ਹਮਜ਼ਾ ਘਰ ਵਾਪਸ ਆਏ ਤਾਂ ਮੱਕੇ ਦੇ ਕੁਝ ਲੋਕਾਂ ਨੇ ਸ਼ਰਮ ਦਿਲਾਈ ਕਿ ਤੁਸੀਂ ਆਪਣੇ ਦੀਨ ਤੋਂ ਫਿਰ ਗਏ ਹੋ ਅਤੇ ਆਪਣੇ ਬਾਪ ਦਾਦਾ ਦੇ ਦੀਨ ਨੂੰ ਛੱਡ ਦਿੱਤਾ ਹੈ। ਇਸ ਨਾਲ ਹਜ਼ਰਤ ਹਮਜ਼ਾ ਦੇ ਅੰਦਰ ਸ਼ੱਕ ਪੈਦਾ ਹੋ ਗਿਆ। ਉਹ ਬੇਚੈਨ ਹੋ ਗਏ। ਰਾਤ ਭਰ ਨੀਂਦ ਨਾ ਆਈ। ਸਵੇਰੇ ਹਰਮ ਕਾਅਬਾ ਗਏ। ਉੱਥੇ ਉਨ੍ਹਾਂ ਨੇ ਅੱਲਾਹ ਤੋਂ ਦੁਆ ਕੀਤੀ ਕਿ ਐ ਅੱਲਾਹ, ਜੇ ਮੁਹੰਮਦ(ਸ.) ਦਾ ਰਸਤਾ ਸੱਚਾ ਹੈ ਤਾਂ ਉਸ ਦੀ ਤਸਦੀਕ ਮੇਰੇ ਦਿਲ ਵਿਚ ਡਾਲਦੇ। ਜਾਂ ਮੈਂ ਜਿਸ ਹਾਲ ਵਿਚ ਕੈਦ ਹਾਂ ਉਸ ਵਿਚੋਂ ਨਿਕਲਣ ਦਾ ਮੇਰੇ ਲਈ ਕੋਈ ਹੱਲ ਕੱਢਦੇ। ਮੇਰਾ ਸੀਨਾ ਸੱਚਾਈ ਲਈ ਖੋਲਦੇ ਅਤੇ ਸ਼ੱਕ ਮੇਰੇ ਦਿਲ ਵਿਚੋਂ ਦੂਰ ਕਰਦੇ। ਇਸੀ ਹਾਲਤ ਵਿਚ ਉਹ ਅੱਲਾਹ ਦੇ ਰਸੂਲ ਨੂੰ ਮਿਲੇ ਅਤੇ ਆਪਣੇ ਦਿਲ ਦਾ ਹਾਲ ਬਿਆਨ ਕੀਤਾ। ਅੱਲਾਹ ਦੇ ਰਸੂਲ ਨੇ ਆਪ ਨੂੰ ਸਮਝਾਇਆ। ਜਹੰਨੁਮ ਦੀ ਅੱਗ ਤੋਂ ਡਰਾਇਆ ਅਤੇ ਜੰਨਤ ਦੀ ਖ਼ੁਸ਼ਖ਼ਬਰੀ ਦਿੱਤੀ। ਇਸ ਤੋਂ ਬਾਅਦ ਅੱਲਾਹ ਨੇ ਉਨ੍ਹਾਂ ਦੇ ਦਿਲ ਵਿਚ ਯਕੀਨ ਪਾ ਦਿੱਤਾ। ਇਸਲਾਮ ਦੀ ਸੱਚਾਈ ਤੇ ਉਨ੍ਹਾਂ ਨੂੰ ਯਕੀਨ ਹੋ ਗਿਆ। ਉਨ੍ਹਾਂ ਨੇ ਅੱਲਾਹ ਦੇ ਰਸੂਲ(ਸ.) ਨੂੰ ਕਿਹਾ ਕਿ ਮੈਂ

ਗਵਾਹੀ ਦਿੰਦਾ ਹਾਂ ਕਿ ਆਪ(ਸ.) ਸੱਚੇ ਹੋ ਐ ਮੇਰੇ ਭਤੀਜੇ ਆਪਣੇ ਦੀਨ ਦਾ ਐਲਾਨ ਕਰੋ। ਰੱਬ ਦੀ ਕਸਮ, ਉਹ ਸਭ ਕੁਝ ਜਿਸ ਤੇ ਅਸਮਾਨ ਨੇ ਛਾਂ ਕੀਤੀ ਹੋਈ ਹੈ। ਜੇਕਰ ਸਭ ਕੁਝ ਮੈਨੂੰ ਦੇ ਦਿੱਤਾ ਜਾਵੇ ਤਾਂ ਵੀ ਮੈਂ ਤੁਹਾਡਾ ਦੀਨ ਨਹੀਂ ਛੱਡਾਂਗਾ। ਮੱਕੇ ਵਿਚ ਇਸ ਤਰਾਂ ਇਕ ਇਕ ਕਰਕੇ ਲੋਕ ਮੁਸਲਮਾਨ ਹੁੰਦੇ ਗਏ। ਕੁਝ ਵਿਅਕਤੀ ਪਹਿਲਾਂ ਹੀ ਬੁੱਤਾਂ ਦੀ ਇਬਾਦਤ ਨੂੰ ਪਸੰਦ ਨਹੀਂ ਕਰਦੇ ਸੀ। ਉਨ੍ਹਾਂ ਨੇ ਅੱਲਾਹ ਦੇ ਰਸੂਲ(ਸ.) ਦੁਆਰਾ ਜਦ ਤੌਹੀਦ ਦੀ ਗੱਲ ਸੁਣਦੇ ਤਾਂ ਉਹ ਉਨ੍ਹਾਂ ਨੂੰ ਆਪਣੇ ਦਿਲ ਦੀ ਆਵਾਜ਼ ਪ੍ਰਤੀਤ ਹੁੰਦੀ। ਉਹ ਤੁਰੰਤ ਆਪ(ਸ.) ਦੇ ਸਾਥੀ ਬਣ ਜਾਂਦੇ। ਕਿਸੇ ਨੇ ਫ਼ਲਸਤੀਨ ਅਤੇ ਸ਼ਾਮ ਦੇ ਸਫ਼ਰ ਵਿਚ ਈਸਾਈ ਧਾਰਮਿਕ ਆਗੂਆਂ ਤੋਂ ਸੁਣ ਰੱਖਿਆ ਸੀ ਕਿ ਅਰਬ ਟਾਪੂ ਵਿਚ ਇਕ ਨਬੀ ਪੈਦਾ ਹੋਣ ਵਾਲੇ ਹਨ। ਉਸ ਨੇ ਜਦ ਆਪ(ਸ.) ਦੀ ਸ਼ਖ਼ਸੀਅਤ ਅਤੇ ਆਪ(ਸ.) ਦੇ ਕਲਾਮ ਨੂੰ ਸੁਣਿਆ ਤਾਂ ਤੁਰੰਤ ਸਮਝ ਗਿਆ ਕਿ ਇਹ ਉਹੀ ਨਬੀ ਹਨ। ਇਸ ਤਰਾਂ ਉਹ ਲੋਕ ਵੀ ਆਪ(ਸ.) ਦੇ ਸੱਚੇ ਮਿੱਤਰ ਬਣ ਗਏ। ਕਿਸੇ ਨੇ ਸੁਪਨਾ ਵੇਖਿਆ ਕਿ ਹਜ਼ਰਤ ਮੁਹੰਮਦ(ਸ.) ਉਸ ਨੂੰ ਅੱਗ ਦੇ ਗੱਢੇ ’ਚੋਂ ਬਾਹਰ ਕੱਢ ਰਹੇ ਹਨ। ਉਹ ਆਪ(ਸ.) ਦੀ ਤਲਾਸ਼ ਕਰਕੇ ਆਪ(ਸ.) ਨੂੰ ਮਿਲੇ। ਉਸ ਤੇ ਆਪ(ਸ.) ਦੀ ਸੱਚਾਈ ਜ਼ਾਹਿਰ ਹੋਈ ਅਤੇ ਈਮਾਨ ਕਬੂਲ ਕਰ ਲਿਆ। ਮੁੱਢਲੇ ਸਮੇਂ ਵਿਚ ਅਜਿਹੀ ਹੀ ਸਥਿਤੀ ਚੱਲਦੀ ਰਹੀ। ਵੱਖ-ਵੱਖ ਕਾਰਨਾਂ ਕਰਕੇ ਲੋਕ ਆਪ(ਸ.) ਵੱਲ ਆਕਰਸ਼ਿਤ ਹੁੰਦੇ ਰਹੇ। ਛਾਨਬੀਨ ਤੋਂ ਬਾਅਦ ਜਦ ਵਿਅਕਤੀ ਦਾ ਦਿਲ ਗਵਾਹੀ ਦਿੰਦਾ ਕਿ ਹਕੀਕਤ ਵਿਚ ਆਪ(ਸ.) ਅੱਲਾਹ ਦੇ ਭੇਜੇ ਹੋਏ ਰਸੂਲ ਹੋ ਤਾਂ ਉਹ ਆਪ(ਸ.) ਤੇ ਈਮਾਨ ਲਿਆਉਂਦੇ ਅਤੇ ਆਪ(ਸ.) ਦੇ ਸਾਥੀ ਬਣ ਜਾਂਦੇ। ਇਸ ਤਰਾਂ ਮੱਕਾ ਅਤੇ ਮੱਕੇ ਦੇ ਆਲੇ ਦੁਆਲੇ ਦੇ ਲੋਕ ਨਿੱਜੀ ਤੌਰ ਤੇ ਆਪ(ਸ.) ਦੀ ਨਬੁਵੱਤ ਨੂੰ ਮੰਨ ਕੇ ਆਪ(ਸ.) ਦੇ ਹਲਕੇ ਵਿਚ ਸ਼ਾਮਿਲ ਹੋ ਜਾਂਦੇ। ਇੱਥੋਂ ਤੱਕ ਕਿ ਇਕ ਬਹੁਤ ਵੱਡੀ ਜਮਾਤ ਬਣ ਗਈ।

# ਇਸਲਾਮ ਦਾ ਸੰਦੇਸ਼

ਹੌਲੀ-ਹੌਲੀ ਬਹੁਤ ਮਰਦ ਅਤੇ ਔਰਤਾਂ ਇਸਲਾਮ ਵਿਚ ਦਾਖ਼ਿਲ ਹੋ ਗਏ। ਇੱਥੋਂ ਤੱਕ ਕਿ ਮੱਕੇ ਵਿਚ ਇਸਲਾਮ ਫ਼ੈਲ ਗਿਆ ਅਤੇ ਚਾਰੇ ਪਾਸੇ ਇਸ ਦੀ ਚਰਚਾ ਹੋਣ ਲੱਗੀ। ਹੁਣ ਅੱਲਾਹ ਦੇ ਰਸੂਲ ਨੂੰ ਹੁਕਮ ਦਿੱਤਾ ਗਿਆ ਕਿ ਇਸਲਾਮ ਦੀ ਸਿੱਖਿਆ ਨੂੰ ਖੁਲਮ ਖੁੱਲਾ ਬਿਆਨ ਕਰੋ। ਇਬਨੇ ਇਸਹਾਕ ਦੇ ਅਨੁਸਾਰ, ਤਿੰਨ ਸਾਲ ਤੋਂ ਬਾਅਦ ਸੂਰਤ ਮੁਦੱਸਿਰ ਵਿਚ ਇਹ ਹੁਕਮ ਦਿੱਤਾ ਗਿਆ ਕਿ ਆਪ(ਸ.) ਤੌਹੀਦ ਦਾ ਐਲਾਨ ਕਰੋ ਅਤੇ ਕਿਸੇ ਕਮੀ ਤੇ ਡਰ ਤੋਂ ਬਿਨਾਂ ਲੋਕਾਂ ਸਾਹਮਣੇ ਇਸ ਨੂੰ ਬਿਆਨ ਕਰੋ।

ਹੁਣ ਮੱਕੇ ਦੇ ਗ਼ੈਰ ਮੁਸਲਮਾਨਾਂ ਵੱਲੋਂ ਸਖ਼ਤ ਵਿਰੋਧ ਹੋਣ ਲੱਗਾ। ਉਸ ਸਮੇਂ ਅੱਲਾਹ ਦੇ ਰਸੂਲ(ਸ.) ਨੂੰ ਅੱਲਾਹ ਵੱਲੋਂ ਟਕਰਾਅ ਤੋਂ ਬਚਣ ਅਤੇ ਸੁਲਾਹ ਦਾ ਹੁਕਮ ਦਿੱਤਾ ਗਿਆ। ਇਸ ਲਈ ਅੱਲਾਹ ਦੇ ਰਸੂਲ(ਸ.) ਅਤੇ ਆਪ ਦੇ ਸਾਥੀ ਅਜਿਹਾ ਕਰਦੇ ਕਿ ਜਦ ਨਮਾਜ਼ ਦਾ ਸਮਾਂ ਆਉਂਦਾ ਤਾਂ ਆਬਾਦੀ ਤੋਂ ਦੂਰ ਘਾਟੀਆਂ ਵਿਚ ਚਲੇ ਜਾਂਦੇ ਅਤੇ ਲੋਕਾਂ ਤੋਂ ਛੁਪ ਕੇ ਨਮਾਜ਼ ਪੜ੍ਹਦੇ। ਇਬਨੇ ਇਸਹਾਕ ਕਹਿੰਦੇ ਹਨ ਕਿ ਅੱਲਾਹ ਦੇ ਰਸੂਲ(ਸ.) ਨੇ ਜਦ ਕੌਮ ਦੇ ਸਾਹਮਣੇ ਇਸਲਾਮ ਦਾ ਸੰਦੇਸ਼ ਦਿੱਤਾ ਅਤੇ ਖ਼ੁੱਲਮ ਖ਼ੁੱਲਾ ਇਸ ਦਾ ਐਲਾਨ ਕੀਤਾ। ਜਿਵੇਂ ਕਿ ਅੱਲਾਹ ਨੇ ਆਪ(ਸ.) ਨੂੰ ਹੁਕਮ ਦਿੱਤਾ ਸੀ ਤਾਂ ਆਪ(ਸ.) ਦੀ ਕੌਮ ਨੇ ਸ਼ੁਰੂ ਵਿਚ ਆਪ(ਸ.) ਤੋਂ ਦੂਰੀ ਨਾ ਬਣਾਈ। ਇਥੋਂ ਤੱਕ ਕਿ ਆਪ(ਸ.) ਉਨ੍ਹਾਂ ਦੇ ਬੁੱਤਾਂ ਦਾ ਜ਼ਿਕਰ ਕਰਨ ਲੱਗੇ ਅਤੇ ਉਨ੍ਹਾਂ ਦੀ ਆਲੋਚਣਾ ਕੀਤੀ। ਜਦ ਆਪ(ਸ.) ਨੇ ਅਜਿਹਾ ਕੀਤਾ ਤਾਂ ਆਪ(ਸ.) ਦੀ ਕੌਮ ਨੇ ਮੁਆਮਲੇ ਨੂੰ ਗੰਭੀਰਤਾ ਨਾਲ ਲਿਆ ਅਤੇ ਆਪ(ਸ.) ਨਾਲ ਅਜਨਬੀਆਂ ਵਾਲਾ ਸਲੂਕ ਕਰਨ ਲੱਗੇ। ਉਹ ਆਪ(ਸ.) ਦੀ ਵਿਰੋਧਤਾ ਅਤੇ ਦੁਸ਼ਮਣੀ ਤੇ ਇਕੱਠੇ ਹੋ ਗਏ। ਉਨ੍ਹਾਂ ਲੋਕਾਂ ਦੇ ਸਿਵਾ ਜਿਨ੍ਹਾਂ ਨੂੰ ਅੱਲਾਹ ਨੇ ਇਸਲਾਮ ਦੇ ਰਾਹੀਂ ਬਚਾ ਲਿਆ ਅਜਿਹੇ ਲੋਕ ਬਹੁਤ ਘੱਟ ਸਨ ਅਤੇ ਛੁਪੇ ਹੋਏ ਸਨ।

ਆਪ(ਸ.) ਦੇ ਚਾਚਾ ਅਬੂਤਾਲਿਬ ਭਾਵੇਂ ਆਪ(ਸ.) ਤੇ ਈਮਾਨ ਨਹੀਂ ਲਿਆਏ ਸਨ ਪਰ ਉਸ ਮੌਕੇ ਤੇ ਉਨ੍ਹਾਂ ਨੇ ਆਪ(ਸ.) ਦਾ ਪੂਰਾ ਸਾਥ ਦਿੱਤਾ। ਉਹ ਆਪ ਦੀ ਹਿਫ਼ਾਜ਼ਤ ਅਤੇ ਮਦਦ ਲਈ ਸੀਨਾ ਤਾਣੇ ਖੜੇ ਸਨ। ਕੁਰੈਸ਼ ਨੇ ਜਦ

ਵੇਖਿਆ ਕਿ ਅੱਲਾਹ ਦੇ ਰਸੂਲ(ਸ.) ਉਨ੍ਹਾਂ ਦੇ ਇਸ਼ਟਾਂ ਨੂੰ ਨਿਸ਼ਾਨਾਂ ਬਣਾਉਣ ਤੋਂ ਬਾਜ਼ ਨਹੀਂ ਆਉਂਦੇ ਜਿਹੜਾ ਕਿ ਕੁਰੈਸ਼ ਨੂੰ ਸਖ਼ਤ ਨਾ ਪਸੰਦ ਸੀ ਇਸ ਦੇ ਨਾਲ ਹੀ ਉਨ੍ਹਾਂ ਇਹ ਵੀ ਵੇਖਿਆ ਕਿ ਅਬੂਤਾਲਿਬ ਮੁਹੰਮਦ(ਸ.) ਦੀ ਸਰਪ੍ਰਸਤੀ ਕਰ ਰਹੇ ਹਨ ਅਤੇ ਆਪ(ਸ.) ਦੀ ਹਿਫ਼ਾਜ਼ਤ ਲਈ ਲੱਕ ਬੰਨ੍ਹਿਆ ਹੈ ਅਤੇ ਉਹ ਅੱਲਾਹ ਦੇ ਰਸੂਲ(ਸ.) ਨੂੰ ਕਿਸੇ ਵੀ ਹਾਲ ਵਿਚ ਕੁਰੈਸ਼ ਨੂੰ ਸੌਂਪਣ ਲਈ ਤਿਆਰ ਨਹੀਂ ਸਨ ਤਾਂ ਕੁਰੈਸ਼ ਦੇ ਵੱਡੇ-ਵੱਡੇ ਸਰਦਾਰ ਅਬੂਤਾਲਿਬ ਕੋਲ ਇਕੱਠੇ ਹੋ ਗਏ। ਉਨ੍ਹਾਂ ਦੇ ਨਾਂ ਹਨ, ਉਤਬਾ, ਸ਼ੀਬਾ, ਅਬੂਸੁਫ਼ਿਆਨ, ਅਬੁਲ ਬਖ਼ਤਰੀ ਅਲ ਅਸਵਦ, ਅਬੂਜਹਿਲ, ਅਲਆਸ, ਅਲ ਵਲੀਦ ਆਦਿ।

ਇਨ੍ਹਾਂ ਲੋਕਾਂ ਨੇ ਅਬੂਤਾਲਿਬ ਨੂੰ ਕਿਹਾ ਤੁਹਾਡੇ ਭਤੀਜੇ ਨੇ ਸਾਡੇ ਇਸ਼ਟਾਂ ਨੂੰ ਬੁਰਾ ਕਿਹਾ, ਸਾਡੇ ਧਰਮ ਵਿਚ ਨੁਕਸ ਕੱਢੇ। ਸਾਡੇ ਵਿਚੋਂ ਅਕਲਮੰਦਾਂ ਨੂੰ ਬੇਵਕੂਫ਼ ਕਿਹਾ ਅਤੇ ਸਾਡੇ ਬਜ਼ੁਰਗਾਂ ਨੂੰ ਗੁੰਮਰਾਹ ਦੱਸਿਆ। ਹੁਣ ਜਾਂ ਤਾਂ ਤੁਸੀਂ ਉਨ੍ਹਾਂ ਨੂੰ ਅਜਿਹੀਆਂ ਗੱਲਾਂ ਕਰਨ ਤੋਂ ਰੋਕ ਦੇਵੋ ਜਾਂ ਸਾਡੇ ਅਤੇ ਮੁਹੰਮਦ(ਸ.) ਵਿਚਕਾਰ ਕੋਈ ਦਖਲ ਨਾ ਦਿਉ ਕਿਉਂਕਿ ਆਪ(ਸ.) ਵੀ ਉਸੇ ਦੀਨ ਤੇ ਹੋ ਜਿਸ ਤੇ ਅਸੀਂ ਹਾਂ। ਅਸੀਂ ਖ਼ੁਦ ਉਨ੍ਹਾਂ ਦਾ ਬੰਦੋਬਸਤ ਕਰ ਦੇਵਾਂਗੇ।

ਅਬੂਤਾਲਿਬ ਨੇ ਉਨ੍ਹਾਂ ਦੀਆਂ ਗੱਲਾਂ ਨੂੰ ਨਰਮੀ ਨਾਲ ਸੁਣਿਆ ਅਤੇ ਉਨ੍ਹਾਂ ਨੂੰ ਹਿਕਮਤ ਨਾਲ ਵਾਪਸ ਕਰ ਦਿੱਤਾ। ਭਾਵ ਉਸ ਵੇਲੇ ਉਹ ਲੋਕ ਚਲੇ ਗਏ। ਅੱਲਾਹ ਦੇ ਰਸੂਲ(ਸ.)ਆਪਣੇ ਰਾਹ ਤੇ ਕਾਇਮ ਰਹੇ ਅਤੇ ਅੱਲਾਹ ਦੇ ਦੀਨ ਵੱਲ ਲੋਕਾਂ ਨੂੰ ਬੁਲਾਉਂਦੇ ਰਹੇ। ਇਸ ਦੇ ਸਿੱਟੇ ਵਜੋਂ ਮੁਹੰਮਦ(ਸ.) ਅਤੇ ਵਿਰੋਧੀਆਂ ਵਿਚਕਾਰ ਸਬੰਧ ਖ਼ਰਾਬ ਹੋ ਗਏ। ਉਹ ਇਕ ਦੂਜੇ ਨੂੰ ਆਪ(ਸ.) ਦੇ ਖ਼ਿਲਾਫ਼ ਉਭਾਰਦੇ।

ਕੁਰੈਸ਼ ਦੇ ਲੋਕ ਫਿਰ ਅਬੂਤਾਲਿਬ ਕੋਲ ਆਏ ਅਤੇ ਕਿਹਾ ਕਿ ਐ ਅਬੂਤਾਲਿਬ, ਤੁਸੀਂ ਸਾਡੇ ਚੋਂ ਉਮਰ ਵਿਚ ਵੱਡੇ ਹੋ, ਅਸੀਂ ਆਪ(ਸ.) ਨੂੰ ਕਿਹਾ ਸੀ ਕਿ ਆਪਣੇ ਭਤੀਜੇ ਨੂੰ ਰੋਕ ਲਵੋ। ਪਰੰਤੂ ਆਪ(ਸ.) ਨੇ ਉਨ੍ਹਾਂ ਨੂੰ ਨਹੀਂ ਰੋਕਿਆ। ਰੱਬ ਦੀ ਕਸਮ, ਅਸੀਂ ਇਸ ਹਾਲਤ ਤੇ ਸਬਰ ਨਹੀਂ ਕਰ ਸਕਦੇ ਕਿ ਸਾਡੇ ਬਜ਼ੁਰਗਾਂ ਨੂੰ ਗਾਲਾਂ ਦਿੱਤੀਆਂ ਜਾਣ ਅਤੇ ਸਾਡੇ ਅਕਲਮੰਦਾਂ ਨੂੰ ਬੇਵਕੂਫ਼ ਕਿਹਾ ਜਾਵੇ ਅਤੇ ਸਾਡੇ ਇਸ਼ਟਾਂ ਨੂੰ ਬੇਕਾਰ ਕਿਹਾ ਜਾਵੇ। ਹੁਣ ਜਾਂ ਤਾਂ ਅਸੀਂ ਉਨ੍ਹਾਂ ਨੂੰ ਰੋਕ ਦਿਆਂਗੇ ਜਾਂ ਉਨ੍ਹਾਂ ਨਾਲ ਜੰਗ ਕਰਾਂਗੇ। ਫ਼ਿਰ ਤੁਸੀਂ ਦਖਲ ਨਹੀਂ ਦੇਵੋਗੇ ਕਿ ਦੋਹਾਂ ਧੜਿਆਂ

ਵਿਚੋਂ ਕੋਈ ਇਕ ਧੜਾ ਹਲਾਕ ਹੋ ਜਾਵੇ। ਇੰਨਾਂ ਕਹਿ ਕੇ ਉਹ ਵਾਪਸ ਹੋ ਗਏ। ਅਬੂ ਤਾਲਿਬ ਨੂੰ ਆਪਣੀ ਕੌਮ ਦੀ ਜੁਦਾਈ ਮੁਸੀਬਤ ਭਰੀ ਗੁਜ਼ਰੀ। ਉਨ੍ਹਾਂ ਨੂੰ ਇਹ ਵੀ ਮਨਜ਼ੂਰ ਨਹੀਂ ਕਿ ਉਹ ਅੱਲਾਹ ਦੇ ਰਸੂਲ(ਸ.) ਨੂੰ ਉਨ੍ਹਾਂ ਦੇ ਹਵਾਲੇ ਕਰ ਦੇਣ ਅਤੇ ਆਪ(ਸ) ਨੂੰ ਬੇਸਹਾਰਾ ਛੱਡ ਦੇਣ। ਕੁਰੈਸ਼ ਨੇ ਅਬੂਤਾਲਿਬ ਨੂੰ ਜਦ ਇਹ ਗੱਲ ਕਹੀ ਤਾਂ ਉਨ੍ਹਾਂ ਨੇ ਅੱਲਾਹ ਦੇ ਰਸੂਲ(ਸ.) ਨੂੰ ਬੁਲਾਇਆ ਅਤੇ ਕਿਹਾ ਕਿ ਐ ਭਤੀਜੇ, ਤੁਹਾਡੀ ਕੌਮ ਮੇਰੇ ਪਾਸ ਆਈ ਤੇ ਮੈਨੂੰ ਅਜਿਹਾ ਕਿਹਾ ਹੈ। ਹੁਣ ਤੁਸੀਂ ਬਸ ਮੇਰੇ ਤੇ ਰਹਿਮ ਕਰੋ ਅਤੇ ਖ਼ੁਦ ਤੇ ਵੀ। ਮੇਰੇ ਉੱਪਰ ਇੰਨਾ ਬੋਝ ਨਾ ਪਾਉ ਜਿਸ ਨੂੰ ਬਰਦਾਸ਼ਤ ਕਰਨ ਦੀ ਤਾਕਤ ਮੇਰੇ ਅੰਦਰ ਨਾ ਰਹੇ। ਅੱਲਾਹ ਦੇ ਰਸੂਲ ਨੂੰ ਗੁਮਾਨ ਹੋਇਆ ਕਿ ਆਪ(ਸ.) ਦੇ ਚਾਚਾ ਦੀ ਰਾਏ ਬਦਲ ਗਈ ਹੈ। ਹੁਣ ਉਹ ਆਪ(ਸ.) ਦੀ ਹਿਮਾਇਤ ਕਰਨੀਂ ਛੱਡ ਦੇਣਗੇ ਅਤੇ ਆਪ(ਸ.) ਨੂੰ ਕੁਰੈਸ਼ ਦੇ ਹਵਾਲੇ ਕਰ ਦੇਣਗੇ। ਅੱਲਾਹ ਦੇ ਰਸੂਲ(ਸ.) ਨੇ ਕਿਹਾ ਕਿ ਐ ਮੇਰੇ ਚਾਚਾ, ਰੱਬ ਦੀ ਕਸਮ ਜੇਕਰ ਉਹ ਮੇਰੇ ਸੱਜੇ ਹੱਥ ਤੇ ਸੂਰਜ ਅਤੇ ਖੱਬੇ ਹੱਥ ਤੇ ਚੰਦ ਰੱਖ ਦੇਣ ਅਤੇ ਚਾਹੁਣ ਕਿ ਮੈਂ ਇਹ ਕੰਮ ਬੰਦ ਕਰ ਦਿਆਂ ਤਾਂ ਵੀ ਮੈਂ ਇਸ ਕੰਮ ਨੂੰ ਨਹੀਂ ਛੱਡਾਂਗਾ। ਭਾਵੇਂ ਕਿ ਮੈਂ ਆਪਣੇ ਮਕਸਦ ਵਿਚ ਕਾਮਯਾਬ ਹੋ ਜਾਵਾਂ ਜਾਂ ਇਸ ਰਾਹ ਤੇ ਅੱਲਾਹ ਮੈਨੂੰ ਸ਼ਹੀਦ ਕਰ ਦੇਵੇ। ਇਹ ਕਹਿੰਦੇ ਹੋਏ ਅੱਲਾਹ ਦੇ ਰਸੂਲ(ਸ.) ਦੀਆਂ ਅੱਖਾਂ ਵਿਚੋਂ ਹੰਝੂ ਨਿਕਲ ਆਏ ਅਤੇ ਆਪ(ਸ.) ਰੋ ਪਏ। ਇਸ ਤੋਂ ਬਾਅਦ ਆਪ(ਸ.) ਉਠ ਕੇ ਉੱਥੋਂ ਜਾਣ ਲੱਗੇ। ਜਦ ਆਪ(ਸ.) ਵਾਪਿਸ ਹੋਏ ਤਾਂ ਅਬੂਤਾਲਿਬ ਨੇ ਕਿਹਾ ਕਿ ਐ ਮੇਰੇ ਭਤੀਜੇ ਇੱਥੇ ਆਉ। ਅੱਲਾਹ ਦੇ ਰਸੂਲ(ਸ.) ਉਨ੍ਹਾਂ ਪਾਸ ਗਏ ਅਬੂਤਾਲਿਬ ਨੇ ਕਿਹਾ ਕਿ ਐ ਮੇਰੇ ਭਤੀਜੇ, ਜਾਉ ਅਤੇ ਜੋ ਕੁੱਝ ਕਹਿਣਾ ਚਾਹੁੰਦੇ ਹੋ ਕਹੋ। ਰੱਬ ਦੀ ਕਸਮ, ਮੈਂ ਕਿਸੇ ਵੀ ਕੀਮਤ ਤੇ ਤੁਹਾਨੂੰ ਉਨ੍ਹਾਂ ਦੇ ਹਵਾਲੇ ਨਹੀਂ ਕਰਾਂਗਾ।

ਕੁਰੈਸ਼ ਨੇ ਸਮਝ ਲਿਆ ਕਿ ਅਬੂਤਾਲਿਬ ਅੱਲਾਹ ਦੇ ਰਸੂਲ(ਸ.) ਨੂੰ ਛੱਡਣ ਲਈ ਤਿਆਰ ਨਹੀਂ ਹਨ ਅਤੇ ਇਸ ਮੁਆਮਲੇ ਵਿਚ ਉਹ ਪੂਰੀ ਕੌਮ ਦੀ ਵਿਰੋਧਤਾ ਦਾ ਇਰਾਦਾ ਰੱਖਦੇ ਹਨ। ਇਸ ਤੋਂ ਬਾਅਦ ਉਹ ਅਮਾਰਾ ਬਿਨ ਵਲੀਦ ਬਿਨ ਅਲ ਮੁਗ਼ੇਰੀ ਨੂੰ ਲੈ ਕੇ ਅਬੂਤਾਲਿਬ ਕੋਲ ਗਏ ਅਤੇ ਕਿਹਾ ਕਿ ਅਬੂ ਤਾਲਿਬ ਇਹ ਅਮਾਰਾ ਬਿਨ ਵਲੀਦ ਮੁਗ਼ੇਰੀ ਹਨ। ਜਿਹੜੇ ਕੁਰੈਸ਼ ਵਿਚ ਸਭ ਤੋਂ ਵੱਧ ਖ਼ੂਬਸੂਰਤ ਅਤੇ ਤਾਕਤਵਰ ਆਦਮੀਂ ਹਨ। ਇਸ ਨੂੰ ਆਪਣੇ ਕੋਲ ਰੱਖੋ ਅਤੇ ਇਸ ਨੂੰ ਆਪਣਾ

ਪੁੱਤਰ ਬਣਾ ਲਉ ਅਤੇ ਆਪ ਆਪਣੇ ਭਤੀਜੇ ਨੂੰ ਸਾਡੇ ਹਵਾਲੇ ਕਰ ਦਿਉ। ਜਿਸ ਨੇ ਸਾਡੇ ਧਰਮ ਅਤੇ ਸਾਡੇ ਵੱਡੇ ਵਡੇਰਿਆਂ ਦੀ ਵਿਰੋਧਤਾ ਕੀਤੀ ਅਤੇ ਆਪ(ਸ.) ਦੀ ਕੌਮ ਵਿਚ ਫੁੱਟ ਪਾ ਦਿੱਤੀ। ਸਾਡੇ ਅਕਲਮੰਦਾਂ ਨੂੰ ਬੇਵਕੂਫ਼ ਕਿਹਾ। ਤੁਸੀਂ ਮੁਹੰਮਦ(ਸ.) ਨੂੰ ਸਾਡੇ ਹਵਾਲੇ ਕਰ ਦਿਉ ਤਾਂ ਜੋ ਅਸੀਂ ਉਸ ਨੂੰ ਕਤਲ ਕਰ ਦਈਏ। ਤੁਹਾਨੂੰ ਇਕ ਪੁੱਤਰ ਦੇ ਬਦਲੇ ਇਕ ਵਿਅਕਤੀ ਦੇ ਰਹੇ ਹਾਂ।

ਅਬੂਤਾਲਿਬ ਨੇ ਕਿਹਾ ਕਿ ਰੱਬ ਦੀ ਕਸਮ, ਤੁਸੀਂ ਮੇਰੇ ਨਾਲ ਕਿੰਨਾ ਬੁਰਾ ਸਲੂਕ ਕਰ ਰਹੇ ਹੋ। ਤੁਸੀਂ ਮੈਨੂੰ ਆਪਣਾ ਪੁੱਤਰ ਦੇ ਰਹੇ ਹੋ ਕਿ ਮੈਂ ਉਸ ਨੂੰ ਤੁਹਾਡੀ ਖਾਤਿਰ ਖਿਲਾਵਾਂ ਪਿਲਾਵਾਂ ਅਤੇ ਤੁਸੀਂ ਮੇਰਾ ਪੁੱਤਰ ਲਵੋਂ ਤਾਂ ਜ਼' ਤੁਸੀਂ ਉਸ ਨੂੰ ਕਤਲ ਕਰ ਦੇਵੋ। ਰੱਬ ਦੀ ਕਸਮ, ਅਜਿਹਾ ਕਦੇ ਨਹੀਂ ਹੋ ਸਕਦਾ। ਮੁਤਅਮ ਬਿਨ ਅਦੀ ਨੇ ਕਿਹਾ ਕਿ ਐ ਅਬੂਤਾਲਿਬ, ਰੱਬ ਦੀ ਕਸਮ, ਤੁਹਾਡੀ ਕੌਮ ਨੇ ਤੁਹਾਡੇ ਨਾਲ ਇਨਸਾਫ਼ ਹੀ ਕੀਤਾ ਹੈ ਅਤੇ ਜਿਸ ਨੂੰ ਤੁਸੀਂ ਨਾ ਪਸੰਦ ਕਰਦੇ ਹੋ ਅਤੇ ਉਸ ਤੋਂ ਬਚਣ ਦੀ ਕੋਸ਼ਿਸ਼ ਕੀਤੀ ਹੈ, ਮੈਂ ਸਮਝਦਾ ਹਾਂ ਕਿ ਤੁਸੀਂ ਉਨ੍ਹਾਂ ਦੀ ਕੋਈ ਗੱਲ ਮੰਨਣਾਂ ਨਹੀਂ ਚਾਹੁੰਦੇ। ਅਬੂਤਾਲਿਬ ਨੇ ਕਿਹਾ ਕਿ ਰੱਬ ਦੀ ਕਸਮ ਉਨ੍ਹਾਂ ਨੇ ਮੇਰੇ ਨਾਲ ਇਨਸਾਫ਼ ਨਹੀਂ ਕੀਤਾ। ਪਰੰਤੂ ਤੁਸੀਂ ਪੱਕਾ ਇਰਾਦਾ ਕਰ ਲਿਆ ਹੈ ਕਿ ਸਾਡੇ ਖ਼ਿਲਾਫ਼ ਆਪਣੀ ਕੌਮ ਦੀ ਹਿਮਾਇਤ ਕਰੋ। ਫ਼ਿਰ ਜਾਉ ਅਤੇ ਜੋ ਜੀ ਵਿਚ ਆਏ, ਕਰੋ।

ਕੁਰੈਸ਼ ਕਬੀਲੇ ਵਿਚੋਂ ਕੁਝ ਵਿਅਕਤੀਆਂ ਨੇ ਇਸਲਾਮ ਕਬੂਲ ਕਰ ਲਿਆ। ਕੁਰੈਸ਼ ਦੇ ਸਰਦਾਰਾਂ ਨੇ ਹਜ਼ਰਤ ਮੁਹੰਮਦ(ਸ.) ਅਤੇ ਉਨ੍ਹਾਂ ਦੇ ਸਹਾਬੀਆਂ ਵਿਰੁੱਧ ਲੋਕਾਂ ਨੂੰ ਉਭਾਰਿਆ। ਉਹ ਉਨ੍ਹਾਂ ਨੂੰ ਸਖ਼ਤ ਸਜ਼ਾਵਾਂ ਦਿੰਦੇ ਅਤੇ ਉਨ੍ਹਾਂ ਤੇ ਉਨ੍ਹਾਂ ਦੇ ਧਰਮ ਨੂੰ ਛੱਡ ਦੇਣ ਤੇ ਜ਼ੋਰ ਦਿੰਦੇ। ਪਰੰਤੂ ਅੱਲਾਹ ਨੇ ਹਜ਼ਰਤ ਮੁਹੰਮਦ ਨੂੰ ਆਪ(ਸ.) ਦੇ ਚਾਚਾ ਕਾਰਨ ਸੁਰੱਖਿਅਤ ਰੱਖਿਆ। ਜਦੋਂ ਅਬੂਤਾਲਿਬ ਨੇ ਕੁਰੈਸ਼ ਦੀਆਂ ਇਹ ਕਾਰਵਾਈਆਂ ਵੇਖੀਆਂ ਤਾਂ ਅਬੂਤਾਲਿਬ ਨੇ ਬਨੂਹਾਸ਼ਿਮ ਨੂੰ ਇਕੱਠੇ ਕੀਤਾ ਅਤੇ ਬਨੂਹਾਸ਼ਿਮ ਨੂੰ ਹਜ਼ਰਤ ਮੁਹੰਮਦ ਸ. ਦੀ ਮਦਦ ਲਈ ਸੱਦਾ ਦਿੱਤਾ ਜਿਸ ਤੇ ਉਹ ਖ਼ੁਦ ਕਾਇਮ ਸਨ। ਉਸ ਤੋਂ ਬਾਅਦ ਸਾਰੇ ਬਨੂਹਾਸ਼ਿਮ ਆਪ(ਸ.) ਦੀ ਹਿਮਾਇਤ ਲਈ ਖੜ੍ਹੇ ਹੋ ਗਏ। ਉਨ੍ਹਾਂ ਨੇ ਅਬੂਤਾਲਿਬ ਦੀ ਹਰ ਗੱਲ ਤੇ ਹਾਮੀ ਭਰੀ। ਸਿਰਫ਼ ਅਬੂਲਹਿਬ ਨੇ ਉਸ ਮੁਆਮਲੇ ਵਿਚ ਸਾਥ ਨਾ ਦਿੱਤਾ।

ਇਸ ਤੋਂ ਬਾਅਦ ਕੁਰੈਸ਼ ਦੇ ਕੁਝ ਲੋਕ ਵਲੀਦ ਬਿਨ ਮੁਗ਼ੀਰਾ ਦੇ ਘਰ ਇਕੱਠੇ ਹੋਏ। ਉਹ ਉਮਰ ਵਿਚ ਉਨ੍ਹਾਂ ਵਿਚੋਂ ਸਭ ਤੋਂ ਵੱਡੇ ਸਨ। ਇਸ ਸਮੇਂ ਹੱਜ ਦਾ ਦੌਰ ਕਰੀਬ ਸੀ। ਵਲੀਦ ਨੇ ਉਨ੍ਹਾਂ ਨੂੰ ਕਿਹਾ ਕਿ ਕੁਰੈਸ਼ ਵਾਲਿਉ! ਹੱਜ ਦਾ ਸਮਾਂ ਨੇੜੇ ਆ ਚੁੱਕਾ ਹੈ। ਛੇਤੀ ਹੀ ਅਰਬ ਦੇ ਲੋਕ ਤੁਹਾਡੇ ਕੋਲ ਆਉਣਗੇ। ਉਨ੍ਹਾਂ ਨੇ ਮੁਹੰਮਦ(ਸ.) ਦਾ ਹਾਲ ਸੁਣ ਲਿਆ ਹੈ। ਤੁਸੀਂ ਇਸ ਮਸਲੇ ਤੇ ਇਕ ਹੋ ਜਾਵੋ। ਅਜਿਹਾ ਨਾ ਹੋਵੇ ਕਿ ਤੁਸੀਂ ਵੱਖ-ਵੱਖ ਗੱਲਾਂ ਕਰੋ ਤੇ ਇਕ ਦੂਜੇ ਦੀ ਵਿਰੋਧਤਾ ਕਰਨ ਲੱਗ ਜਾਵੋ। ਉਨ੍ਹਾਂ ਕਿਹਾ, ਐ ਅਬੁ ਅਬਦ ਸ਼ਮਸ, ਤੁਸੀਂ ਹੀ ਕੁਝ ਕਰੋ ਅਤੇ ਸਾਡੇ ਲਈ ਇਕ ਅਜਿਹੀ ਰਾਏ ਦੇਵੋ ਕਿ ਅਸੀਂ ਵੀ ਉਸ ਤੇ ਕਾਇਮ ਹੋ ਜਾਈਏ। ਵਲੀਦ ਨੇ ਕਿਹਾ ਕਿ ਨਹੀਂ, ਤੁਸੀਂ ਕਹੋ ਤੇ ਮੈਂ ਸੁਣ ਰਿਹਾ ਹਾਂ।

ਉਨ੍ਹਾਂ ਨੇ ਕਿਹਾ ਕਿ ਅਸੀਂ ਕਹਾਂਗੇ ਕਿ ਉਹ ਕਾਹਨ ਹਨ। ਵਲੀਦ ਨੇ ਕਿਹਾ, ਕਿ ਨਹੀਂ। ਰੱਬ ਦੀ ਕਸਮ ਉਹ ਕਾਹਨ ਨਹੀਂ, ਉਹ ਕਾਹਨ ਨਹੀਂ। ਅਸੀਂ ਕਾਹਨਾਂ ਨੂੰ ਵੇਖਿਆ ਹੈ। ਉਸ ਦਾ ਕਲਾਮ ਕਾਹਨਾਂ ਵਾਂਗ ਗੁਨਗੁਣਾਨਾ ਜਾਂ ਤੁੱਕ ਬੰਦੀ ਨਹੀਂ। ਫ਼ਿਰ ਉਨ੍ਹਾਂ ਨੇ ਦੱਸਿਆ ਕਿ ਅਸੀਂ ਉਨ੍ਹਾਂ ਨੂੰ ਦੀਵਾਨਾ ਦੱਸਾਂਗੇ। ਵਲੀਦ ਨੇ ਕਿਹਾ ਕਿ ਉਹ ਦੀਵਾਨਾਂ ਵੀ ਨਹੀਂ। ਅਸੀਂ ਦੀਵਾਨਿਆ ਨੂੰ ਵੇਖਿਆ ਹੈ ਅਤੇ ਉਨ੍ਹਾਂ ਨੂੰ ਜਾਣਦੇ ਹਾਂ। ਉਸ ਦੀ ਹਾਲਤ ਨਾ ਦੀਵਾਨਿਆਂ ਵਰਗੀ ਹੈ ਨਾ ਬੇਕਰਾਰਾਂ ਵਰਗੀ। ਨਾ ਉਸ ਵਿਚ ਸ਼ੈਤਾਨੀ ਵਸਵਸਾ ਹੈ। ਉਨ੍ਹਾਂ ਨੇ ਕਿਹਾ ਕਿ ਫ਼ਿਰ ਅਸੀਂ ਉਸ ਨੂੰ ਸ਼ਾਇਰ ਕਹਾਂਗੇ। ਵਲੀਦ ਨੇ ਕਿਹਾ ਕਿ ਉਹ ਸ਼ਾਇਰ ਵੀ ਨਹੀਂ ਹੈ। ਅਸੀਂ ਸ਼ਿਅਰ ਦੀਆਂ ਸਾਰੀਆਂ ਕਿਸਮਾਂ ਨੂੰ ਜਾਣਦੇ ਹਾਂ। ਉਸ ਦਾ ਕਲਾਮ ਸ਼ਾਇਰਾਨਾ ਨਹੀਂ। ਉਨ੍ਹਾਂ ਨੇ ਕਿਹਾ ਕਿ ਫ਼ਿਰ ਅਸੀਂ ਉਨ੍ਹਾਂ ਨੂੰ ਜਾਦੂਗਰ ਕਹਾਂਗੇ। ਵਲੀਦ ਨੇ ਕਿਹਾ ਕਿ ਉਹ ਜਾਦੂਗਰ ਵੀ ਨਹੀਂ ਹੈ। ਅਸੀਂ ਜਾਦੂਗਰ ਨੂੰ ਅਤੇ ਉਸ ਦੇ ਜਾਦੂ ਨੂੰ ਵੇਖਿਆ ਹੈ। ਉਸ ਕੋਲ ਨਾ ਜਾਦੂਗਰ ਵਾਂਗ ਫ਼ੁਕਣਾ ਹੈ ਅਤੇ ਨਾ ਉਸ ਜਿਹੀਆਂ ਗੰਢਾਂ ਹਨ।

ਲੋਕਾਂ ਨੇ ਕਿਹਾ ਕਿ ਐ ਅਬੂਅਬਦ ਸ਼ਮਸ, ਫ਼ਿਰ ਅਸੀਂ ਕੀ ਕਹੀਏ। ਵਲੀਦ ਨੇ ਕਿਹਾ ਕਿ ਰੱਬ ਦੀ ਕਸਮ, ਉਸ ਦੇ ਕਲਾਮ ਵਿਚ ਇਕ ਮਿਠਾਸ ਹੈ। ਉਸ ਦੀ ਜੜ੍ਹ ਬਹੁਤ ਟਾਹਣੀਆ ਵਾਲੀ ਹੈ। ਉਸ ਦੀਆਂ ਟਾਹਣੀਆ ਫ਼ਲਾਂ ਵਾਲੀਆਂ ਹਨ। ਤੁਸੀਂ ਇਨ੍ਹਾਂ ਗੱਲਾਂ ਵਿਚ ਜੋ ਵੀ ਕਹੋਗੇ, ਬੇ ਬੁਨਿਆਦ ਠਹਿਰਾਏ ਜਾਉਗੇ। ਇਸ ਦੇ ਬਾਰੇ ਵਿਚ ਸਭ ਤੋਂ ਨੇੜੇ ਦੀ ਗੱਲ ਇਹ ਹੈ ਕਿ ਤੁਸੀਂ ਉਸ ਨੂੰ ਜਾਦੂਗਰ

ਕਹੋ। ਉਹ ਇਕ ਜਾਦੂ ਭਰਿਆ ਕਲਾਮ ਲੈ ਕੇ ਆਇਆ ਹੈ। ਜਿਸ ਰਾਹੀਂ ਉਹ ਬਾਪ ਅਤੇ ਪੁੱਤਰ ਭਰਾ ਭਰਾ ਅਤੇ ਪਤੀ ਪਤਨੀ ਅਤੇ ਵਿਅਕਤੀ ਅਤੇ ਉਸ ਦੇ ਪਰੀਵਾਰ ਵਿਚਾਲੇ ਫੁਟ ਪੈ ਜਾਂਦੀ ਹੈ। ਸਾਰੇ ਲੋਕਾਂ ਨੇ ਇਹ ਗੱਲ ਤੇ ਸਹਿਮਤੀ ਪ੍ਰਗਟਾਈ ਅਤੇ ਉੱਥੋਂ ਚਲੇ ਗਏ।

ਫਿਰ ਜਦ ਹੱਜ ਦਾ ਸਮਾਂ ਆਇਆ ਅਤੇ ਲੋਕ ਇੱਧਰੋਂ ਉੱਧਰੋਂ ਆਉਣ ਲੱਗੇ ਤਾਂ ਇਹ ਲੋਕ ਇਨ੍ਹਾਂ ਦੇ ਰਸਤਿਆਂ ਵਿਚ ਬੈਠਣ ਲੱਗ ਗਏ। ਜਿਹੜਾ ਵਿਅਕਤੀ ਉਨ੍ਹਾ ਕੋਲੋਂ ਲੰਘਦਾ, ਉਸ ਨੂੰ ਹਜ਼ਰਤ ਮੁਹੰਮਦ(ਸ.) ਤੋਂ ਡਰਾਉਂਦੇ, ਉਸ ਨੂੰ ਆਪ(ਸ.) ਦਾ ਹਾਲ ਦੱਸਦੇ। ਹੱਜ ਤੋਂ ਬਾਅਦ ਜਦੋਂ ਲੋਕ ਆਪਣੀਆਂ ਬਸਤੀਆਂ ਨੂੰ ਪਰਤਦੇ, ਤਾਂ ਆਪ(ਸ.) ਦੇ ਬਾਰੇ ਵਿਚ ਖ਼ਬਰਾਂ ਲੈ ਕੇ ਪਰਤਦੇ। ਇਸ ਤਰਾਂ ਆਪ(ਸ.) ਦੀ ਪ੍ਰਸਿੱਧੀ ਪੂਰੇ ਅਰਬ ਵਿਚ ਫ਼ੈਲ ਗਈ। ਜਿਸ ਦੀਨ ਦੇ ਬਾਰੇ ਵਿਚ ਮੱਕੇ ਦੇ ਕੁਝ ਲੋਕ ਜਾਣਦੇ ਸਨ ਹੁਣ ਉਸ ਦੀਨ ਨੂੰ ਅਰਬ ਦੇ ਸਾਰੇ ਕਬੀਲਿਆਂ ਨੇ ਜਾਣ ਲਿਆ।

ਅੱਲਾਹ ਦੇ ਰਸੂਲ(ਸ.) ਨੇ ਮੱਕੇ ਵਿਚ ਦੀਨ ਵੱਲ ਲੋਕਾਂ ਨੂੰ ਬੁਲਾਉਣਾ ਸ਼ੁਰੂ ਕਰ ਦਿੱਤਾ ਤਾਂ ਮੁੱਢ ਵਿਚ ਆਪ(ਸ.) ਦਾ ਤਰੀਕਾ ਇਹ ਸੀ ਕਿ ਆਪ ਆਪਣੇ ਕਰੀਬੀ ਰਿਸ਼ਤੇਦਾਰਾਂ ਨੂੰ ਅਤੇ ਮਿਲਣ ਵਾਲਿਆਂ ਨੂੰ ਮਿਲਦੇ ਅਤੇ ਉਨ੍ਹਾਂ ਨੂੰ ਦੱਸਦੇ ਕਿ ਅੱਲਾਹ ਨੇ ਮੈਨੂੰ ਆਪਣਾ ਨਬੀ ਬਣਾਇਆ ਹੈ। ਮੈਂ ਤੁਹਾਨੂੰ ਦਾਅਵਤ ਦਿੰਦਾ ਹਾਂ ਕਿ ਤੁਸੀਂ ਮੇਰੇ ਉੱਤੇ ਈਮਾਨ ਲਿਆ ਕੇ ਰੱਬ ਦੀ ਜੰਨਤ ਦੇ ਹੱਕਦਾਰ ਬਣ ਜਾਉ। ਕੁਝ ਵਿਅਕਤੀਆਂ ਨੇ ਆਪ ਦੀ ਗੱਲ ਨੂੰ ਮੰਨ ਲਿਆ ਅਤੇ ਕੁਝ ਵਿਅਕਤੀਆਂ ਨੇ ਇਸ ਨੂੰ ਗ਼ੈਰ ਜ਼ਰੂਰੀ ਸਮਝ ਕੇ ਨਜ਼ਰ ਅੰਦਾਜ਼ ਕਰ ਦਿੱਤਾ। ਇਸ ਤੋਂ ਬਾਅਦ ਆਪ(ਸ.) ਨੇ ਹੋਰ ਲੋਕਾਂ ਨੂੰ ਮਿਲਣਾ ਸ਼ੁਰੂ ਕਰ ਦਿੱਤਾ। ਜਦੋਂ ਵੀ ਆਪ(ਸ.) ਨੂੰ ਪਤਾ ਲੱਗਦਾ ਕਿ ਕੁਝ ਲੋਕ ਇਕ ਥਾਂ ਇਕੱਠੇ ਹੋਏ ਹਨ ਜਾਂ ਬਾਹਰ ਤੋਂ ਕੁਝ ਲੋਕ ਕਾਅਬੇ ਦੀ ਜ਼ਿਆਰਤ (ਦਰਸ਼ਨ) ਲਈ ਮੱਕੇ ਆਏ ਹਨ ਤਾਂ ਆਪ(ਸ.) ਉਨ੍ਹਾਂ ਕੋਲ ਜਾਂਦੇ ਅਤੇ ਉਨ੍ਹਾਂ ਨੂੰ ਇਸਲਾਮ ਦਾ ਸੰਦੇਸ਼ ਦਿੰਦੇ ਅਤੇ ਉਨ੍ਹਾਂ ਨੂੰ ਕੁਰਆਨ ਦਾ ਕੁਝ ਹਿੱਸਾ ਪੜ੍ਹ ਕੇ ਸੁਣਾਉਂਦੇ। ਕਦੀ ਉਨ੍ਹਾਂ ਨੂੰ ਇਸ ਤਰਾਂ ਸੰਬੋਧਨ ਕਰਦੇ: ਐ ਲੋਕੋ! ਕਹੋ ਕਿ ਅੱਲਾਹ ਇਕ ਹੈ, ਉਸ ਤੋਂ ਬਗੈਰ ਕੋਈ ਰੱਬ ਨਹੀਂ, ਤੁਸੀਂ ਕਾਮਯਾਬੀ ਪਾਉਗੇ। ਪਰੰਤੂ ਬਹੁਤ ਘੱਟ ਲੋਕ ਅਜਿਹੇ ਸਨ ਜਿਹੜੇ ਆਪ(ਸ.) ਦੀ ਦਾਅਵਤ ਨੂੰ ਗੰਭੀਰਤਾ ਨਾਲ ਸੁਣਦੇ

ਅਤੇ ਉਸ ਨੂੰ ਕਬੂਲ ਕਰਦੇ।

# ਅੰਤਿਮ ਕੋਸ਼ਿਸ਼

ਉਸ ਸਮੇਂ ਮੱਕੇ ਦੇ ਮੁਸਲਮਾਨਾਂ ਵਿਚੋਂ ਸਿਰਫ਼ ਇਕ ਵਿਅਕਤੀ ਸੀ ਜਿਹੜਾ ਬਿਨਾਂ ਖ਼ੌਫ਼ ਤੇ ਡਰ ਆਪਣੇ ਘਰ ਤੋਂ ਬਾਹਰ ਨਿਕਲਦਾ ਅਤੇ ਉਹ ਖ਼ੁਦ ਅੱਲਾਹ ਦੇ ਰਸੂਲ(ਸ.) ਸਨ। ਹਰ ਰੋਜ਼ ਵਾਂਗ ਇਕ ਦਿਨ ਆਪ(ਸ.) ਕਾਅਬੇ ਅੰਦਰ ਨਮਾਜ਼ ਪੜ੍ਹ ਰਹੇ ਸਨ ਕਿ ਅਬੂਜਹਿਲ ਊਠ ਦੀ ਔਝੜੀ ਲੈ ਕੇ ਆਇਆ, ਜਿਹੜੀ ਖ਼ੂਨ ਅਤੇ ਗੰਦਗੀ ਨਾਲ ਭਰੀ ਪਈ ਸੀ। ਉਸ ਸਮੇਂ ਅਰਬ ਵਿਚ ਅਪਰਾਧੀਆਂ ਨੂੰ ਕੁਝ ਵੱਖਰੇ ਢੰਗਾਂ ਦੁਆਰਾ ਸਜ਼ਾ ਦਿੱਤੀ ਜਾਂਦੀ ਸੀ। ਜਿਨ੍ਹਾਂ ਵਿਚੋਂ ਇਕ ਸੀ ਕਿ ਊਠ ਦੀ ਔਝੜੀ ਜਿਹੜੀ ਖ਼ੂਨ ਜਾਂ ਪਾਣੀ ਨਾਲ ਭਰੀ ਹੁੰਦੀ ਸੀ। ਉਸ ਵਿਚ ਅਪਰਾਧੀ ਦਾ ਸਿਰ ਤੇ ਚਿਹਰਾ ਇਸ ਤਰਾਂ ਬੰਨ ਦਿੰਦੇ ਕਿ ਜਿਸ ਨਾਲ ਅਪਰਾਧੀ ਦਾ ਮੂੰਹ ਤੇ ਨੰਕ ਉਸ ਵਿਚ ਬੰਦ ਹੋ ਜਾਂਦਾ, ਗੰਦਗੀ ਅਤੇ ਬਦਬੂ ਕਾਰਨ ਉਸ ਦਾ ਸਾਂਹ ਘੁੱਟਣ ਲੱਗਦਾ। ਜਿਸ ਕਾਰਨ ਉਹ ਤੜਫ਼ ਤੜਫ਼ ਕੇ ਮਰ ਜਾਂਦਾ। ਉਸ ਦਿਨ ਅਬੂਜਹਿਲ ਅਤੇ ਉਸ ਦੇ ਸਾਥੀਆਂ ਨੇ ਇਹ ਹਰਕਤ ਹਜ਼ਰਤ ਮੁਹੰਮਦ(ਸ.) ਨਾਲ ਕੀਤੀ। ਉਹ ਲੋਕ ਹੋਲੀ ਹੋਲੀ ਕਾਅਬੇ ਅੰਦਰ ਆਏ ਉਸ ਵੇਲੇ ਹਜ਼ਰਤ ਮੁਹੰਮਦ(ਸ.) ਸਜਦੇ ਦੀ ਹਾਲਤ ਵਿਚ ਸਨ। ਉਨ੍ਹਾਂ ਨੇ ਔਝੜੀ ਨੂੰ ਹਜ਼ਰਤ ਮੁਹੰਮਦ(ਸ.) ਉੱਪਰ ਇਸ ਤਰਾਂ ਸੁੱਟ ਦਿੱਤਾ ਕਿ ਆਪ(ਸ.) ਦਾ ਚਿਹਰਾ ਤੇ ਸਿਰ ਉਸ ਦੇ ਅੰਦਰ ਚਲਾ ਗਿਆ। ਉਸ ਤੋਂ ਬਾਅਦ ਅਬੂਜਹਿਲ ਨੇ ਥੈਲੀ ਦਾ ਅੰਤਿਮ ਹਿੱਸਾ ਆਪ(ਸ.) ਦੀ ਗਰਦਨ ਦੇ ਆਲੇ ਦੁਆਲੇ ਬੰਨ ਦਿੱਤਾ। ਹਜ਼ਰਤ ਮੁਹੰਮਦ(ਸ.) ਨੇ ਆਪਣੇ ਆਪ ਨੂੰ ਇਸ ਮੁਸੀਬਤ ਤੋਂ ਛੁਡਾਉਣ ਦੀ ਕੋਸ਼ਿਸ਼ ਕੀਤੀ। ਪਰੰਤੂ ਕਾਮਯਾਬ ਨਾ ਹੋ ਸਕੇ। ਇਕ ਔਰਤ ਨੇ ਵੇਖਿਆ ਪਰੰਤੂ ਉਹ ਖ਼ੁਦ ਆਪ(ਸ.) ਦੀ ਮਦਦ ਨਾ ਕਰ ਸਕੀ ਕਿਉਂਕਿ ਉਸ ਨੂੰ ਅਬੂਜਹਿਲ ਤੋਂ ਡਰ ਲੱਗਦਾ ਸੀ ਅਤੇ ਉਹ ਭੱਜ ਕੇ ਹਜ਼ਰਤ ਮੁਹੰਮਦ(ਸ.) ਦੇ ਘਰ ਗਈ ਅਤੇ ਆਪ(ਸ.) ਦੀ ਪੁੱਤਰੀ ਬੀਬੀ ਰੁਕੱਈਆ ਨੂੰ ਕਿਹਾ ਕਿ ਆਪਣੇ ਪਿਤਾ ਨੂੰ ਬਚਾਉਣ ਲਈ ਦੋੜੋ। ਜੇਕਰ ਦੇਰ ਕੀਤੀ ਤਾਂ ਉਨ੍ਹਾਂ ਦਾ ਚਿਹਰਾ ਨਹੀਂ ਵੇਖੋਗੀ। ਹਜ਼ਰਤ ਬੀਬੀ ਰੁਕੱਈਆ ਰੋਂਦੀ ਹੋਈ ਕਾਅਬੇ ਤੱਕ ਪਹੁੰਚੀ। ਅਬੂਜਹਿਲ ਅਤੇ ਉਸ

ਦੇ ਸਾਥੀਆਂ ਨੇ ਜਿਵੇਂ ਹੀ ਹਜ਼ਰਤ ਬੀਬੀ ਰੁਕੱਈਆ ਨੂੰ ਵੇਖਿਆ ਤੁਰੰਤ ਪਿੱਛੇ ਹੱਟ ਗਏ।

ਹਜ਼ਰਤ ਬੀਬੀ ਰੁਕੱਈਆ ਨੇ ਔਝੜੀ ਨੂੰ ਖੋਲਿਆ ਅਤੇ ਹਜ਼ਰਤ ਮੁਹੰਮਦ(ਸ.) ਦੇ ਸਿਰ ਤੇ ਚਿਹਰੇ ਨੂੰ ਉਸ ਵਿਚੋਂ ਬਾਹਰ ਕੱਢਿਆ ਅਤੇ ਆਪਣੇ ਦੁਪੱਟੇ ਨਾਲ ਸਾਫ਼ ਕੀਤਾ। ਹਜ਼ਰਤ ਮੁਹੰਮਦ(ਸ.) ਲਗਭਗ ਇਕ ਘੰਟੇ ਤੱਕ ਹਰਕਤ ਨਾ ਕਰ ਸਕੇ। ਉਸ ਤੋਂ ਬਾਅਦ ਆਪਣੀ ਪੁੱਤਰੀ ਦੇ ਸਹਾਰੇ ਹੌਲੀ ਹੌਲੀ ਆਪਣੇ ਘਰ ਚਲੇ ਗਏ।

ਅਗਲੇ ਦਿਨ ਤੋਂ ਆਪ(ਸ.) ਫ਼ਿਰ ਕਾਅਬੇ ਵਿਚ ਉਸੇ ਤਰਾਂ ਜਾਣ ਲੱਗੇ ਜਿਵੇਂ ਕੋਈ ਘਟਣਾ ਹੀ ਨਾ ਹੋਈ ਹੋਵੇ। ਜਦ ਕੁਰੈਸ਼ ਨੇ ਵੇਖਿਆ ਤਾਂ ਉਨ੍ਹਾਂ ਨੇ ਦੂਜੀ ਸਕੀਮ ਲੜਾਈ। ਇਕ ਦਿਨ ਉਕਬਾ ਨਾਂ ਦਾ ਵਿਅਕਤੀ ਨੰਗੇ ਪੈਰੀ ਆਪਣੇ ਹੱਥ ਵਿਚ ਇਕ ਚਾਦਰ ਲੈ ਕੇ ਹੌਲੀ ਹੌਲੀ ਆਪ(ਸ.) ਦੇ ਨੇੜੇ ਆਇਆ। ਜਦ ਆਪ(ਸ.) ਸਜਦੇ ਵਿਚ ਸਨ ਤਾਂ ਉਸ ਨੇ ਆਪ(ਸ.) ਦੇ ਸਿਰ ਤੇ ਚਾਦਰ ਪਾ ਦਿੱਤੀ ਅਤੇ ਆਪਣੇ ਹੱਥਾਂ ਦੁਆਰਾ ਪੈਗੰਬਰ ਦੇ ਸਿਰ ਅਤੇ ਮੂੰਹ ਨੂੰ ਇਸ ਜ਼ੋਰ ਨਾਲ ਜ਼ਮੀਨ ਤੇ ਮਾਰਨਾ ਸ਼ੁਰੂ ਕਰ ਦਿੱਤਾ ਕਿ ਹਜ਼ਰਤ ਮੁਹੰਮਦ ਦੇ ਮੂੰਹ ਅਤੇ ਨੱਕ ਤੋਂ ਖ਼ੂਨ ਵਗਣ ਲੱਗਾ। ਕੁਝ ਦੇਰ ਯਤਨ ਤੋਂ ਬਾਅਦ ਆਪ ਨੇ ਆਪਣੇ ਆਪ ਨੂੰ ਉਕਬਾ ਤੋਂ ਛੁਡਾ ਲਿਆ ਅਤੇ ਘਰ ਚਲੇ ਗਏ। ਕੀ ਕਾਰਨ ਸੀ ਕਿ ਇੰਨੀ ਸਖ਼ਤ ਦੁਸ਼ਮਣੀ ਦੇ ਬਾਵਜੂਦ ਮੱਕੇ ਵਾਲਿਆਂ ਨੇ ਆਪ(ਸ.) ਨੂੰ ਸਿੱਧਾ ਸਿੱਧਾ ਕਤਲ ਨਾ ਕੀਤਾ। ਇਸ ਦਾ ਕਾਰਨ ਉਸ ਸਮੇਂ ਦਾ ਕਬਾਇਲੀ ਕਾਨੂੰਨ ਸੀ। ਕੁਰੈਸ਼ ਵਾਲੇ ਦਸ ਕਬੀਲਿਆਂ ਵਿਚ ਬਟੇ ਹੋਏ ਸਨ। ਜਿਸ ਵਿਚੋਂ ਇਕ ਕਬੀਲਾ ਬਨੂਹਾਸ਼ਿਮ ਸੀ। ਹਜ਼ਰਤ ਮੁਹੰਮਦ(ਸ.) ਇਸ ਕਬੀਲੇ ਤੋਂ ਹੀ ਸਨ।ਜੇਕਰ ਦੂਜੇ ਨੌ ਕਬੀਲੇ ਹਜ਼ਰਤ ਮੁਹੰਮਦ(ਸ.) ਨੂੰ ਕਤਲ ਕਰ ਦਿੰਦੇ ਤਾਂ ਉਹ ਹਾਸ਼ਿਮ ਕਬੀਲੇ ਨੂੰ ਆਪ(ਸ.) ਦੇ ਖ਼ੂਨ ਦੀ ਰਕਮ ਅਦਾ ਕਰਨੀ ਪੈਂਦੀ ਜਾਂ ਫਿਰ ਹਾਸ਼ਿਮ ਕਬੀਲੇ ਨਾਲ ਜੰਗ ਕਰਨ ਲਈ ਤਿਆਰ ਰਹਿੰਦੇ। ਜਿਸ ਕਾਰਨ ਉਨ੍ਹਾਂ ਨੂੰ ਹਜ਼ਰਤ ਮੁਹੰਮਦ(ਸ.) ਨੂੰ ਕਤਲ ਕਰਨ ਦੀ ਹਿੰਮਤ ਨਾ ਹੁੰਦੀ।

ਅੰਤ ਫ਼ੈਸਲਾ ਹੋਇਆ ਕਿ ਕੁਰੈਸ਼ ਦੇ ਸਾਰੇ ਸਰਦਾਰ ਆਪ(ਸ.) ਦੇ ਚਾਚਾ ਅਬੂਤਾਲਿਬ ਨੂੰ ਮਿਲਣ ਅਤੇ ਉਨ੍ਹਾਂ ਨੂੰ ਕਹਿਣ ਕਿ ਆਪਣੇ ਭਤੀਜੇ ਹਜ਼ਰਤ ਮੁਹੰਮਦ(ਸ.) ਨੂੰ ਕਬੀਲੇ ਵਿਚੋਂ ਕੱਢ ਦਿਉ ਅਤੇ ਇਸ ਕਮੀ ਨੂੰ ਪੂਰਾ ਕਰਨ ਲਈ

ਦੂਜੇ ਕਬੀਲੇ ਦੇ ਇਕ ਦੋ ਨੌਜਵਾਨ ਆਪਣੇ ਕਬੀਲੇ ਵਿਚ ਸ਼ਾਮਿਲ ਕਰ ਲਉ। ਅਬੂਤਾਲਿਬ ਜੇਕਰ ਹਜ਼ਰਤ ਮੁਹੰਮਦ(ਸ.) ਨੂੰ ਕਬੀਲੇ ਵਿਚੋਂ ਬਾਹਰ ਕਰ ਦਿੰਦੇ ਤਾਂ ਕਬਾਇਲੀ ਅਸੂਲ ਦੇ ਅਨੁਸਾਰ ਆਪ(ਸ.) ਦਾ ਖ਼ੂਨ ਮੁਆਫ਼ ਹੋ ਜਾਂਦਾ। ਕੁਰੈਸ਼ ਦੇ ਸਰਦਾਰ ਅਬੂਤਾਲਿਬ ਕੋਲ ਗਏ ਅਤੇ ਉਨ੍ਹਾਂ ਨੂੰ ਆਪਣੇ ਕਬੀਲੇ ਦੀ ਗੱਲ ਸੁਣਾਈ। ਅਬੂਤਾਲਿਬ ਨੇ ਉਨ੍ਹਾਂ ਦੀ ਗੱਲ ਪੂਰੀ ਨਿਮਰਤਾ ਨਾਲ ਸੁਣੀ ਅਤੇ ਕਿਹਾ ਕਿ ਜਿੱਥੋਂ ਤੱਕ ਮੇਰਾ ਸਬੰਧ ਹੈ ਮੈਂ ਤੁਹਾਨੂੰ ਕਹਿੰਦਾ ਹਾਂ ਕਿ ਮੈਂ ਮੁਸਲਮਾਨ ਨਹੀਂ ਹੋਵਾਂਗਾ। ਮੈਂ ਆਪਣੇ ਮਾਤਾ ਪਿਤਾ ਦੇ ਧਰਮ ਤੇ ਮਰਾਂਗਾ। ਪਰੰਤੂ ਆਪਣੇ ਭਤੀਜੇ ਨੂੰ ਆਪਣੇ ਕਬੀਲੇ ਤੋਂ ਵੱਖ ਵੀ ਨਹੀਂ ਕਰਾਂਗਾ ਕਿ ਤੁਸੀਂ ਉਸ ਨੂੰ ਕਤਲ ਕਰ ਦਿਉ। ਹਾਂ ਮੈਂ ਤੁਹਾਡੇ ਨਾਲ ਵਾਅਦਾ ਕਰਦਾ ਹਾਂ ਕਿ ਮੈਂ ਉਸ ਨਾਲ ਗੱਲ ਕਰਾਂਗਾ ਅਤੇ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕਰਾਂਗਾ, ਹੋ ਸਕਦਾ ਹੈ ਕਿ ਨਵੇਂ ਧਰਮ ਨੂੰ ਛੱਡਣ ਲਈ ਮੈਂ ਉਸ ਨੂੰ ਰਾਜ਼ੀ ਕਰ ਸਕਾਂ। ਤੁਸੀਂ ਲੋਕ ਮੇਰੇ ਕੋਲ ਕੱਲ ਆਉਣਾ। ਅਬੂਤਾਲਿਬ ਨੇ ਹਜ਼ਰਤ ਮੁਹੰਮਦ(ਸ.) ਨੂੰ ਆਪਣੇ ਪਾਸ ਬੁਲਾ ਕੇ ਸਮਝਾਇਆ ਕਿ ਨਵੇਂ ਧਰਮ ਨੂੰ ਛੱਡ ਦਿਉ। ਹੁਣ ਮੇਰੇ ਤੋਂ ਇਹ ਭਾਰ ਝੱਲਿਆ ਨਹੀਂ ਜਾਂਦਾ। ਅਬੂਤਾਲਬਿ ਦੀ ਗੱਲ ਸੁਣਨ ਉਪਰੰਤ ਹਜ਼ਰਤ ਮੁਹੰਮਦ(ਸ.) ਨੇ ਅਬੂਤਾਲਿਬ ਨੂੰ ਸਾਫ਼ ਕਹਿ ਦਿੱਤਾ ਕਿ ਐ ਚਾਚਾ! ਮੈਂ ਜਿਸ ਦਿਨ ਤੋਂ ਇਹ ਕੰਮ ਸ਼ੁਰੂ ਕੀਤਾ ਹੈ ਉਸ ਦਿਨ ਤੋਂ ਹੀ ਮੇਰਾ ਭਰੋਸਾ ਅੱਲਾਹ ਤੋਂ ਸਿਵਾ ਕਿਸੇ ਤੇ ਨਹੀਂ। ਜੇਕਰ ਤੁਸੀਂ ਮੈਨੂੰ ਕਬੀਲੇ ਤੋਂ ਵੱਖ ਕਰਨਾ ਚਾਹੋ ਤਾਂ ਕਰ ਦਿਉ। ਪਰੰਤੂ ਮੈਂ ਇਹ ਕੰਮ ਨਹੀਂ ਛੱਡਾਂਗਾ। ਅਗਲੇ ਦਿਨ ਅਬੂਤਾਲਿਬ ਨੇ ਕੁਰੈਸ਼ ਨੂੰ ਕਹਿ ਦਿੱਤਾ ਕਿ ਮੈਂ ਮੁੰਹਮਦ(ਸ.) ਨੂੰ ਆਪਣੇ ਕਬੀਲੇ ਤੋਂ ਵੱਖ ਨਹੀਂ ਕਰਾਂਗਾ ਪਰੰਤੂ ਜਦ ਤੱਕ ਜ਼ਿੰਦਾਂ ਰਹਾਂਗਾ ਉਨ੍ਹਾਂ ਦਾ ਧਰਮ ਵੀ ਕਬੂਲ ਨਹੀਂ ਕਰਾਂਗਾ। ਕੁਰੈਸ਼ ਵਾਲਿਆਂ ਨੇ ਜਦ ਵੇਖਿਆ ਕਿ ਅਬੂਤਾਲਿਬ ਪਾਸ ਜਾਣ ਨਾਲ ਵੀ ਉਨ੍ਹਾਂ ਦੀ ਕੋਸ਼ਿਸ਼ ਕਾਮਯਾਬ ਨਾ ਹੋਈ ਤਾਂ ਉਨ੍ਹਾਂ ਨੇ ਇਰਾਦਾ ਕੀਤਾ ਕਿ ਹਜ਼ਰਤ ਮੁਹੰਮਦ(ਸ.) ਨਾਲ ਖ਼ੁਦ ਮਿਲ ਕੇ ਗੱਲ ਕਰਨ। ਮੱਕੇ ਦੇ ਕੁਰੈਸ਼ ਕਬੀਲੇ ਦੇ ਸਰਦਾਰਾਂ ਨੇ ਇਕ ਦਿਨ ਇੱਕਠੇ ਹੋ ਕੇ ਫ਼ੈਸਲਾ ਲਿਆ ਕਿ ਇਕ ਅਜਿਹੇ ਆਦਮੀ ਦੀ ਭਾਲ ਕਰੋ ਜਿਹੜਾ ਤੁਹਾਡੇ ਵਿਚੋਂ ਸਭ ਤੋਂ ਵੱਡਾ ਜਾਦੂਗਰ, ਕਾਹਨ ਅਤੇ ਸ਼ਾਇਰ ਹੋਵੇ। ਉਹ ਹਜ਼ਰਤ ਮੁਹੰਮਦ(ਸ.) ਕੋਲ ਜਾਵੇ ਜਿਸ ਨੇ ਸਾਡੀ ਜਮਾਤ ਵਿਚ ਵਿਤਕਰਾ ਪਾ ਛੱਡਿਆ ਹੈ। ਸਭ ਨੇ ਕਿਹਾ ਕਿ ਇਸ ਕੰਮ ਲਈ ਉਤਬਾ ਬਿਨ ਰਬੀਅ ਤੋਂ ਚੰਗਾ ਕੋਈ ਨਹੀਂ।

ਇਸ ਫ਼ੈਸਲੇ ਅਨੁਸਾਰ ਉਤਬਾ ਬਿਨ ਰਬੀਅ ਹਜ਼ਰਤ ਮੁਹੰਮਦ(ਸ.) ਪਾਸ ਭੇਜਿਆ ਗਿਆ। ਉਹ ਆਪ(ਸ.) ਪਾਸ ਆਇਆ ਅਤੇ ਕਿਹਾ ਐ, ਮੁਹੰਮਦ(ਸ.) ਤੁਸੀਂ ਬਿਹਤਰ ਹੋ ਜਾਂ ਤੁਹਾਡੇ ਪਿਤਾ ਅਬਦੁੱਲਾਹ ਜਾਂ ਤੁਹਾਡੇ ਦਾਦਾ ਅਬਦੁੱਲ ਮੁਤਲਿਬ, ਆਪ(ਸ.) ਨੇ ਕੋਈ ਉੱਤਰ ਨਾ ਦਿੱਤਾ। ਉਸ ਤੋਂ ਬਾਅਦ ਉਤਬਾ ਨੇ ਕਿਹਾ ਕਿ ਜੇਕਰ ਤੁਸੀਂ ਇਹ ਮੰਨਦੇ ਹੋ ਕਿ ਉਹ ਲੋਕ ਬਿਹਤਰ ਹਨ ਤਾਂ ਉਨ੍ਹਾਂ ਲੋਕਾਂ ਨੇ ਵੀ ਇਨ੍ਹਾਂ ਇਸ਼ਟਾਂ ਦੀ ਹੀ ਪੂਜਾ ਕੀਤੀ ਹੈ। ਜਿਨ੍ਹਾਂ ਨੂੰ ਤੁਸੀਂ ਬੁਰਾ ਕਹਿੰਦੇ ਹੋ। ਜੇਕਰ ਤੁਸੀਂ ਇਹ ਦਾਅਵਾ ਕਰਦੇ ਹੋ ਕਿ ਤੁਸੀਂ ਉਨ੍ਹਾਂ ਲੋਕਾਂ ਤੋਂ ਬਿਹਤਰ ਹੋ ਤਾਂ ਬਿਆਨ ਕਰੋ ਕਿ ਅਸੀਂ ਵੀ ਤੁਹਾਡੀ ਗੱਲ ਸੁਣੀਏ। ਖ਼ੁਦਾ ਦੀ ਕਸਮ ਅਸੀਂ ਕਿਸੇ ਭੇਡ ਦੇ ਬੱਚੇ ਨੂੰ ਆਪਣੀ ਕੌਮ ਵਿਚ ਤੁਹਾਡੇ ਤੋਂ ਮਨਹੂਸ ਨਹੀਂ ਪਾਇਆ। ਤੁਸੀਂ ਸਾਡੀ ਜਮਾਤ ਵਿਚ ਫ਼ੁਟ ਪਾ ਦਿੱਤੀ। ਸਾਡੇ ਦੀਨ ਨੂੰ ਬਦਨਾਮ ਕੀਤਾ। ਸਾਨੂੰ ਅਰਬ ਵਿਚ ਇੱਥੋਂ ਤੱਕ ਬਦਨਾਮ ਕੀਤਾ ਕਿ ਆਮ ਚਰਚਾ ਹੈ ਕਿ ਅਰਬ ਵਿਚ ਇਕ ਜਾਦੂਗਰ ਪੈਦਾ ਹੋ ਗਿਆ ਹੈ। ਰੱਬ ਦੀ ਸਹੁੰ ਅਸੀਂ ਹਾਮਲਾ ਜਿਹੀ ਆਵਾਜ਼ ਦੀ ਉਡੀਕ ਵਿਚ ਹਾਂ ਕਿ ਇਸ ਨੂੰ ਸੁਣਦੇ ਹੀ ਇਕ ਦੂਜੇ ਤੇ ਤਲਵਾਰ ਮਾਰੀਏ ਅਤੇ ਅਸੀਂ ਆਪਸ ਵਿਚ ਕੱਟ ਮਰੀਏ। ਫ਼ਿਰ ਉਤਬਾ ਨੇ ਕਿਹਾ ਕਿ ਐ ਸ਼ਖ਼ਸ, ਜੇਕਰ ਤੈਨੂੰ ਦੌਲਤ ਦੀ ਲੋੜ ਹੈ ਤਾਂ ਹੁਕਮ ਕਰ ਅਸੀਂ ਤੇਰੇ ਲਈ ਇੰਨ੍ਹਾਂ ਢੇਰ ਲਗਾ ਦਿਆਂਗੇ ਕਿ ਕੁਰੈਸ਼ ਵਿਚ ਤੁਹਾਡੇ ਤੋਂ ਵੱਧ ਕੋਈ ਅਮੀਰ ਨਹੀਂ ਹੋਵੇਗਾ। ਜੇਕਰ ਵਿਆਹ ਦੀ ਇੱਛਾ ਹੈ ਤਾਂ ਦੱਸ ਕੁਰੈਸ਼ ਦੀ ਜਿਸ ਔਰਤ ਨਾਲ ਨਿਕਾਹ ਕਰਨਾ ਚਾਹੁੰਦਾ ਹੈ ਉਸ ਨਾਲ ਨਿਕਾਹ ਕਰਵਾ ਦਿੰਦੇ ਹਾਂ ਅਤੇ ਜੇਕਰ ਬਾਦਸ਼ਾਹਤ ਦਾ ਇਰਾਦਾ ਹੈ ਤਾਂ ਅਸੀਂ ਤੁਹਾਨੂੰ ਬਾਦਸ਼ਾਹ ਬਣਾ ਦਿਆਂਗੇ।

ਆਪ(ਸ.) ਖ਼ਾਮੌਸ਼ੀ ਨਾਲ ਇਸ ਤਕਰੀਰ ਨੂੰ ਸੁਣਦੇ ਰਹੇ, ਅੰਤ ਵਿਚ ਬੋਲੇ ਤੁਸੀਂ ਕਹਿ ਚੁੱਕੇ। ਫ਼ਿਰ ਉਤਬਾ ਨੇ ਕਿਹਾ ਹਾਂ। ਫ਼ਿਰ ਹਜ਼ਰਤ ਮੁਹੰਮਦ(ਸ.) ਨੇ ਕੁਰਆਨ ਦੀ 41 ਵੀਂ ਸੂਰਾ ਸ਼ੁਰੂ ਤੋਂ ਪੜਣੀ ਸ਼ੁਰੂ ਕੀਤੀ। ਆਪ(ਸ.) ਤੇਹਰਵੀਂ ਆਇਤ ਤੱਕ ਹੀ ਪੁਹੰਚੇ ਸਨ ਕਿ ਉਤਬਾ ਨੇ ਆਪ(ਸ.) ਦੀ ਪਿੱਠ ਤੇ ਹੱਥ ਰੱਖ ਦਿੱਤਾ ਅਤੇ ਕਿਹਾ ਕਿ ਬਸ ਬਸ। ਫ਼ਿਰ ਪੁੱਛਿਆ ਇਸ ਤੋਂ ਇਲਾਵਾ ਕੁਝ ਹੋਰ ਕਹਿਣਾ ਹੈ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਨਹੀਂ। ਉਸ ਤੋਂ ਬਾਅਦ ਉਤਬਾ ਚੁੱਪ ਚਾਪ ਆਪਣੇ ਘਰ ਬੈਠ ਗਿਆ ਅਤੇ ਲੋਕਾਂ ਪਾਸ ਨਾ ਗਿਆ। ਅਬੂਜਹਿਲ ਨੂੰ ਪਤਾ ਚੱਲਿਆ ਤਾਂ

ਉਸ ਨੂੰ ਕਿਹਾ ਕਿ ਐ ਕੁਰੈਸ਼ੀ ਭਰਾਵੋ, ਰੱਬ ਦੀ ਸਹੁੰ, ਮੇਰਾ ਉਤਬਾ ਦੇ ਬਾਰੇ ਵਿਚ ਇਸ ਤੋਂ ਸਿਵਾ ਹੋਰ ਕੋਈ ਵਿਚਾਰ ਨਹੀਂ ਕਿ ਉਹ ਹਜ਼ਰਤ ਮੁਹੰਮਦ(ਸ.) ਵੱਲ ਦਾ ਹੋ ਗਿਆ ਅਤੇ ਉਸ ਨੂੰ ਹਜ਼ਰਤ ਮੁਹੰਮਦ(ਸ.) ਦਾ ਖਾਨਾ ਪਸੰਦ ਆ ਗਿਆ। ਉਸ ਤੋਂ ਬਾਅਦ ਅਬੂ ਜਹਿਲ ਅਤੇ ਉਸ ਦੇ ਸਾਥੀ ਉਤਬਾ ਦੇ ਘਰ ਗਏ। ਅਬੂਜਹਿਲ ਨੇ ਕਿਹਾ ਕਿ ਐ ਉਤਬਾ ਰੱਬ ਦੀ ਸਹੁੰ, ਸਾਨੂੰ ਇਸ ਕਰਕੇ ਆਉਣਾ ਪਿਆ ਕਿ ਤੂੰ ਮੁਹੰਮਦ(ਸ.) ਵੱਲ ਦਾ ਹੋ ਗਿਆ ਹੈ। ਜੇਕਰ ਤੁਹਾਨੂੰ ਕੋਈ ਲੋੜ ਹੈ ਤਾਂ ਅਸੀਂ ਤੁਹਾਡੇ ਲਈ ਇੰਨਾਂ ਮਾਲ ਜਮਾਂ ਕਰ ਦਈਏ ਕਿ ਫ਼ਿਰ ਤੁਹਾਨੂੰ ਖ਼ਾਣੇ ਦੀ ਲੋੜ ਨਾ ਰਹਿ ਜਾਵੇ। ਉਤਬਾ ਇਹ ਸੁਣ ਕੇ ਵਿਗੜ ਗਿਆ। ਉਸ ਨੇ ਕਿਹਾ ਕਿ ਤੁਹਾਨੂੰ ਚੰਗੀ ਤਰਾਂ ਪਤਾ ਹੈ ਕਿ ਮੈਂ ਕੁਰੈਸ਼ ਵਿਚੋਂ ਸਭ ਤੋਂ ਵੱਧ ਮਾਲਦਾਰ ਹਾਂ। ਪਰੰਤੂ ਰੱਬ ਦੀ ਸਹੁੰ, ਮੁਹੰਮਦ(ਸ.) ਨੇ ਮੈਨੂੰ ਅਜਿਹਾ ਉੱਤਰ ਦਿੱਤਾ ਕਿ ਉਹ ਨਾ ਜਾਦੂ ਹੈ ਨਾ ਕਹਾਵਤ ਹੈ, ਉਸ ਨੇ ਮੈਨੂੰ ਉਹ ਕਲਾਮ ਸੁਣਾਇਆ ਕਿ ਰੱਬ ਦੀ ਕਸਮ, ਮੇਰੇ ਕੰਨਾ ਨੇ ਅਜਿਹਾ ਕਲਾਮ ਕਦੇ ਨਹੀਂ ਸੁਣਿਆ। ਮੈਂ ਹੈਰਾਨ ਰਹਿ ਗਿਆ ਕਿ ਕੀ ਉੱਤਰ ਦੇਵਾਂ। ਤੁਹਾਨੂੰ ਚੰਗੀ ਤਰਾਂ ਪਤਾ ਹੈ ਕਿ ਮੁਹੰਮਦ(ਸ.)ਕਦੇ ਝੂਠ ਨਹੀਂ ਬੋਲਦਾ।

ਉਸ ਤੋਂ ਬਾਅਦ ਕੁਰੈਸ਼ ਨੇ ਹਜ਼ਰਤ ਮੁਹੰਮਦ(ਸ.) ਨੂੰ ਆਪਣੇ ਪਾਸ ਬੁਲਾਇਆ ਅਤੇ ਆਪ(ਸ.) ਦੇ ਸਾਹਮਣੇ ਕੁਝ ਜ਼ਰੂਰੀ ਗੱਲਾਂ ਰੱਖੀਆਂ। ਉਨ੍ਹਾਂ ਕਿਹਾ ਕਿ ਤੁਸੀਂ ਜਾਣਦੇ ਹੋ ਦੁਨੀਆ ਵਿਚ ਕੋਈ ਵੀ ਅਜਿਹਾ ਨਹੀਂ ਜਿਹੜਾ ਸਾਡੇ ਤੋਂ ਵੱਧ ਤੰਗ ਸ਼ਹਿਰ ਵਾਲਾ ਹੋਵੇ। ਸਾਡੇ ਕੋਲ ਪਾਣੀ ਨਹੀਂ। ਸਾਡੇ ਤੋਂ ਵੱਧ ਪ੍ਰੇਸ਼ਾਨ ਜ਼ਿੰਦਗੀ ਵਾਲਾ ਕੋਈ ਨਹੀਂ। ਇਸ ਲਈ ਜਿਸ ਰੱਬ ਨੇ ਆਪ(ਸ.) ਨੂੰ ਭੇਜਿਆ ਹੈ। ਉਸ ਤੋਂ ਦੁਆ ਕਰੋ ਕਿ ਉਹ ਇੰਨਾਂ ਪਹਾੜਾਂ ਨੂੰ ਸਾਡੇ ਤੋਂ ਹਟਾ ਦੇਵੇ ਅਤੇ ਸਾਡੇ ਸ਼ਹਿਰਾਂ ਨੂੰ ਫ਼ੈਲਾ ਦੇਵੇ ਅਤੇ ਇਨ੍ਹਾਂ ਵਿਚ ਸਾਡੇ ਲਈ ਸ਼ਾਮ ਤੇ ਇਰਾਕ ਵਰਗੀਆਂ ਨਦੀਆਂ (ਫ਼ਰਾਤ ਤੇ ਦਜਲਾ) ਵਗਾ ਦੇਵੇ। ਇਸ ਤਰਾਂ ਸਾਡੇ ਖ਼ਾਨਦਾਨ ਵਿਚ ਜਿਹੜੇ ਬਜ਼ੁਰਗ ਗੁਜ਼ਰ ਗਏ ਹਨ। ਉਨ੍ਹਾਂ ਨੂੰ ਸਾਡੇ ਲਈ ਜ਼ਿੰਦਾ ਕਰ ਦੇਵੇ। ਇੰਨ੍ਹਾਂ ਜ਼ਿੰਦਾ ਹੋਣ ਵਾਲਿਆਂ ਵਿਚ ਕੁੱਸਈ ਬਿਨ ਕਲਾਬ ਜ਼ਰੂਰ ਹੋਣ, ਕਿਉਂਕਿ ਉਹ ਸਾਡੇ ਵੱਡੇ ਤੇ ਸੱਚੇ ਬਜ਼ੁਰਗ ਹਨ ਅਤੇ ਫ਼ਿਰ ਅਸੀਂ ਉਨ੍ਹਾਂ ਤੋਂ ਪੁੱਛੀਏ ਕਿ ਜੋ ਕੁਝ ਤੁਸੀਂ ਕਹਿ ਰਹੇ ਹੋ ਉਹ ਹੱਕ ਸੱਚ ਹੈ ਜਾਂ ਝੂਠ। ਜੇਕਰ ਉਨ੍ਹਾਂ ਨੇ ਤੁਹਾਡੇ ਹੱਕ ਵਿਚ ਤਸਦੀਕ ਕੀਤੀ ਅਤੇ ਤੁਸੀਂ ਉਹ ਚੀਜ਼ਾਂ ਕਰ ਦਿੱਤੀਆਂ ਜਿਨ੍ਹਾਂ ਦਾ ਅਸੀਂ ਸਵਾਲ ਕੀਤਾ ਹੈ ਤਾਂ ਅਸੀਂ

ਤੁਹਾਡੀ ਤਸਦੀਕ ਕਰਾਂਗੇ ਅਤੇ ਇਸ ਨਾਲ ਤੁਹਾਡਾ ਰੁਤਬਾ ਵੀ ਮੰਨ ਲਵਾਂਗੇ। ਜਿਹੜਾ ਰੱਬ ਨੇ ਤੁਹਾਨੂੰ ਬਖ਼ਸ਼ਿਆ ਹੈ ਅਤੇ ਅਸੀਂ ਇਹ ਵੀ ਜਾਣ ਲਵਾਂਗੇ ਕਿ ਤੁਸੀਂ ਹਕੀਕਤ ਵਿਚ ਅੱਲਾਹ ਦੇ ਰਸੂਲ ਹੋ। ਜਿਵੇਂ ਕਿ ਤੁਸੀਂ ਕਹਿੰਦੇ ਹੋ। ਇਹ ਸੁਣ ਕੇ ਆਪ(ਸ.) ਨੇ ਉੱਤਰ ਵਿਚ ਕਿਹਾ ਕਿ ਮੈਂ ਇੰਨ੍ਹਾਂ ਚੀਜ਼ਾਂ ਲਈ ਤੁਹਾਡੇ ਵੱਲ ਨਹੀਂ ਭੇਜਿਆ ਗਿਆ। ਮੈਂ ਤਾਂ ਤੁਹਾਡੇ ਕੋਲ ਉਹੀ ਚੀਜ਼ਾਂ ਲੈ ਕੇ ਆਇਆ ਹਾਂ। ਜਿਸ ਨਾਲ ਅੱਲਾਹ ਨੇ ਮੈਨੂੰ ਭੇਜਿਆ ਹੈ ਅਤੇ ਅੱਲਾਹ ਨੇ ਜਿਸ ਚੀਜ਼ ਨਾਲ ਮੈਨੂੰ ਤੁਹਾਡੇ ਵੱਲ ਭੇਜਿਆ ਹੈ ਉਹ ਮੈਂ ਤੁਹਾਡੇ ਪਾਸ ਪਹੁੰਚਾ ਦਿੱਤੀ ਹੈ। ਜੇਕਰ ਤੁਸੀਂ ਇਸ ਨੂੰ ਕਬੂਲ ਕਰ ਲਵੋ ਤਾਂ ਫ਼ਿਰ ਦੁਨੀਆ ਅਤੇ ਆਖ਼ਰਤ ਵਿਚ ਤੁਹਾਡਾ ਹਿੱਸਾ ਹੈ ਅਤੇ ਜੇਕਰ ਤੁਸੀਂ ਇਸ ਨੂੰ ਠੁਕਰਾ ਦੇਵੋ ਤਾਂ ਮੈਂ ਅੱਲਾਹ ਦੇ ਹੁਕਮ ਦਾ ਇੰਤਜ਼ਾਰ ਕਰਾਂਗਾ। ਇੱਥੋਂ ਤੱਕ ਕਿ ਉਹ ਮੇਰੇ ਅਤੇ ਤੁਹਾਡੇ ਵਿਚਕਾਰ ਫ਼ੈਸਲਾ ਕਰ ਦੇਵੇ। ਕੁਰੈਸ਼ ਨੇ ਕਿਹਾ ਕਿ ਜੇਕਰ ਤੁਸੀਂ ਸਾਡੇ ਲਈ ਅਜਿਹਾ ਕਰਨ ਲਈ ਤਿਆਰ ਨਹੀਂ ਤਾਂ ਆਪਣੇ ਆਪ ਲਈ ਹੀ ਕਰੋ। ਤੁਸੀਂ ਆਪਣੇ ਰੱਬ ਤੋਂ ਸਵਾਲ ਕਰੋ ਕਿ ਉਹ ਤੁਹਾਡੇ ਨਾਲ ਇਕ ਫ਼ਰਿਸ਼ਤਾ ਭੇਜੇ ਜਿਹੜਾ ਤੁਹਾਡੇ ਲਈ ਗਵਾਹੀ ਦੇਵੇ ਜਿਹੜਾ ਕੁਝ ਤੁਸੀਂ ਕਹਿੰਦੇ ਹੋ। ਆਪਣੇ ਰੱਬ ਨੂੰ ਕਹੋ ਕਿ ਉਹ ਬਾਗ਼, ਮਹਿਲ, ਸੋਨਾ, ਚਾਂਦੀ ਅਤੇ ਹੀਰੇ ਜਵਾਹਰਾਤ ਤੁਹਾਨੂੰ ਦੇਣ ਅਤੇ ਇਸ ਤਰਾਂ ਤੁਹਾਨੂੰ ਉਨ੍ਹਾਂ ਚੀਜ਼ਾਂ ਤੋਂ ਦੂਰ ਕਰ ਦੇਣ, ਜਿਨ੍ਹਾਂ ਵਿਚ ਅਸੀਂ ਤੁਹਾਨੂੰ ਉਲਝਾਏ ਰੱਖਦੇ ਹਾਂ। ਕਿਉਂਕਿ ਤੁਸੀਂ ਵੀ ਉਸੇ ਤਰਾਂ ਬਾਜ਼ਾਰ ਵਿਚ ਜਾਂਦੇ ਹੋ ਜਿਸ ਤਰਾਂ ਅਸੀਂ ਜਾਂਦੇ ਹਾਂ। ਤੁਸੀਂ ਵੀ ਉਸੇ ਤਰਾਂ ਰੋਟੀ ਖ਼ਾਂਦੇ ਹੋ ਜਿਸ ਤਰਾਂ ਅਸੀਂ ਖ਼ਾਂਦੇ ਹਾਂ। ਤੁਸੀਂ ਵੀ ਉਸੇ ਤਰਾਂ ਰੋਜ਼ੀ ਰੋਟੀ ਦੀ ਭਾਲ ਕਰਦੇ ਹੋ ਜਿਸ ਤਰਾਂ ਅਸੀਂ ਕਰਦੇ ਹਾਂ। ਜੇਕਰ ਅਜਿਹਾ ਹੋ ਜਾਵੇ ਤਾਂ ਅਸੀਂ ਤੁਹਾਡੀ ਫ਼ਜ਼ੀਲਤ (ਰੁਤਬੇ) ਨੂੰ ਪਹਿਚਾਣ ਲਵਾਂਗੇ। ਜਿਹੜੀ ਤੁਹਾਡੇ ਰੱਬ ਨੇ ਤੁਹਾਨੂੰ ਬਖ਼ਸ਼ੀ ਹੈ। ਇਹ ਕਿ ਤੁਸੀਂ ਅੱਲਾਹ ਦੇ ਰਸੂਲ ਹੋ ਜਿਵੇਂ ਕਿ ਤੁਸੀਂ ਦਾਅਵਾ ਕਰਦੇ ਹੋ।

ਹਜ਼ਰਤ ਮੁਹੰਮਦ(ਸ.) ਨੇ ਉਨ੍ਹਾਂ ਨੂੰ ਕਿਹਾ ਕਿ ਮੈਂ ਅਜਿਹਾ ਕਰਨ ਵਾਲਾ ਨਹੀਂ ਅਤੇ ਨਾ ਮੈਂ ਅਜਿਹਾ ਵਿਅਕਤੀ ਹਾਂ ਜਿਹੜਾ ਆਪਣੇ ਰੱਬ ਤੋਂ ਇੰਨ੍ਹਾਂ ਚੀਜ਼ਾ ਦਾ ਸਵਾਲ ਕਰਾਂ। ਅੱਲਾਹ ਨੇ ਮੈਨੂੰ ਖ਼ੁਸ਼ਖ਼ਬਰੀ ਦੇਣ ਵਾਲਾ ਅਤੇ ਡਰਾਉਣ ਵਾਲਾ ਬਣਾ ਕੇ ਭੇਜਿਆ ਹੈ। ਜੇਕਰ ਤੁਸੀਂ ਉਸ ਚੀਜ਼ ਨੂੰ ਕਬੂਲ ਕਰ ਲਉ ਜਿਸ ਨੂੰ ਮੈਂ ਲੇ ਕੇ ਆਇਆ ਹਾਂ ਤਾਂ ਦੁਨੀਆਂ ਅਤੇ ਆਖ਼ਰਤ ਵਿਚ ਤੁਹਾਡਾ ਹਿੱਸਾ ਹੈ ਅਤੇ ਜੇਕਰ

ਤੁਸੀਂ ਇਸ ਨੂੰ ਮੇਰੇ ਵੱਲ ਮੋੜ ਦਿਉ ਤਾਂ ਮੈਂ ਅੱਲਾਹ ਦੇ ਹੁਕਮ ਦਾ ਇੰਤਜ਼ਾਰ ਕਰਾਂਗਾ। ਇੱਥੋਂ ਤੱਕ ਕਿ ਉਹ ਮੇਰੇ ਅਤੇ ਤੁਹਾਡੇ ਵਿਚਕਾਰ ਫ਼ੈਸਲਾ ਕਰ ਦੇਵੇ। ਕੁਰੈਸ਼ ਨੇ ਕਿਹਾ ਕਿ ਤੁਸੀਂ ਅਜਿਹਾ ਕਰੋ ਕਿ ਅਸਮਾਨ ਦਾ ਇਕ ਟੁਕੜਾ ਸਾਡੇ ਤੇ ਗਿਰਾ ਦਿਉ। ਜਿਵੇਂ ਕਿ ਤੁਹਾਡਾ ਦਾਅਵਾ ਹੈ ਕਿ ਜੇਕਰ ਤੁਹਾਡਾ ਰੱਬ ਚਾਹੇ ਤਾਂ ਉਹ ਅਜਿਹਾ ਕਰ ਸਕਦਾ ਹੈ।ਅਸੀਂ ਉਸ ਸਮੇਂ ਤੱਕ ਈਮਾਨ ਨਹੀਂ ਲੈ ਕੇ ਆਵਾਂਗੇ ਜਦ ਤੱਕ ਤੁਸੀਂ ਅਜਿਹਾ ਨਾ ਕਰੋ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਇਹ ਅੱਲਾਹ ਉੱਪਰ ਹੈ। ਜੇਕਰ ਉਹ ਤੁਹਾਡੇ ਨਾਲ ਅਜਿਹਾ ਕਰਨਾ ਚਾਹੇ ਤਾਂ ਉਹ ਤੁਹਾਡੇ ਨਾਲ ਅਜਿਹਾ ਹੀ ਕਰੇਗਾ। ਕੁਰੈਸ਼ ਨੇ ਕਿਹਾ ਐ ਮੁਹੰਮਦ! ਕੀ ਤੁਹਾਡੇ ਰੱਬ ਨੂੰ ਪਤਾ ਨਹੀਂ ਸੀ ਕਿ ਅਸੀਂ ਤੁਹਾਡੇ ਕੋਲ ਬੈਠਾਂਗੇ ਅਤੇ ਤੁਹਾਡੇ ਤੋਂ ਉਹ ਸਵਾਲ ਕਰਾਂਗੇ ਜਿਹੜਾ ਅਸੀਂ ਤੁਹਾਡੇ ਨਾਲ ਕੀਤਾ ਹੈ ਅਤੇ ਤੁਹਾਡੇ ਤੋਂ ਉਹ ਚੀਜ਼ ਮੰਗਾਗੇ ਜਿਹੜੀ ਤੁਸੀਂ ਸਾਡੇ ਤੋਂ ਲਈ ਹੈ।ਫ਼ਿਰ ਉਹ ਅੱਲਾਹ ਪਹਿਲ ਕਰਦਾ ਅਤੇ ਤੁਹਾਡੇ ਸਵਾਲਾਂ ਦਾ ਉੱਤਰ ਦਿੰਦਾ। ਜਿਹੜੇ ਅਸੀਂ ਤੁਹਾਡੇ ਨਾਲ ਕੀਤੇ ਹਨ ਅਤੇ ਤੁਹਾਨੂੰ ਦੱਸ ਦਿੰਦਾ ਕਿ ਉਹ ਇਸ ਮਾਮਲੇ ਵਿਚ ਸਾਡੇ ਨਾਲ ਕੀ ਕਰਨ ਵਾਲਾ ਹੈ।

ਫ਼ਿਰ ਕੁਰੈਸ਼ ਨੇ ਕਿਹਾ ਕਿ ਅਸੀਂ ਤੁਹਾਡੀਆਂ ਗੱਲਾਂ ਮੰਨਣ ਵਾਲੇ ਨਹੀਂ ਹਾਂ ਕਿ ਇਨ੍ਹਾਂ ਗੱਲਾਂ ਦੀ ਸਿੱਖਿਆ ਤੁਹਾਨੂੰ ਯਮਾਮਾ ਦਾ ਇਕ ਵਿਅਕਤੀ ਦਿੰਦਾ ਹੈ ਜਿਸ ਦਾ ਨਾਂ ਰਹਿਮਾਨ ਹੈ। ਅਸੀਂ ਤਾਂ ਖ਼ੁਦਾ ਦੀ ਕਸਮ ਰਹਿਮਾਨ ਤੇ ਕਦੇ ਈਮਾਨ ਨਹੀਂ ਲੈ ਕੇ ਆਵਾਂਗੇ। ਐ ਮੁਹੰਮਦ(ਸ.) ਅਸੀਂ ਆਪਣੇ ਵਿਚਾਰ ਆਪ(ਸ.) ਦੇ ਸਾਹਮਣੇ ਰੱਖ ਦਿੱਤੇ ਹਨ।ਰੱਬ ਦੀ ਸਹੁੰ, ਅਸੀਂ ਤੁਹਾਨੂੰ ਨਹੀਂ ਛੱਡਾਂਗੇ। ਇੱਥੋਂ ਤੱਕ ਕਿ ਜਾਂ ਤਾਂ ਅਸੀਂ ਤੁਹਾਨੂੰ ਹਲਾਕ ਕਰ ਦਈਏ ਜਾਂ ਤੁਸੀਂ ਸਾਨੂੰ ਹਲਾਕ ਕਰ ਦੇਵੋ।ਇਨ੍ਹਾਂ ਵਿੱਚੋਂ ਕੁਝ ਨੇ ਕਿਹਾ ਕਿ ਅਸੀਂ ਫ਼ਰਿਸ਼ਤਿਆਂ ਦੀ ਬੰਦਗੀ ਕਰਦੇ ਹਾਂ ਅਤੇ ਉਹ ਰੱਬ ਦੀਆਂ ਕੁੜੀਆਂ ਹਨ। ਇਸ ਲਈ ਅਸੀਂ ਤੁਹਾਨੂੰ ਨਹੀਂ ਮੰਨਾਗੇ। ਇੱਥੋਂ ਤੱਕ ਕਿ ਤੁਸੀਂ ਫ਼ਰਿਸ਼ਤਿਆਂ ਨੂੰ ਸਾਡੇ ਸਾਹਮਣੇ ਲੈ ਆਵੋ।

ਜਦ ਉਨ੍ਹਾਂ ਨੇ ਅੱਲਾਹ ਦੇ ਰਸੂਲ(ਸ.) ਨੂੰ ਇਹ ਕਿਹਾ ਤਾਂ ਆਪ(ਸ.) ਉਠ ਖੜ੍ਹੇ ਹੋਏ। ਆਪ(ਸ.) ਦੇ ਨਾਲ ਅਬਦੁਲ੍ਹਾ ਬਿਨ ਉਮੱਈਆ ਵੀ ਉੱਠ ਖੜ੍ਹਾ ਹੋਇਆ ਜਿਹੜਾ ਕਿ ਆਪ(ਸ.) ਦੀ ਭੁਆ ਆਤਿਕਾ ਬਿਨ ਅਬਦੁੱਲ ਮੁੱਤਲਿਬ ਦਾ ਪੁੱਤਰ ਸੀ। ਪਰੰਤੂ ਆਪ(ਸ.) ਦੇ ਵਿਚਾਰਾਂ ਤੋਂ ਸਹਿਮਤ ਨਹੀਂ ਸੀ। ਉਸ ਨੇ ਕਿਹਾ ਕਿ ਐ

ਮੁਹੰਮਦ(ਸ.) ਕੌਮ ਨੇ ਤੁਹਾਡੇ ਸਾਹਮਣੇ ਜੋ ਕੁਝ ਪੇਸ਼ ਕੀਤਾ ਤੁਸੀਂ ਉਸ ਨੂੰ ਕਬੂਲ ਨਹੀਂ ਕੀਤਾ। ਫਿਰ ਉਨ੍ਹਾਂ ਨੇ ਆਪਣੇ ਲਈ ਕੁਝ ਗੱਲਾਂ ਪੁੱਛੀਆਂ ਤਾਂ ਜੋ ਇਸ ਰਾਹੀਂ ਉਹ ਤੁਹਾਡਾ ਦਰਜਾ ਜਾਣ ਸਕਣ। ਜਿਹੜਾ ਤੁਹਾਡੇ ਦਾਅਵੇ ਅਨੁਸਾਰ ਅੱਲਾਹ ਦੇ ਨੇੜੇ ਆਪ ਜੀ ਦਾ ਹੈ। ਇਸ ਤਰਾਂ ਤੁਹਾਨੂੰ ਪਹਿਚਾਣ ਕੇ ਉਹ ਤੁਹਾਡੇ ਤੇ ਈਮਾਨ ਲੈ ਆਉਣ। ਪਰੰਤੂ ਤੁਸੀਂ ਉਹ ਵੀ ਨਹੀਂ ਕੀਤਾ।

ਫਿਰ ਉਸ ਨੇ ਆਪ ਨੂੰ ਕਿਹਾ ਕਿ ਆਪ(ਸ.) ਖ਼ੁਦ ਆਪਣੇ ਲਈ ਰੱਬ ਤੋਂ ਉਹ ਚੀਜ਼ਾਂ ਮੰਗੋ ਜਿਸ ਨਾਲ ਲੋਕ ਆਪ(ਸ.)ਦਾ ਰੁਤਬਾ ਜਾਣ ਲੈਣ। ਪਰੰਤੂ ਆਪ(ਸ.) ਨੇ ਅਜਿਹਾ ਵੀ ਨਾ ਕੀਤਾ। ਫਿਰ ਉਨ੍ਹਾਂ ਨੇ ਆਪ(ਸ.) ਤੋਂ ਇਹ ਮੁਤਾਲਬਾ ਕੀਤਾ ਕਿ ਆਪ(ਸ.) ਇਨ੍ਹਾਂ ਤੇ ਉਸ ਅਜ਼ਾਬ ਦਾ ਕੋਈ ਹਿੱਸਾ ਉਤਾਰ ਦੇਵੋ ਜਿਸ ਤੋਂ ਆਪ ਡਰਾਉਂਦੇ ਹੋ। ਪਰੰਤੂ ਆਪ(ਸ.) ਨੇ ਅਜਿਹਾ ਵੀ ਨਾ ਕੀਤਾ।

ਅਬਦੁੱਲਾਹ ਬਿਨ ਉਮਈਆ ਨੇ ਕਿਹਾ ਕਿ ਰੱਬ ਦੀ ਸਹੁੰ, ਮੈਂ ਤਾਂ ਉਸ ਸਮੇਂ ਤੱਕ ਈਮਾਨ ਨਹੀਂ ਲੈ ਕੇ ਆਵਾਂਗਾ। ਇੱਥੋਂ ਤਕ ਕਿ ਆਪ ਇਕ ਪੌੜੀ ਲੈ ਕੇ ਆਉ। ਜਿਹੜੀ ਅਸਮਾਨ ਤੱਕ ਜਾਂਦੀ ਹੋਵੇ। ਇੱਥੋਂ ਤੱਕ ਕਿ ਆਪ(ਸ.) ਅਸਮਾਨ ਤੱਕ ਪਹੁੰਚ ਜਾਵੋ। ਫਿਰ ਅਸਮਾਨ ਤੋਂ ਆਪਣੇ ਲਈ ਇਕ ਰੁੱਕਾ ਲਿਖਵਾ ਕੇ ਲਿਆਉ ਅਤੇ ਆਪ(ਸ.) ਦੇ ਨਾਲ ਚਾਰ ਫ਼ਰਿਸ਼ਤੇ ਹੋਣ ਜਿਹੜੇ ਗਵਾਹੀ ਦੇਣ ਕਿ ਆਪ(ਸ.) ਉਹੀ ਹੋ ਜੋ ਆਪ(ਸ.) ਆਪਣੇ ਬਾਰੇ ਵਿਚ ਕਹਿੰਦੇ ਹੋ। ਰੱਬ ਦੀ ਸਹੁੰ, ਜੇਕਰ ਆਪ(ਸ.) ਨੇ ਅਜਿਹਾ ਕਰ ਵੀ ਦਿੱਤਾ ਤਾਂ ਵੀ ਮੈਂ ਨਹੀਂ ਸਮਝਦਾ ਹਾਂ ਕਿ ਮੈਂ ਆਪ(ਸ.) ਤੇ ਈਮਾਨ ਲੈ ਕੇ ਆਵਾਂ। ਇਸ ਤੋਂ ਬਾਅਦ ਅੱਲਾਹ ਦੇ ਰਸੂਲ(ਸ.) ਆਪਣੇ ਘਰ ਪਰਤ ਗਏ ਅਤੇ ਬਹੁਤ ਅਫ਼ਸੋਸ ਅਤੇ ਗ਼ਮ ਦੀ ਹਾਲਤ ਵਿਚ ਸਨ। ਕਿਉਂਕਿ ਆਪ(ਸ.) ਆਪਣੀ ਕੌਮ ਕੋਲ ਜਿਹੜੀ ਉੱਮੀਦ ਨਾਲ ਗਏ ਸਨ। ਉਹ ਉਮੀਦ ਪੂਰੀ ਨਾ ਹੋਈ। ਸਗੋਂ ਇਸ ਤੋਂ ਬਾਅਦ ਉਹ ਲੋਕ ਹੋਰ ਜ਼ਿਆਦਾ ਆਪ(ਸ.) ਦੇ ਦੁਸ਼ਮਣ ਬਣ ਗਏ।

# ਮੱਕੇ ਦੇ ਸਰਦਾਰਾਂ ਦੀ ਵਿਰੋਧਤਾ

ਮੱਕੇ ਦੇ ਸਰਦਾਰਾਂ ਦੀ ਵਿਰੋਧਤਾ ਦੇ ਬਾਵਜੂਦ ਮੱਕੇ ਵਿਚ ਇਸਲਾਮ ਫੈਲ ਰਿਹਾ ਸੀ। ਰੋਜ਼ਾਨਾ ਇਹ ਖ਼ਬਰ ਮਸ਼ਹੂਰ ਹੁੰਦੀ ਕਿ ਅੱਜ ਫ਼ਲਾਂ ਵਿਅਕਤੀ ਨੇ ਇਸਲਾਮ ਕਬੂਲ ਕਰ ਲਿਆ ਹੈ। ਇਹ ਵੇਖ਼ਕੇ ਮੱਕੇ ਦੇ ਸਰਦਾਰ ਸਖ਼ਤ ਕ੍ਰੋਧਿਤ ਹੁੰਦੇ। ਉਨ੍ਹਾਂ ਨੇ ਮੁਸਲਮਾਨਾਂ ਨੂੰ ਹੋਰ ਵਧੇਰੇ ਸਤਾਉਣਾ ਸ਼ੁਰੂ ਕਰ ਦਿੱਤਾ। ਉਸ ਸਮੇਂ ਹਜ਼ਰਤ ਮੁਹੰਮਦ(ਸ.) ਨੇ ਆਪਣੇ ਸਾਥੀਆਂ ਨੂੰ ਮੱਕੇ ਨੂੰ ਛੱਡ ਕੇ ਕਿਸੇ ਹੋਰ ਸਥਾਨ ਤੇ ਜਾ ਕੇ ਵਸਣ ਦਾ ਹੁਕਮ ਦਿੱਤਾ। ਲੋਕਾਂ ਨੇ ਪੁੱਛਿਆ ਕਿ ਕਿੱਥੇ ਜਾਈਏ ਤਾਂ ਆਪ(ਸ.) ਨੇ ਹੱਥ ਦੇ ਇਸ਼ਾਰੇ ਨਾਲ ਹਬਸ਼ਾ ਵਲ ਦਾ ਇਸ਼ਾਰਾ ਕੀਤਾ। ਅੱਲਾਹ ਦੇ ਰਸੂਲ(ਸ.) ਨੇ ਕਿਹਾ ਕਿ ਹਬਸ਼ਾ ਵਿਚ ਇਨਸਾਫ਼ ਪਸੰਦ ਬਾਦਸ਼ਾਹ ਹੈ। ਉਸ ਦੀ ਹਕੂਮਤ ਵਿਚ ਕੋਈ ਵਿਅਕਤੀ ਕਿਸੇ ਦੂਸਰੇ ਤੇ ਜ਼ੁਲਮ ਨਹੀਂ ਕਰਦਾ। ਮੁਸਲਮਾਨਾਂ ਨੇ ਮੱਕੇ ਤੋਂ ਹਬਸ਼ਾ ਵੱਲ ਜਾਣ ਦਾ ਇਰਾਦਾ ਕੀਤਾ। ਹਿਜਰੀ ਮਹੀਨਾ ਰਜਬ ਨਬੁੱਵਤ ਦੇ ਪੰਜਵੇਂ ਸਾਲ ਮੁਸਲਮਾਨਾਂ ਦਾ ਪਹਿਲਾ ਕਾਫ਼ਲਾ ਹਬਸ਼ਾ ਲਈ ਤੁਰ ਪਿਆ ਜਿਸ ਵਿਚ 11 ਮਰਦ ਅਤੇ 5 ਔਰਤਾਂ ਸਨ। ਇਹ ਲੋਕ ਛੁੱਪ ਕੇ ਮੱਕੇ ਤੋਂ ਖ਼ਾਮੌਸ਼ੀ ਨਾਲ ਨਿਕਲ ਗਏ। ਮੱਕੇ ਤੋਂ ਨਿਕਲ ਕੇ ਜੱਦੇ ਦੇ ਸਮੁੰਦਰੀ ਕੰਢੇ ਤੇ ਪਹੁੰਚੇ। ਇੱਥੋਂ ਦੋ ਵਪਾਰਕ ਕਿਸ਼ਤੀਆਂ ਹਬਸ਼ਾ ਜਾਣ ਲਈ ਤਿਆਰ ਸਨ। ਉਹ ਪੰਜ ਦਰਹਮ ਕਿਰਾਇਆ ਦੇ ਕੇ ਕਿਸ਼ਤੀਆਂ ਵਿਚ ਸਵਾਰ ਹੋ ਗਏ। ਮੱਕੇ ਦੇ ਗ਼ੈਰ ਮੁਸਲਿਮ ਲੋਕਾਂ ਨੂੰ ਖ਼ਬਰ ਹੋਈ ਤਾਂ ਉਨ੍ਹਾਂ ਨੇ ਆਪਣੇ ਆਦਮੀ ਫੜਣ ਲਈ ਪਿੱਛੇ ਭੇਜੇ। ਪਰੰਤੂ ਇਹ ਲੋਕ ਜਦੋਂ ਬੰਦਰਗਾਹ ਤੇ ਪਹੰਚੇ ਤਾਂ ਉਦੋਂ ਮੁਸਲਮਾਨਾਂ ਦੀਆਂ ਕਿਸ਼ਤੀਆਂ ਜਾ ਚੁੱਕੀਆਂ ਸਨ। ਛੇਤੀ ਹੀ ਮੁਸਲਮਾਨਾਂ ਦਾ ਇਕ ਹੋਰ ਕਾਫ਼ਲਾ ਹਬਸ਼ਾ ਵੱਲ ਗਿਆ। ਦੂਜੇ ਕਾਫ਼ਲੇ ਵਿਚ 86 ਮਰਦ ਅਤੇ 17 ਔਰਤਾਂ ਸਨ। ਕੁਰੈਸ਼ ਨੇ ਜਦ ਵੇਖਿਆ ਕਿ ਮੁਸਲਮਾਨ ਹਬਸ਼ਾ ਪਹੁੰਚ ਕੇ ਆਰਾਮਦਾਇਕ ਜ਼ਿੰਦਗੀ ਬਤੀਤ ਕਰ ਰਹੇ ਸਨ। ਉੱਥੇ ਕੋਈ ਉਨ੍ਹਾਂ ਦੇ ਧਰਮ ਤੇ ਰੋਕ ਟੋਕ ਕਰਨ ਵਾਲਾ ਨਹੀਂ ਤਾਂ ਉਨ੍ਹਾਂ ਨੇ ਫ਼ਿਰ ਆਪਸ ਵਿਚ ਮਸ਼ਵਰਾ ਕੀਤਾ ਕਿ ਦੋ ਵਿਅਕਤੀਆਂ ਉਮਰੋ ਬਿਨ ਅਲਆਸ ਅਤੇ ਅਬਦੁੱਲਾਹ ਬਿਨ ਰਬੀਅ ਨੂੰ ਤੋਹਫ਼ੇ ਅਤੇ ਸੁਗਾਤਾਂ ਦੇ ਕੇ ਹਬਸ਼ਾ ਭੇਜਿਆ ਜਾਵੇ। ਉੱਥੇ ਉਹ ਹਬਸ਼ਾ ਦੇ ਬਾਦਸ਼ਾਹ ਨੱਜਾਸ਼ੀ ਨੂੰ ਪੇਸ਼ ਕਰਨ। ਇਸ ਤਰਾਂ ਦਰਬਾਰ ਦੇ

ਲੋਕਾਂ ਅਤੇ ਬਾਦਸ਼ਾਹ ਦੇ ਰਿਸ਼ਤੇਦਾਰਾਂ ਅਤੇ ਨਜ਼ਦੀਕੀਆਂ ਨੂੰ ਵੀ ਦੇਣ ਅਤੇ ਉਨ੍ਹਾਂ ਸਾਰਿਆਂ ਨੂੰ ਆਪਣੇ ਨਾਲ ਮਿਲਾ ਲਿਆ ਜਾਵੇ। ਇਸ ਫ਼ੈਸਲੇ ਅਨੁਸਾਰ ਉਨ੍ਹਾਂ ਦੋਵਾਂ ਨੂੰ ਉੱਥੇ ਭੇਜਿਆ ਗਿਆ। ਉਨ੍ਹਾਂ ਨੇ ਉੱਥੇ ਪਹੁੰਚ ਕੇ ਸਾਰੇ ਦਰਬਾਰੀਆਂ ਨੂੰ ਤੋਹਫ਼ੇ ਦਿੱਤੇ ਅਤੇ ਆਪਣੇ ਨਾਲ ਮਿਲਾਉਣ ਦੀ ਕੋਸ਼ਿਸ਼ ਕੀਤੀ ਤਾਂ ਜੋ ਉਹ ਬਾਦਸ਼ਾਹ ਸਾਹਮਣੇ ਉਨ੍ਹਾਂ ਦੀ ਹਿਮਾਇਤ ਕਰਨ। ਉਨ੍ਹਾਂ ਨੇ ਕਿਹਾ ਕਿ ਸਾਡੇ ਸ਼ਹਿਰ ਦੇ ਕੁਝ ਨਾ ਸਮਝ ਲੋਕਾਂ ਨੇ ਆਪਣਾ ਧਰਮ ਛੱਡ ਕੇ ਇਕ ਨਵਾਂ ਧਰਮ ਕਬੂਲ ਕਰ ਲਿਆ ਹੈ ਅਤੇ ਤੁਹਾਡੇ ਦੇਸ਼ ਵਿਚ ਆ ਵਸੇ ਹਨ। ਉਹ ਨਾ ਸਾਡੇ ਧਰਮ ਤੇ ਹਨ ਤੇ ਨਾ ਹੀ ਤੁਹਾਡੇ ਧਰਮ ਤੇ। ਸਗੋਂ ਉਨ੍ਹਾਂ ਨੇ ਇਕ ਨਵਾਂ ਧਰਮ ਆਪਣਾ ਲਿਆ ਹੈ। ਉਨ੍ਹਾਂ ਦੀ ਕੌਮ ਨੇ ਸਾਨੂ ਤੁਹਾਡੇ ਪਾਸ ਭੇਜਿਆ ਹੈ ਤਾਂ ਜੋ ਅਸੀਂ ਉਨ੍ਹਾਂ ਨੂੰ ਦੁਬਾਰਾ ਆਪਣੇ ਦੇਸ਼ ਵਾਪਿਸ ਲੈ ਜਾ ਸਕੀਏ। ਆਪ ਲੋਕ ਬਾਦਸ਼ਾਹ ਕੋਲ ਸਿਫ਼ਾਰਿਸ਼ ਕਰੋ ਅਤੇ ਉਨ੍ਹਾਂ ਲੋਕਾਂ ਨੂੰ ਸਾਡੇ ਹਵਾਲੇ ਕਰ ਦਿਉ।

ਉਹ ਲੋਕ ਰਾਜ਼ੀ ਹੋ ਗਏ। ਉਸ ਤੋਂ ਬਾਅਦ ਅਬਦੁੱਲਾਹ ਬਿਨ ਰਬੀਅ ਅਤੇ ਉਮਰੋ ਬਿਨ ਅਲਆਸ ਸ਼ਾਹ ਨੱਜਾਸ਼ੀ ਦੇ ਦਰਬਾਰ ਵਿਚ ਹਾਜ਼ਿਰ ਹੋਏ। ਉਨ੍ਹਾਂ ਨੇ ਕਾਨੂੰਨ ਅਨੁਸਾਰ ਬਾਦਸ਼ਾਹ ਦੇ ਸਾਹਮਣੇ ਸਜਦਾ ਕੀਤਾ। ਉਸ ਨੂੰ ਤੋਹਫ਼ੇ ਅਤੇ ਸੁਗਾਤਾਂ ਪੇਸ਼ ਕੀਤੀਆਂ। ਉਸ ਤੋਂ ਬਾਅਦ ਕਿਹਾ ਕਿ ਸਾਡੇ ਕੁਝ ਲੋਕ ਬੇਦੀਨ ਹੋ ਕੇ ਆਪ ਜੀ ਦੇ ਦੇਸ ਵਿਚ ਵਸ ਗਏ ਹਨ। ਉਨ੍ਹਾਂ ਦੀ ਕੌਮ ਦੇ ਲੋਕਾਂ ਨੇ ਸਾਨੂੰ ਆਪ ਜੀ ਦੀ ਸੇਵਾ ਵਿਚ ਭੇਜਿਆ ਹੈ ਕਿ ਅਸੀਂ ਉਨ੍ਹਾਂ ਨੂੰ ਇੱਥੋਂ ਵਾਪਸ ਲੈ ਜਾਈਏ। ਬਾਦਸ਼ਾਹ ਦੇ ਦਰਬਾਰੀਆਂ ਨੇ ਵਾਅਦੇ ਅਨੁਸਾਰ ਉਨ੍ਹਾਂ ਦੀ ਹਿਮਾਇਤ ਕੀਤੀ ਅਤੇ ਕਿਹਾ ਕਿ ਉਨ੍ਹਾਂ ਲੋਕਾਂ ਨੂੰ ਇਨ੍ਹਾਂ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ। ਅਬਦੁੱਲਾਹ ਬਿਨ ਰਬੀਅ ਅਤੇ ਉਮਰੋ ਬਿਨ ਅਲਆਸ ਚਾਹੁੰਦੇ ਸਨ ਕਿ ਬਾਦਸ਼ਾਹ ਉਨ੍ਹਾਂ ਲੋਕਾਂ ਦੀ ਗੱਲ ਸੁਣੇ ਬਿਨਾ ਮੁਸਲਮਾਨਾਂ ਨੂੰ ਉਨ੍ਹਾਂ ਦੇ ਹਵਾਲੇ ਕਰ ਦੇਵੇ। ਉਨ੍ਹਾਂ ਨੇ ਇਹ ਗੱਲ ਜਦ ਨੱਜਾਸ਼ੀ ਨੂੰ ਕਹੀ ਤਾਂ ਉਸ ਨੂੰ ਗੱਸਾ ਆ ਗਿਆ। ਬਾਦਸ਼ਾਹ ਨੇ ਕਿਹਾ ਕਿ ਮੈਂ ਉਨ੍ਹਾਂ ਦੀ ਗੱਲ ਸੁਣੇ ਬਿਨਾਂ ਉਨ੍ਹਾਂ ਨੂੰ ਤੁਹਾਡੇ ਹਵਾਲੇ ਨਹੀਂ ਕਰਾਂਗਾ। ਉਸ ਨੇ ਆਪਣੇ ਇਕ ਆਦਮੀ ਨੂੰ ਹੁਕਮ ਦਿੱਤਾ ਕਿ ਮੁਸਲਮਾਨਾਂ ਨੂੰ ਦਰਬਾਰ ਵਿਚ ਹਾਜ਼ਿਰ ਕੀਤਾ ਜਾਵੇ। ਮੁਸਲਮਾਨਾਂ ਨੇ ਆਪਸ ਵਿਚ ਮਸ਼ਵਰਾ ਕੀਤਾ ਕਿ ਨੱਜਾਸ਼ੀ ਈਸਾਈ ਬਾਦਸ਼ਾਹ ਹੈ। ਸਾਨੂੰ ਉਸ ਨਾਲ ਕਿਸ ਢੰਗ ਨਾਲ ਗੱਲ ਕਰਨੀ ਚਾਹੀਦੀ ਹੈ। ਸਭ ਨੇ

ਮਿਲ ਕੇ ਇਹ ਫ਼ੈਸਲਾ ਕੀਤਾ ਕਿ ਅਸੀਂ ਦਰਬਾਰ ਵਿਚ ਉਹੀ ਕਹਾਂਗੇ ਜਿਹੜਾ ਸਾਡੇ ਨਬੀ ਨੇ ਸਾਨੂੰ ਸਿਖਾਇਆ ਹੈ। ਉਹ ਦਰਬਾਰ ਵਿਚ ਆਏ ਤਾਂ ਉਨ੍ਹਾਂ ਨੇ ਬਾਦਸ਼ਾਹ ਨੂੰ ਸਿਰਫ਼ ਸਲਾਮ ਕੀਤਾ। ਰਿਵਾਜ ਅਨੁਸਾਰ ਉਸ ਨੂੰ ਸਜਦਾ ਨਾ ਕੀਤਾ। ਮੁਸਲਮਾਨਾਂ ਤੋਂ ਪੁੱਛਿਆ ਗਿਆ ਕਿ ਤੁਸੀਂ ਬਾਦਸ਼ਾਹ ਨੂੰ ਸਜਦਾ ਕਿਉਂ ਨਹੀਂ ਕੀਤਾ। ਜਾਅਫ਼ਰ ਬਿਨ ਅਬੀ ਤਾਲਿਬ ਨੇ ਮੁਸਲਮਾਨਾਂ ਦੀ ਅਗਵਾਈ ਕਰਦਿਆਂ ਕਿਹਾ ਕਿ ਅਸੀਂ ਇਕ ਅੱਲਾਹ ਤੋਂ ਛੁੱਟ ਕਿਸੇ ਨੂੰ ਸਜਦਾ ਨਹੀਂ ਕਰਦੇ। ਸਾਡੇ ਰਸੂਲ ਨੇ ਸਾਨੂੰ ਇਹੀ ਸਿਖਾਇਆ ਹੈ। ਨੱਜਾਸ਼ੀ ਨੇ ਕਿਹਾ ਕਿ ਈਸਾਈਅਤ ਅਤੇ ਬੁੱਤ ਪ੍ਰਸਤੀ ਤੋਂ ਇਲਾਵਾ ਉਹ ਕਿਹੜਾ ਧਰਮ ਹੈ ਜਿਸ ਨੂੰ ਤੁਸੀਂ ਮੰਨਦੇ ਹੋ। ਹਜ਼ਰਤ ਜਾਅਫ਼ਰ ਉੱਠੇ ਅਤੇ ਦਰਬਾਰ ਵਿਚ ਇਹ ਤਕਰੀਰ ਕੀਤੀ।

ਐ ਬਾਦਸ਼ਾਹ! ਅਸੀਂ ਲੋਕ ਸ਼ਿਰਕ ਕਰਦੇ ਸੀ। ਬੁੱਤਾਂ ਨੂੰ ਪੂਜਦੇ ਸੀ ਅਤੇ ਮੁਰਦਾਰ ਖ਼ਾਂਦੇ ਸੀ ਅਤੇ ਗਵਾਂਢੀਆਂ ਨਾਲ ਮਾੜਾ ਵਿਤਕਰਾ ਕਰਦੇ ਸੀ। ਅਸੀਂ ਹਰਾਮ ਨੂੰ ਹਲਾਲ ਕੀਤੇ ਹੋਏ ਸੀ। ਸਾਡੇ ਕੁਝ ਲੋਕ ਦੂਜੇ ਲੋਕਾਂ ਦਾ ਖ਼ੂਨ ਵਗਾਉਂਦੇ ਸਨ। ਅਸੀਂ ਨਾ ਹਲਾਲ ਨੂੰ ਜਾਣਦੇ ਸੀ ਨਾ ਹਰਾਮ ਨੂੰ। ਆਪਸ ਵਿਚ ਲੜਾਈ ਝਗੜਾ ਕਰਦੇ ਰਹਿੰਦੇ। ਫ਼ਿਰ ਅੱਲਾਹ ਨੇ ਸਾਡੇ ਵਿਚੋਂ ਇਕ ਵਿਅਕਤੀ ਨੂੰ ਨਬੀ ਬਣਾ ਕੇ ਭੇਜਿਆ। ਅਸੀਂ ਉਸ ਦੀ ਸੱਚਾਈ ਅਤੇ ਈਮਾਨਦਾਰੀ ਨੂੰ ਜਾਣਦੇ ਸੀ। ਉਸ ਨੇ ਦੱਸਿਆ ਕਿ ਰਿਸ਼ਤੇਦਾਰਾਂ ਨਾਲ ਚੰਗਾ ਵਿਵਹਾਰ ਕਰੋ। ਸੱਚ ਬੋਲੋ। ਝੂਠ ਨਾ ਬੋਲੋ। ਗਵਾਂਢੀ ਦੀ ਮਦਦ ਕਰੋ। ਅਮਾਨਤ ਪੂਰੀ ਪੂਰੀ ਅਦਾ ਕਰੋ। ਯਤੀਮ ਦਾ ਮਾਲ ਨਾ ਖਾਉ ਅਤੇ ਉਸ ਨੇ ਸਾਨੂੰ ਹੁਕਮ ਦਿੱਤਾ ਕਿ ਇਕ ਅੱਲਾਹ ਦੀ ਇਬਾਦਤ ਕਰੋ। ਕਿਸੇ ਹੋਰ ਨੂੰ ਉਸ ਦਾ ਸ਼ਰੀਕ ਨਾ ਬਣਾਉ। ਉਸ ਦੇ ਲਈ ਰੋਜ਼ਾ ਰੱਖੋ। ਉਸ ਲਈ ਹੀ ਜ਼ਕਾਤ ਅਦਾ ਕਰੋ। ਫ਼ਿਰ ਅਸੀਂ ਉਸ ਤੇ ਈਮਾਨ ਲਿਆਏ ਅਤੇ ਜੋ ਕੁਝ ਉਹ ਅੱਲਾਹ ਵੱਲੋਂ ਲੈ ਕੇ ਆਇਆ ਸੀ। ਉਸ ਨੂੰ ਸਵਿਕਾਰ ਕੀਤਾ। ਇਸ ਤੇ ਸਾਡੀ ਕੌਮ ਨੇ ਸਾਨੂੰ ਸਤਾਉਣਾ ਸ਼ੁਰੂ ਕਰ ਦਿੱਤਾ ਅਤੇ ਸਾਡੇ ਨਾਲ ਵਧੀਕੀਆਂ ਕਰਨੀਆ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਅਸੀਂ ਦੁਬਾਰਾ ਛੱਡੇ ਹੋਏ ਧਰਮ ਨੂੰ ਸਵਿਕਾਰ ਕਰ ਲਈਏ। ਜਦ ਅਸੀਂ ਇਨ੍ਹਾਂ ਤੋਂ ਤੰਗ ਆ ਗਏ ਤਾਂ ਅਸੀਂ ਆਪਣਾ ਦੇਸ਼ ਛੱਡ ਕੇ ਇੱਥੇ ਆ ਗਏ। ਇਸ ਉੱਮੀਦ ਤੇ ਕਿ ਆਪ ਦੇ ਦੇਸ਼ ਵਿਚ ਸਾਡੇ ਤੇ ਜ਼ੁਲਮ ਨਹੀਂ ਕੀਤਾ ਜਾਵੇਗਾ। ਹਜ਼ਰਤ ਜਾਅਫ਼ਰ ਦੀ ਗੱਲਬਾਤ ਤੋਂ ਬਾਦਸ਼ਾਹ

ਪ੍ਰਭਾਵਿਤ ਹੋਇਆ। ਉਸ ਨੇ ਕਿਹਾ ਕਿ ਤੁਹਾਡੇ ਪੈਗੰਬਰ ਅੱਲਾਹ ਵੱਲੋਂ ਜਿਹੜਾ ਧਰਮ ਲੈ ਕੇ ਆਏ ਹਨ ਉਸ ਵਿਚੋਂ ਕੁਝ ਹਿੱਸਾ ਪੜ੍ਹ ਕੇ ਸੁਣਾਉ। ਹਜ਼ਰਤ ਜਾਅਫ਼ਰ ਨੇ ਸੂਰਾ ਮਰੀਯਮ ਦੇ ਦੋ ਰੁਕੂਅ ਪੜ ਕੇ ਸੁਣਾਏ। ਕੁਰਆਨ ਦਾ ਇਹ ਭਾਗ ਹਜ਼ਰਤ ਈਸਾ ਮਸੀਹ ਦੇ ਸਬੰਧ ਵਿਚ ਸੀ। ਇਸ ਨੂੰ ਸੁਣ ਕੇ ਨੱਜਾਸ਼ੀ ਦੇ ਹੰਝੂ ਨਿਕਲ ਆਏ। ਇੱਥੋਂ ਤੱਕ ਕਿ ਰੋਂਦੇ ਰੋਂਦੇ ਉਸ ਦੀ ਦਾੜ੍ਹੀ ਭਿੱਜ ਗਈ। ਨੱਜਾਸ਼ੀ ਨੇ ਕਿਹਾ ਕਿ ਇਹ ਕਲਾਮ ਅਤੇ ਉਹ ਕਲਾਮ ਜਿਹੜਾ ਹਜ਼ਰਤ ਮਸੀਹ ਲੈ ਕੇ ਆਏ ਸਨ ਦੋਵੇਂ ਇੱਕੋ ਚਸ਼ਮੇ ਤੋਂ ਨਿਕਲੇ ਹਨ। ਇਸ ਤੋਂ ਬਾਅਦ ਨੱਜਾਸ਼ੀ ਨੇ ਕੁਰੈਸ਼ ਦੇ ਵਫ਼ਦ ਨੂੰ ਕਿਹਾ ਕਿ ਤੁਸੀਂ ਲੋਕ ਵਾਪਿਸ ਜਾਉ। ਮੈਂ ਕਦੇ ਇਨ੍ਹਾਂ ਲੋਕਾਂ ਨੂੰ ਤੁਹਾਡੇ ਹਵਾਲੇ ਨਹੀਂ ਕਰਾਂਗਾ।

ਮੱਕੇ ਦੇ ਵਫ਼ਦ ਨੇ ਅਜੇ ਵੀ ਹਾਰ ਨਾ ਮੰਨੀ। ਅਗਲੇ ਦਿਨ ਉਹ ਦੁਬਾਰਾ ਨੱਜਾਸ਼ੀ ਦੇ ਦਰਬਾਰ ਵਿਚ ਹਾਜ਼ਿਰ ਹੋਏ ਅਤੇ ਉਸ ਨੂੰ ਕਿਹਾ ਕਿ ਇਹ ਲੋਕ ਹਜ਼ਰਤ ਈਸਾ ਦੇ ਬਾਰੇ ਵਿਚ ਬਹੁਤ ਸਖ਼ਤ ਕਹਿੰਦੇ ਹਨ। ਤੁਸੀਂ ਉਨ੍ਹਾਂ ਨੂੰ ਬੁਲਾ ਕੇ ਇਸ ਗੱਲ ਬਾਰੇ ਪੁੱਛੋ। ਨੱਜਾਸ਼ੀ ਨੇ ਫ਼ਿਰ ਮੁਸਲਮਾਨਾਂ ਨੂੰ ਬੁਲਾਇਆ ਅਤੇ ਕਿਹਾ ਕਿ ਤੁਸੀਂ ਲੋਕ ਹਜ਼ਰਤ ਈਸਾ ਬਾਰੇ ਕੀ ਕਹਿੰਦੇ ਹੋ। ਹਜ਼ਰਤ ਜਾਅਫ਼ਰ ਨੇ ਉੱਤਰ ਦਿੱਤਾ ਕਿ ਅਸੀਂ ਉਹੀ ਕਹਿੰਦੇ ਹਾਂ ਜੋ ਸਾਡੇ ਨਬੀ ਨੇ ਸਾਨੂੰ ਸਿਖਾਇਆ ਹੈ। ਉਹ ਇਹ ਕਿ ਹਜ਼ਰਤ ਈਸਾ ਅੱਲਾਹ ਦੇ ਬੰਦੇ ਅਤੇ ਰਸੂਲ ਹਨ। ਉਹ ਰੱਬ ਦੀ ਰੂਹ ਅਤੇ ਉਸ ਦਾ ਕਲਮਾ ਸਨ। ਨੱਜਾਸ਼ੀ ਨੇ ਜ਼ਮੀਨ ਤੋਂ ਇਕ ਤਿਨਕਾ ਚੁੱਕਿਆ ਅਤੇ ਕਿਹਾ ਕਿ ਰੱਬ ਦੀ ਸਹੁੰ, ਤੁਸੀਂ ਜੋ ਕੁਝ ਕਿਹਾ, ਹਜ਼ਰਤ ਈਸਾ ਇਸ ਤਿਨਕੇ ਤੋਂ ਵੀ ਜ਼ਿਆਦਾ ਨਹੀਂ ਸਨ। ਉਸ ਤੇ ਬਾਦਸ਼ਾਹ ਦੇ ਦਰਬਾਰੀ ਕਾਫ਼ੀ ਸਖਤ ਨਾਰਾਜ਼ ਤੇ ਗੁੱਸੇ ਹੋਏ ਪਰੰਤੂ ਬਾਦਸ਼ਾਹ ਨੇ ਕਿਸੇ ਦੀ ਪ੍ਰਵਾਹ ਨਾ ਕੀਤੀ। ਉਸ ਨੇ ਮੁਸਲਮਾਨਾਂ ਨੂੰ ਕਿਹਾ ਕਿ ਮੈਂ ਸੋਨੇ ਦਾ ਪਹਾੜ ਲੈ ਕੇ ਵੀ ਤੁਹਾਨੂੰ ਇਨ੍ਹਾਂ ਦੇ ਹਵਾਲੇ ਨਹੀਂ ਕਰਾਂਗਾ। ਉਸ ਨੇ ਹੁਕਮ ਦਿੱਤਾ ਕਿ ਕੁਰੈਸ਼ ਦੇ ਸਾਰੇ ਤੋਹਫ਼ੇ ਅਤੇ ਸੁਗਾਤਾਂ ਉਨ੍ਹਾਂ ਨੂੰ ਵਾਪਸ ਕਰ ਦਿੱਤੀਆਂ ਜਾਣ। ਦਰਬਾਰ ਸਮਾਪਤ ਹੋਇਆ ਤਾਂ ਮੁਸਲਮਾਨਾਂ ਦੇ ਚਿਹਰਿਆਂ ਤੇ ਖ਼ੁਸ਼ੀ ਸੀ ਅਤੇ ਕੁਰੈਸ਼ ਦੇ ਲੋਕ ਇਸ ਹਾਲਤ ਵਿਚ ਉੱਥੋਂ ਪਰਤੇ ਕਿ ਉਨ੍ਹਾਂ ਦੇ ਚਿਹਰਿਆਂ ਤੇ ਜ਼ਿੱਲਤ ਤੇ ਸ਼ਰਮਿੰਦਗੀ ਸੀ।

ਉਸ ਤੋਂ ਬਾਅਦ ਮੁਸਲਮਾਨ ਸਕੂਨ ਨਾਲ ਹਬਸ਼ਾ ਵਿਚ ਰਹਿੰਦੇ ਰਹੇ। ਜਦ

ਅੱਲਾਹ ਦੇ ਰਸੂਲ(ਸ.) ਨੇ ਮੱਕਾ ਤੋਂ ਮਦੀਨੇ ਵੱਲ ਹਿਜਰਤ ਕੀਤੀ ਤਾਂ ਉਨ੍ਹਾਂ ਵਿਚੋਂ ਕਾਫ਼ੀ ਲੋਕ ਇਹ ਖ਼ਬਰ ਸੁਣਕੇ ਮਦੀਨੇ ਆ ਗਏ। ਬਾਕੀ ਹਜ਼ਰਤ ਜਾਅਫ਼ਰ ਨਾਲ ਸੱਤ ਹਿਜਰੀ ਵਿਚ ਫ਼ਤਿਹ ਖ਼ੈਬਰ ਦੇ ਸਮੇਂ ਮਦੀਨੇ ਪਹੁੰਚੇ। ਰਵਾਇਤਾਂ ਤੋਂ ਪਤਾ ਚਲਦਾ ਹੈ ਕਿ ਸ਼ਾਹ ਨੱਜਾਸ਼ੀ ਨੇ ਅੱਲਾਹ ਦੇ ਰਸੂਲ(ਸ.) ਦੀ ਤਸਦੀਕ ਕੀਤੀ ਸੀ। ਉਸ ਨੇ ਮੁਸਲਮਾਨਾਂ ਨੂੰ ਗਵਾਹ ਬਣਾ ਕੇ ਕਲਮਾ ਪੜ੍ਹਿਆ। ਮੁਸਲਮਾਨ ਜਦ ਮਦੀਨਾਂ ਵਾਪਸ ਹੋਣ ਲੱਗੇ ਤਾਂ ਉਸ ਨੇ ਉਨ੍ਹਾਂ ਨੂੰ ਬੁਲਾਕੇ ਸਫ਼ਰ ਖ਼ਰਚ ਅਤੇ ਸਮਾਨ ਦਿੱਤਾ ਅਤੇ ਕਿਹਾ ਕਿ ਆਪਣੇ ਪੈਗੰਬਰ ਪਾਸ ਪਹੁੰਚ ਕੇ ਕਹਿਣਾ ਕਿ ਮੇਰੀ ਬਖ਼ਸ਼ਿਸ਼ ਲਈ ਦੁਆ ਕਰਨ। ਅੱਲਾਹ ਦੇ ਰਸੂਲ(ਸ.) ਨੂੰ ਜਦ ਇਹ ਕਿਹਾ ਗਿਆ ਤਾਂ ਆਪ(ਸ.) ਤੁਰੰਤ ਉੱਠੇ। ਵਜ਼ੂ ਬਣਾਇਆ ਅਤੇ ਤਿੰਨ ਵਾਰ ਕਿਹਾ ਕਿ ਐ ਅੱਲਾਹ, ਨੱਜਾਸ਼ੀ ਦੀ ਮਗ਼ਫ਼ਿਰਤ (ਬਖ਼ਸ਼ਿਸ਼) ਫ਼ਰਮਾ। ਮੁਸਲਮਾਨ ਜਦ ਤੱਕ ਹਬਸ਼ਾ ਵਿਚ ਰਹੇ ਉਹ ਇੱਜ਼ਤ ਅਤੇ ਅਮਨ ਨਾਲ ਉੱਥੇ ਰਹੇ। ਨੱਜਾਸ਼ੀ ਉਨ੍ਹਾਂ ਦੀ ਖ਼ਬਰਗੀਰੀ ਕਰਦਾ ਰਿਹਾ। ਨੱਜਾਸ਼ੀ ਨੇ ਐਲਾਨ ਕਰਵਾ ਦਿੱਤਾ ਕਿ ਜਿਹੜਾ ਬੰਦਾ ਕਿਸੇ ਮੁਸਲਮਾਨ ਨੂੰ ਸਤਾਵੇ ਉਸ ਤੋਂ ਚਾਰ ਦੀਨਾਰ ਲੈ ਕੇ ਮੁਸਲਮਾਨ ਨੂੰ ਦੇ ਦਿੱਤੇ ਜਾਣ। ਫ਼ਿਰ ਮੁਸਲਮਾਨਾਂ ਤੋਂ ਪੁੱਛਿਆ ਕਿ ਇਹ ਕਾਫ਼ੀ ਹੈ। ਮੁਸਲਮਾਨਾਂ ਨੇ ਕਿਹਾ ਕਿ ਨਹੀਂ। ਉਸ ਤੋਂ ਬਾਅਦ ਨੱਜਾਸ਼ੀ ਨੇ ਤਾਵਾਨ ਦੀ ਰਕਮ ਅੱਠ ਦੀਨਾਰ ਕਰ ਦਿੱਤੀ ਅਤੇ ਉਸ ਅਨੁਸਾਰ ਲੋਕਾਂ ਵਿਚ ਮੁਨਾਦੀ ਕਰਵਾ ਦਿੱਤੀ ਗਈ। ਮੁਸਲਮਾਨ ਹਬਸ਼ਾ ਵਿਚ ਨੱਜਾਸ਼ੀ ਦੇ ਖ਼ੈਰ ਖ਼ਵਾਹ (ਭਲਾ ਚਾਹੁੰਣ ਵਾਲੇ) ਬਣ ਕੇ ਰਹੇ। ਉਸ ਸਮੇਂ ਵਿਚਕਾਰ ਹੀ ਨੱਜਾਸ਼ੀ ਦੇ ਦੁਸ਼ਮਣਾਂ ਨੇ ਹਬਸ਼ਾ ਤੇ ਹਮਲਾ ਕਰ ਦਿੱਤਾ। ਮੁਸਲਮਾਨਾਂ ਨੂੰ ਉਸ ਘਟਣਾ ਦਾ ਬਹੁਤ ਦੁੱਖ ਹੋਇਆ। ਉਹ ਨੱਜਾਸ਼ੀ ਦੀ ਕਾਮਯਾਬੀ ਲਈ ਦੁਆਵਾਂ ਮੰਗਦੇ ਰਹੇ। ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਨੱਜਾਸ਼ੀ ਨੂੰ ਆਪਣੇ ਦੁਸ਼ਮਣਾਂ ਤੇ ਜਿੱਤ ਪ੍ਰਾਪਤ ਹੋ ਗਈ ਤਾਂ ਉਹ ਬਹੁਤ ਖ਼ੁਸ਼ ਹੋਏ ਅਤੇ ਅੱਲਾਹ ਦਾ ਸ਼ੁਕਰ ਅਦਾ ਕੀਤਾ।

# ਹਜ਼ਰਤ ਮੁਹੰਮਦ(ਸ.) ਦਾ ਬਾਈਕਾਟ

ਜਦ ਕੁਰੈਸ਼ ਨੂੰ ਪਤਾ ਚੱਲਿਆ ਕਿ ਕੁਝ ਮੁਸਲਮਾਨ ਮੱਕਾ ਛੱਡ ਕੇ ਹਬਸ਼ਾ ਚਲੇ ਗਏ ਹਨ ਤਾਂ ਮੱਕੇ ਦੇ ਬਾਕੀ ਬਚਦੇ ਮੁਸਲਮਾਨਾਂ ਤੇ ਉਨ੍ਹਾਂ ਨੇ ਆਪਣਾ ਗੁੱਸਾ ਉਤਾਰਨਾ ਸ਼ੁਰੂ ਕਰ ਦਿੱਤਾ। ਮੁਸਲਮਾਨਾਂ ਦੇ ਦੁਸ਼ਮਣਾਂ ਦਾ ਸਰਦਾਰ ਅਬੂ ਜਹਿਲ ਸੀ। ਉਸ ਨੂੰ ਜਿਹੜਾ ਵੀ ਮੁਸਲਮਾਨਾਂ ਦਾ ਸਤਿਕਾਰਿਤ ਵਿਅਕਤੀ ਮਿਲਦਾ ਉਸ ਨੂੰ ਕਹਿੰਦਾ ਕਿ ਤੁਹਾਨੂੰ ਸ਼ਰਮ ਨਹੀਂ ਆਉਂਦੀ ਕਿ ਤੁਸੀਂ ਆਪਣੇ ਪਿਉ ਦਾਦੇ ਦਾ ਧਰਮ ਛੱਡ ਦਿੱਤਾ। ਜੇਕਰ ਕੋਈ ਵਪਾਰੀ ਮਿਲ ਜਾਂਦਾ ਤਾਂ ਉਸ ਨੂੰ ਡਰਾਉਂਦਾ ਕਿ ਹੁਣ ਤੇਰੇ ਤੋਂ ਕੋਈ ਸਮਾਨ ਨਹੀਂ ਖਰੀਦੇਗਾ ਅਤੇ ਜੇਕਰ ਕਿਸੇ ਤੋਂ ਪੈਸੇ ਲੈਣੇ ਹੋਣਗੇ ਤਾਂ ਉਹ ਤੁਹਾਨੂੰ ਅਦਾ ਨਹੀਂ ਕਰੇਗਾ। ਜੇਕਰ ਉਹ ਕੋਈ ਆਮ ਵਿਅਕਤੀ ਹੁੰਦਾ ਤਾਂ ਅਬੂਜਹਿਲ ਉਸ ਨੂੰ ਕੋੜੇ ਮਾਰਦਾ ਅਤੇ ਜ਼ਲੀਲ ਕਰਨ ਦੀ ਕੋਸ਼ਿਸ਼ ਕਰਦਾ। ਕੁਰੈਸ਼ ਨੇ ਕੋਸ਼ਿਸ਼ ਕੀਤੀ ਕਿ ਹਬਸ਼ਾ ਦਾ ਬਾਦਸ਼ਾਹ ਮੁਸਲਮਾਨਾਂ ਨੂੰ ਉਨ੍ਹਾਂ ਦੇ ਹਵਾਲੇ ਕਰ ਦੇਵੇ। ਪਰੰਤੂ ਇਸ ਵਿਚ ਉਨ੍ਹਾਂ ਨੂੰ ਕਾਮਯਾਬੀ ਪ੍ਰਾਪਤ ਨਾ ਹੋਈ। ਮੁਸਲਮਾਨਾਂ ਤੇ ਸਖ਼ਤੀਆਂ ਕਰਕੇ ਉਨ੍ਹਾਂ ਨੂੰ ਉਨ੍ਹਾਂ ਦਾ ਦੇਸ਼ ਛੱਡਣ ਦੀਆਂ ਕੋਸ਼ਿਸ਼ਾਂ ਵੀ ਕਾਮਯਾਬ ਨਾ ਹੋਈਆਂ। ਉਨ੍ਹਾਂ ਨੇ ਹਜ਼ਰਤ ਮੁਹੰਮਦ(ਸ.) ਦੇ ਕਬੀਲੇ ਬਨੂਹਾਸ਼ਿਮ ਤੇ ਜ਼ੋਰ ਦਿੱਤਾ ਕਿ ਉਹ ਹਜ਼ਰਤ ਮੁਹੰਮਦ(ਸ.) ਦੀ ਹਿਮਾਇਤ ਛੱਡ ਦੇਣ ਅਤੇ ਉਨ੍ਹਾਂ ਨੂੰ ਕਬੀਲੇ ਤੋਂ ਵੱਖ ਕਰ ਦੇਣ ਤਾਂ ਜੋ ਉਹ ਹਜ਼ਰਤ ਮੁਹੰਮਦ(ਸ.) ਨੂੰ ਬੇਦਰਦੀ ਨਾਲ ਕਤਲ ਕਰ ਦੇਣ। ਅੰਤ ਉਨ੍ਹਾਂ ਨੇ 616 ਈ. ਵਿਚ ਆਪ(ਸ.) ਦੇ ਖ਼ਾਨਦਾਨ ਬਨੂੰਹਾਸ਼ਿਮ ਦੇ ਬਾਈਕਾਟ ਦਾ ਫ਼ੈਸਲਾ ਕਰ ਲਿਆ। ਉਨ੍ਹਾਂ ਨੇ ਕਾਅਬੇ ਦੀ ਦੀਵਾਰ ਤੇ ਹਾਸ਼ਿਮੀ ਕਬੀਲੇ ਦੇ ਬਾਈਕਾਟ ਦਾ ਇਕ ਪੱਤਰ ਲਟਕਾ ਦਿੱਤਾ। ਇਹ ਇਕ ਸਰਕਾਰੀ ਫ਼ਰਮਾਨ ਵਜੋਂ ਸੀ। ਜਿਸ ਵਿਚ ਇਹ ਐਲਾਨ ਕੀਤਾ ਗਿਆ ਸੀ।

1. ਮੱਕੇ ਦੇ ਕਿਸੇ ਸ਼ਹਿਰੀ ਨੂੰ ਆਗਿਆ ਨਹੀਂ ਕਿ ਉਹ ਕਿਸੇ ਮੁਸਲਮਾਨ ਮਰਦ ਜਾਂ ਔਰਤ ਨਾਲ ਗੱਲਬਾਤ ਕਰੇ।
2. ਮੱਕੇ ਦੇ ਕਿਸੇ ਸ਼ਹਿਰੀ ਨੂੰ ਆਗਿਆ ਨਹੀਂ ਕਿ ਉਹ ਕਿਸੇ ਮੁਸਲਮਾਨ ਨਾਲ ਹੱਥ ਮਿਲਾਏ।
3. ਮੱਕੇ ਦੇ ਕਿਸੇ ਸ਼ਹਿਰੀ ਨੂੰ ਆਗਿਆ ਨਹੀਂ ਕਿ ਉਹ ਕਿਸੇ ਮੁਸਲਮਾਨ

ਤੋਂ ਕੋਈ ਚੀਜ਼ ਖ਼ਰੀਦੇ ਜਾਂ ਵੇਚੇ।

4. ਮੱਕੇ ਦੇ ਕਿਸੇ ਸ਼ਹਿਰੀ ਨੂੰ ਆਗਿਆ ਨਹੀਂ ਕਿ ਉਹ ਕਿਸੇ ਮੁਸਲਮਾਨ ਲੜਕੀ ਨਾਲ ਨਿਕਾਹ ਕਰੇ। ਜਾਂ ਕਿਸੇ ਮੁਸਲਮਾਨ ਦੇ ਨਿਕਾਹ ਵਿਚ ਆਪਣੀ ਲੜਕੀ ਦੇਵੇ।

5. ਜਿਸ ਵਿਅਕਤੀ ਨੇ ਜਿਸ ਮੁਸਲਮਾਨ ਦਾ ਕਰਜ਼ ਦੇਣਾ ਹੈ ਉਹ ਉਸ ਤੋਂ ਆਜ਼ਾਦ ਹੈ।

6. ਇਹ ਫ਼ਰਮਾਨ ਉਦੋਂ ਤੱਕ ਬਾਕੀ ਰਹੇਗਾ ਜਦ ਤੱਕ ਮੁਹੰਮਦ ਆਪਣੇ ਧਰਮ ਨੂੰ ਛੱਡ ਨਹੀਂ ਦਿੰਦੇ। ਜਾਂ ਹਾਸ਼ਿਮ ਦਾ ਕਬੀਲਾ ਉਨ੍ਹਾਂ ਦੀ ਹਿਮਾਇਤ ਛੱਡ ਦੇਵੇ ਤਾਂ ਜੋ ਕੁਰੈਸ਼ ਮੁਹੰਮਦ(ਸ.) ਨੂੰ ਕਤਲ ਕਰ ਸਕਣ।

ਇਸ ਫ਼ਰਮਾਨ ਦਾ ਉੱਲੇਖ਼ ਮਨਸੂਰ ਬਿਨ ਅਕਰਮਾ ਨੇ ਲਿਖਿਆ ਅਤੇ ਉਸ ਨੂੰ ਮੋਮਜਾਮੇ ਵਿਚ ਲਪੇਟ ਕੇ ਖ਼ਾਨਾ ਕਾਅਬਾ ਦੇ ਅੰਦਰੂਨੀ ਹਿੱਸੇ ਵਿਚ ਟੰਗ ਦਿੱਤਾ। ਇਸ ਤਰਾਂ ਹਜ਼ਰਤ ਮੁਹੰਮਦ(ਸ.) ਅਤੇ ਸਾਰੇ ਮੁਸਲਮਾਨਾਂ ਨੂੰ ਮੱਕਾ ਛੱਡ ਦੇਣ ਤੇ ਮਜਬੂਰ ਕਰ ਦਿੱਤਾ। ਉਸ ਸਮੇਂ ਵੀ ਬਨੂਹਾਸ਼ਿਮ ਨੇ ਆਪ(ਸ.) ਦੀ ਹਿਮਾਇਤ ਨਹੀਂ ਛੱਡੀ। ਉਨ੍ਹਾਂ ਵਿਚ ਆਪ(ਸ.) ਦੇ ਚਾਚਾ ਅਬੂਤਾਲਿਬ ਵੀ ਸ਼ਾਮਿਲ ਸਨ ਜਿਹੜੇ ਅੰਤ ਤੱਕ ਬੁੱਤ ਪ੍ਰਸਤ ਰਹੇ। ਪਰੰਤੂ ਆਪ(ਸ.) ਦਾ ਸਾਥ ਨਾ ਛੱਡਿਆ। ਉਨ੍ਹਾਂ ਲੋਕਾਂ ਨੇ ਮੱਕੇ ਤੋਂ ਬਾਹਰ ਇਕ ਘਾਟੀ ਵਿਚ ਪਨਾਹ ਲਈ। ਇਹ ਘਾਟੀ ਅਬੂਤਾਲਿਬ ਦੇ ਨਾਂ ਨਾਲ ਮਸ਼ਹੂਰ ਹੋਈ। ਆਪ(ਸ.) ਦੇ ਕਬੀਲੇ ਵਿਚ ਅਬੂਲਹਿਬ ਵਾਹਿਦ (ਇਕੱਲਾ) ਵਿਅਕਤੀ ਸੀ ਜਿਹੜਾ ਆਪ(ਸ.) ਦੇ ਨਾਲ ਨਹੀਂ ਸੀ। ਮੱਕੇ ਤੋਂ ਬਾਹਰ ਪਹਾੜੀਆਂ ਤੇ ਦਰੱਖਤ ਤਾਂ ਦੂਰ ਦੀ ਗੱਲ ਉੱਥੇ ਘਾਹ ਵੀ ਨਹੀਂ ਸੀ। ਸਾਰਾ ਸਾਲ ਉੱਥੇ ਇਕ ਪੰਛੀ ਵੀ ਨਜ਼ਰ ਨਹੀਂ ਆਉਂਦਾ। ਕਿਉਂਕਿ ਪੰਛੀ ਉਸ ਥਾਂ ਹੀ ਜਾਂਦੇ ਹਨ ਜਿੱਥੇ ਪਾਣੀ ਜਾਂ ਹਰਿਆਲੀ ਹੋਵੇ। ਅਬੂਤਾਲਿਬ ਦੀ ਘਾਟੀ ਦੇ ਨੇੜਿਉਂ ਕੋਈ ਕਾਫ਼ਲਾ ਵੀ ਨਾ ਲੰਘਦਾ ਕਿ ਉਹ ਉਸ ਤੋਂ ਕੁਝ ਖ਼ਰੀਦ ਸਕਣ। ਮੁਸਲਮਾਨਾਂ ਨੇ ਉੱਥੇ ਦਰਦਨਾਕ ਭੁੱਖ ਬਰਦਾਸ਼ਤ ਕੀਤੀ। ਸਖ਼ਤ ਮੁਸ਼ਕਿਲਾਂ ਤੇ ਪ੍ਰੇਸ਼ਾਨੀਆਂ ਝੱਲੀਆਂ। ਬੱਚੇ ਭੁੱਖ ਨਾਲ ਰੋਂਦੇ ਤਾਂ ਉਨ੍ਹਾਂ ਦੇ ਰੋਣ ਦੀ ਆਵਾਜ਼ ਪਹਾੜੀ ਚੱਟਾਣਾ ਨਾਲ ਟੱਕਰਾ ਕੇ ਦੂਰ ਦੂਰ ਤੱਕ ਪਹੁੰਚਦੀ। ਜਿਹੜੀ ਚੀਜ਼ ਭੁੱਖੇ ਮਰਨ ਤੋਂ ਬਚਾ ਸਕਦੀ ਉਹ ਇਹ ਸੀ ਕਿ ਹਰ ਸਾਲ ਚਾਰ ਮਹੀਨੇ ਲਈ ਲੜਾਈ ਝਗੜੇ ਹਰਾਮ ਸਮਝੇ ਜਾਂਦੇ

ਸਨ। ਉਨ੍ਹਾਂ ਦਿਨਾਂ ਵਿਚ ਮੁਸਲਮਾਨ ਸ਼ਹਿਰ ਅੰਦਰ ਆ ਸਕਦੇ ਸਨ ਅਤੇ ਆਪਣੀਆਂ ਜ਼ਰੂਰਤ ਦੀਆਂ ਚੀਜ਼ਾਂ ਪ੍ਰਾਪਤ ਕਰ ਸਕਦੇ ਸਨ। ਹੱਜ ਲਈ ਆਉਣ ਵਾਲੇ ਯਾਤਰੀ ਜਿਨ੍ਹਾਂ ਜਾਨਵਰਾਂ ਦੀ ਕੁਰਬਾਨੀ ਕਰਦੇ ਉਨ੍ਹਾਂ ਦੀਆਂ ਖੱਲਾਂ ਇਕੱਠੀਆਂ ਕਰ ਲੈਂਦੇ ਅਤੇ ਸਾਲ ਦੇ ਬਾਕੀ ਹਿੱਸੇ ਵਿਚ ਉਸ ਦੀ ਖੱਲ ਨੂੰ ਉਬਾਲ ਕੇ ਖ਼ਾਂਦੇ। ਹਜ਼ਰਤ ਖ਼ਦੀਜਾ ਜੋ ਕਿਸੇ ਸਮੇਂ ਮੱਕੇ ਦੀ ਮਾਲਦਾਰ ਔਰਤ ਸੀ ਹਜ਼ਰਤ ਮੁਹੰਮਦ(ਸ.) ਨਾਲ ਇਸੇ ਘਾਟੀ ਵਿਚ ਜ਼ਿੰਦਗੀ ਗੁਜ਼ਾਰ ਰਹੀ ਸੀ। ਹਜ਼ਰਤ ਖ਼ਦੀਜਾ ਦੇ ਭਤੀਜੇ ਹਕੀਮ ਬਿਨ ਹੱਸ਼ਾਮ ਨੇ ਕੁਝ ਭੋਜਨ ਆਪਣੀ ਭੂਆ ਬੀਬੀ ਖ਼ਦੀਜਾ ਲਈ ਭੇਜਿਆ ਕੁਰੈਸ਼ ਦੇ ਲੋਕ ਜਿਹੜੇ ਨਿਗਰਾਨੀ ਕਰ ਰਹੇ ਸਨ। ਉਨ੍ਹਾਂ ਜਦ ਵੇਖਿਆ ਤਾਂ ਭੋਜਨ ਖੋ ਲਿਆ ਅਤੇ ਉਸ ਵਿਅਕਤੀ ਨੂੰ ਇਸ ਤਰਾਂ ਮਾਰਿਆ ਕਿ ਕਈ ਦਿਨ ਉਹ ਬਿਸਤਰੇ ਤੋਂ ਉਠ ਨਾ ਸਕਿਆ।

ਹਜ਼ਰਤ ਮੁਹੰਮਦ(ਸ.) ਅਤੇ ਆਪ(ਸ.) ਦੇ ਸਾਥੀ ਉਸੇ ਤਰਾਂ ਤਿੰਨ ਸਾਲ ਘਾਟੀ ਵਿਚ ਰਹਿੰਦੇ ਰਹੇ। ਉਸ ਸਮੇਂ ਵਿਚ ਹਜ਼ਰਤ ਖ਼ਦੀਜਾ ਦੀ ਜਮਾਂ ਪੂੰਜੀ ਕੇਵਲ ਇਕ ਪਤੀਲੀ ਅਤੇ ਇਕ ਪਿਆਲਾ ਰਹਿ ਗਿਆ ਸੀ। ਇਕ ਦਿਨ ਪਿਆਲਾ ਟੁੱਟ ਗਿਆ ਜਦ ਆਪ ਨਵਾਂ ਪਿਆਲਾ ਨਾ ਖ਼ਰੀਦ ਸਕੀਂ ਤਾਂ ਸਬਰ ਕਰ ਲਿਆ। ਇੱਥੋਂ ਤੱਕ ਕਿ ਇਕ ਕਾਰੀਗਰ ਉੱਥੋਂ ਲੰਘਿਆ ਤਾਂ ਆਪ ਨੇ ਪਿਆਲਾ ਉਸ ਨੂੰ ਦਿੱਤਾ ਤਾਂ ਜੋ ਉਹ ਉਸ ਨੂੰ ਜੋੜ ਦੇਵੇ। ਇੱਥੇ ਹੀ ਗਰੀਬੀ ਅਤੇ ਭੁੱਖਮਰੀ ਦੀ ਹਾਲਤ ਵਿਚ ਬੀਬੀ ਖ਼ਦੀਜਾ ਬਿਮਾਰ ਹੋ ਗਈ। ਉਨ੍ਹਾਂ ਦੇ ਇਲਾਜ ਲਈ ਕੋਈ ਬੰਦੋਬਸਤ ਵੀ ਨਾ ਹੋ ਸਕਿਆ। ਬਾਈਕਾਟ ਖ਼ਤਮ ਹੋਣ ਉਪਰੰਤ ਜਦ ਉਹ ਵਾਪਸ ਘਰ ਆਈ ਤਾਂ ਇਸੇ ਬਿਮਾਰੀ ਕਾਰਨ 619 ਈ. ਵਿਚ ਬੀਬੀ ਖ਼ਦੀਜਾ ਦਾ ਇੰਤਕਾਲ ਹੋ ਗਿਆ। ਉਸ ਸਮੇਂ ਮੁਸਲਮਾਨਾਂ ਕੋਲ ਕਫ਼ਨ ਦਾ ਕੱਪੜਾ ਵੀ ਨਹੀਂ ਸੀ ਇਸ ਕਰਕੇ ਉਨ੍ਹਾਂ ਨੂੰ ਉਨ੍ਹਾਂ ਦੀ ਹੀ ਚਾਦਰ ਵਿਚ ਦਫ਼ਨਾ ਦਿੱਤਾ ਗਿਆ। ਬੀਬੀ ਖ਼ਦੀਜਾ ਤੋਂ ਕੁਝ ਦਿਨਾਂ ਬਾਅਦ ਹੀ ਆਪ(ਸ.) ਦੇ ਚਾਚਾ ਅਬੂਤਾਲਿਬ ਵੀ ਚਲ ਬਸੇ। ਜਦ ਅਬੂਤਾਲਿਬ ਦਾ ਅੰਤਿਮ ਸਮਾਂ ਨੇੜੇ ਆ ਗਿਆ ਤਾਂ ਉਨ੍ਹਾਂ ਦੇ ਭਰਾ ਅਬੂਲਹਿਬ ਨੂੰ ਖ਼ਬਰ ਦਿੱਤੀ ਗਈ ਕਿ ਤੁਹਾਡਾ ਭਰਾ ਅੰਤਿਮ ਸਾਹ ਲੈ ਰਿਹਾ ਹੈ ਤਾਂ ਉਹ ਉੱਥੇ ਆਇਆ ਅਤੇ ਅਬੂਤਾਲਿਬ ਨੂੰ ਕਿਹਾ ਕਿ ਕਸਮ ਖਾਉ ਕਿ ਤੁਸੀਂ ਮੁਹੰਮਦ(ਸ.) ਦੇ ਦੀਨ ਨੂੰ ਕਬੂਲ ਨਹੀਂ ਕੀਤਾ ਅਤੇ ਤੁਸੀਂ ਬਾਪ ਦਾਦਾ ਦੇ ਧਰਮ ਤੇ ਮਰ ਰਹੇ ਹੋ। ਅਬੂਤਾਲਿਬ ਨੇ ਮੰਨਿਆ ਕਿ ਮੈਂ

ਬਾਪ ਦਾਦਾ ਦੇ ਧਰਮ ਤੇ ਮਰ ਰਿਹਾ ਹਾਂ।

ਬਾਈਕਾਟ ਨੇ ਮੁਸਲਮਾਨਾਂ ਨੂੰ ਸਰੀਰਕ ਪੱਖੋਂ ਤੇ ਮਾਲੀ ਪੂੰਜੀ ਪੱਖੋਂ ਬਹੁਤ ਕਮਜ਼ੋਰ ਕਰ ਦਿੱਤਾ। ਬਾਈਕਾਟ ਦਾ ਇਹ ਪੱਤਰ ਨਾ ਕੇਵਲ ਇਕ ਅਜ਼ਾਬ ਸੀ ਸਗੋਂ ਉਸ ਸਮੇਂ ਵਿਚਕਾਰ ਮੁਸਲਮਾਨਾਂ ਦੇ ਕਾਰੋਬਾਰ ਬਿਲਕੁਲ ਨਸ਼ਟ ਹੋ ਗਏ। ਹਜ਼ਰਤ ਅਬੂਬਕਰ ਅਤੇ ਦੂਸਰੇ ਵਪਾਰੀ ਮੁਸਲਮਾਨਾਂ ਦਾ ਕਾਰੋਬਾਰ ਬਿਲਕੁਲ ਠੱਪ ਹੋ ਗਿਆ ਅਤੇ ਜਮਾਂ ਪੂੰਜੀ ਵੀ ਖ਼ਤਮ ਹੋ ਗਈ। ਇਸ ਸਮੇਂ ਵਿਚਕਾਰ ਵੀ ਮੱਕੇ ਵਿਚ ਕੁਝ ਲੋਕ ਸਨ ਜਿਨ੍ਹਾਂ ਅੰਦਰ ਇਨਸਾਨੀਅਤ ਜ਼ਿੰਦਾ ਸੀ ਅਤੇ ਜਿਹੜੇ ਇਸ ਜ਼ੁਲਮ ਦੇ ਖ਼ਿਲਾਫ਼ ਅੰਦਰੋਂ ਬਹੁਤ ਪ੍ਰੇਸ਼ਾਨ ਸਨ। ਉਦਾਹਰਨ ਵਜੋਂ ਜਦ ਹਜ਼ਰਤ ਖ਼ਦੀਜਾ ਦਾ ਭਤੀਜਾ ਹਕੀਮ ਬਿਨ ਹੱਸ਼ਾਮ ਆਪਣੀ ਭੂਆ ਬੀਬੀ ਖ਼ਦੀਜਾ ਲਈ ਕੁਝ ਅਨਾਜ ਲੈ ਕੇ ਆਪਣੇ ਗ਼ੁਲਾਮ ਨਾਲ ਅਬੂਤਾਲਿਬ ਦੀ ਘਾਟੀ ਵੱਲ ਗਿਆ। ਰਾਹ ਵਿਚ ਅਬੂਜਹਿਲ ਮਿਲ ਗਿਆ ਅਤੇ ਰਾਹ ਰੋਕ ਕੇ ਉਸ ਨਾਲ ਲੜਣ ਲੱਗਿਆ ਤਾਂ ਉਸ ਸਮੇਂ ਅਚਾਨਕ ਅਬੂਅਲ ਬਖ਼ਤਰੀ ਉੱਧਰ ਆ ਗਿਆ। ਉਸ ਨੇ ਅਬੂਜਹਿਲ ਨੂੰ ਕਿਹਾ ਕਿ ਜੇਕਰ ਇਹ ਵਿਅਕਤੀ ਆਪਣੀ ਭੁਆ ਲਈ ਕੁਝ ਲੈ ਕੇ ਜਾ ਰਿਹਾ ਹੈ। ਤੁਸੀਂ ਉਸ ਨੂੰ ਕਿਉਂ ਰੋਕਦੇ ਹੋ।ਅਬੂਜਹਿਲ ਅਬੂਅਲ ਬਖ਼ਤਰੀ ਨਾਲ ਵੀ ਲੜ ਪਿਆ।ਅਬੂਅਲ ਬਖ਼ਤਰੀ ਬਹੁਤ ਗੁੱਸੇ ਵਾਲਾ ਵਿਅਕਤੀ ਸੀ ਉਸ ਨੇ ਊਠ ਦੀ ਹੱਡੀ ਚੁੱਕ ਕੇ ਅਬੂਜਹਿਲ ਦੇ ਮਾਰੀ। ਇਸ ਤਰਾਂ ਦੇ ਕੁਝ ਹੋਰ ਲੋਕ ਵੀ ਸਨ ਜਿਨ੍ਹਾਂ ਦੇ ਜ਼ਮੀਰ ਅੰਦਰੋਂ ਅੰਦਰੀ ਉਨ੍ਹਾਂ ਨੂੰ ਝੰਜੋੜ ਰਹੇ ਸਨ। ਹੱਸ਼ਾਮ ਬਿਨ ਉਮਰੋ ਆਮਰੀ ਨੇ ਇਸ ਸਿਲਸਿਲੇ ਵਿਚ ਸਭ ਤੋਂ ਪਹਿਲਾਂ ਆਵਾਜ਼ ਬੁਲੰਦ ਕੀਤੀ। ਉਸ ਨੇ ਕੁਝ ਦੋਸਤਾਂ ਨੂੰ ਆਪਣਾ ਹਮ ਖ਼ਿਆਲ ਬਣਾਇਆ ਅਤੇ ਉਨ੍ਹਾਂ ਨੂੰ ਲੈ ਕੇ ਖ਼ਾਨਾ ਕਾਅਬਾ ਪਹੁੰਚਿਆ। ਜਿੱਥੇ ਕੁਰੈਸ਼ ਦੇ ਸਰਦਾਰ ਪਹਿਲਾਂ ਤੋਂ ਹੀ ਮੌਜੂਦ ਸਨ। ਹੱਸ਼ਾਮ ਨਾਲ ਅਬਦੁੱਲ ਮੁਤਲਿਬ ਦੇ ਨਵਾਸੇ (ਦੋਹਤੇ) ਜ਼ਹੀਰ ਵੀ ਸਨ ਉਨ੍ਹਾਂ ਨੇ ਕੁਰੈਸ਼ ਨਾਲ ਗੱਲਬਾਤ ਕਰਦਿਆਂ ਕਿਹਾ।

ਐ ਮੱਕੇ ਵਾਲਿਓ! ਇਹ ਕੀ ਇਨਸਾਫ਼ ਹੈ ਕਿ ਅਸੀਂ ਲੋਕ ਖ਼ਾਈਏ ਪੀਏ। ਖ਼ਰੀਦੀਏ ਤੇ ਵੇਚੀਏ ਅਤੇ ਸਾਡੇ ਆਪਣੇ ਬਨੀਹਾਸ਼ਿਮ ਅਤੇ ਬਨੀ ਮੁਤਲਿਬ ਭੁੱਖ ਨਾਲ ਮਰਨ।ਖ਼ੁਦਾ ਦੀ ਕਸਮ, ਹੁਣ ਮੈਂ ਇਸ ਫ਼ਰਮਾਨ ਨੂੰ ਪਾਟੇ ਬਿਨਾਂ ਨਹੀਂ ਰਹਾਂਗਾ।

ਅਬੂਜਹਿਲ ਨੇ ਉੱਚੀ ਆਵਾਜ਼ ਵਿਚ ਕਿਹਾ ਕਿ ਤੁਸੀਂ ਇਸ ਫ਼ਰਮਾਨ ਨੂੰ ਹੱਥ ਵੀ ਨਹੀਂ ਲਗਾ ਸਕਦੇ। ਤੁਸੀਂ ਝੂਠੇ ਹੋ। ਜ਼ਮਆ ਬਿਨ ਅਸਵਦ ਨੇ ਕਿਹਾ "ਝੂਠੇ ਤੁਸੀਂ ਹੋ" ਜਦੋਂ ਇਹ ਐਲਾਨ ਲਿਖਿਆ ਗਿਆ ਸੀ ਕੀ ਉਸ ਸਮੇਂ ਤੁਸੀਂ ਸਾਡੀ ਰਾਏ ਲਈ ਸੀ। ਅਬੂਅਲ ਬਖ਼ਤਰੀ ਅਤੇ ਮੁਤਇਮ ਬਿਨ ਅਦੀ ਨੇ ਵੀ ਉਨ੍ਹਾਂ ਦੀ ਹਿਮਾਇਤ ਕੀਤੀ। ਇਸ ਤਰਾਂ ਉਹ ਫ਼ਰਮਾਨ ਜਿਹੜਾ ਸਾਰੇ ਕੁਰੈਸ਼ੀ ਸਰਦਾਰਾਂ ਵੱਲੋਂ ਸਮਝਿਆ ਜਾਂਦਾ ਸੀ। ਹੁਣ ਮੱਕੇ ਵਾਸੀਆਂ ਵਿਚਕਾਰ ਝਗੜੇ ਦਾ ਕਾਰਨ ਬਣ ਗਿਆ। ਇਸੇ ਸਮੇਂ ਵਿਚਕਾਰ ਇਕ ਹੋਰ ਘਟਣਾ ਵਾਪਰੀ। ਉਹ ਇਹ ਕਿ ਗਰਮ ਦੇਸ਼ਾਂ ਵਿਚ ਦੀਮਕ (ਸਿਊਂਕ) ਬਹੁਤ ਜ਼ਿਆਦਾ ਹੁੰਦੀ ਹੈ। ਜਿਹੜੀ ਅਕਸਰ ਲੱਕੜੀ ਅਤੇ ਕਾਗ਼ਜ਼ ਨੂੰ ਖਾ ਜਾਂਦੀ ਹੈ। ਤਿੰਨ ਸਾਲ ਲੰਘੇ ਸਨ ਕਿ ਉਸ ਪੱਤਰ ਨੂੰ ਦੀਮਕ ਖਾ ਗਈ ਅਤੇ ਉਸ ਨੂੰ ਉਹ ਇਸ ਤਰਾਂ ਖਾ ਗਈ ਕਿ ਉਸ ਤੇ ਸਿਰਫ਼ ਅੱਲਾਹ ਦਾ ਨਾਂ ਹੀ ਲਿਖਿਆ ਬਾਕੀ ਰਹਿ ਗਿਆ ਸੀ। ਜਿਸ ਨਾਲ ਕਾਨੂੰਨ ਅਨੁਸਾਰ ਲਿਖਣਾ ਆਰੰਭ ਕੀਤਾ ਗਿਆ ਸੀ। ਇਸ ਘਟਣਾ ਦੇ ਵਾਪਰਨ ਕਾਰਨ ਸਾਰੇ ਕੁਰੈਸ਼ੀ ਡਰ ਗਏ ਅਤੇ ਉਨ੍ਹਾਂ ਨੇ ਬਨੂਹਾਸ਼ਿਮ ਦਾ ਬਾਈਕਾਟ ਬੰਦ ਕਰ ਦਿੱਤਾ। ਰਿਹਾਈ ਦੀ ਇਹ ਘਟਣਾ ਨਬੁੱਵਤ ਦੇ ਦਸਵੇਂ ਸਾਲ ਪੇਸ਼ ਆਈ। ਮੁਸਲਮਾਨ ਜਦ ਘਾਟੀ ਵਿਚੋਂ ਲੰਮੇ ਸਮੇਂ ਤੱਕ ਭੁੱਖ ਬਰਦਾਸ਼ਤ ਕਰਨ ਉਪਰੰਤ ਵਾਪਸ ਘਰਾਂ ਨੂੰ ਪਰਤੇ ਤਾਂ ਉਹ ਬਹੁਤ ਕਮਜ਼ੋਰ ਹੋ ਗਏ ਸਨ। ਉਨ੍ਹਾਂ ਦੇ ਚਿਹਰਿਆਂ ਤੇ ਹੱਡੀਆਂ ਦਿਖ ਰਹੀਆਂ ਸਨ ਅਤੇ ਸਰੀਰ ਧੁੱਪ ਨਾਲ ਕਾਲੇ ਹੋ ਗਏ ਸਨ। ਬਾਈਕਾਟ ਦਾ ਇਹ ਪੱਤਰ ਕੇਵਲ ਹਾਸ਼ਿਮ ਘਰਾਣੇ ਲਈ ਸੀ ਪਰੰਤੂ ਦੂਜੇ ਮੁਸਲਮਾਨ ਵੀ ਇਸ ਦੀ ਲਪੇਟ ਵਿਚ ਆ ਗਏ। ਉਹ ਵੀ ਬਾਕੀ ਬਨੂਹਾਸ਼ਮ ਨਾਲ ਤਿੰਨ ਸਾਲ ਮੁਸੀਬਤਾਂ ਝੱਲਦੇ ਰਹੇ। ਜਿਹੜੀਆਂ ਬਾਈਕਾਟ ਦੇ ਖ਼ਤਮ ਹੋਣ ਤੇ ਖ਼ਤਮ ਹੋ ਗਈਆਂ। ਤਿੰਨ ਸਾਲ ਬਾਅਦ ਮੁਸਲਮਾਨਾਂ ਨੇ ਘਾਟੀ ਤੋਂ ਬਾਹਰ ਨਿਕਲ ਕੇ ਮੱਕੇ ਵਿਚ ਕਦਮ ਰੱਖਿਆ।

ਅਬੂਲਹਿਬ ਨੇ ਖ਼ਾਨਦਾਨੀ ਸ਼ਰਮ ਕਾਰਨ ਬਾਈਕਾਟ ਨੂੰ ਖ਼ਤਮ ਕਰਨ ਦੀ ਸਹਿਮਤੀ ਪ੍ਰਗਟਾਈ ਸੀ। ਪਰੰਤੂ ਉਸ ਦੀ ਇਸਲਾਮ ਦੁਸ਼ਮਣੀ ਉਸ ਨੂੰ ਲਗਾਤਾਰ ਆਪ(ਸ.) ਦੇ ਖ਼ਿਲਾਫ਼ ਭੜਕਾਈ ਰੱਖਦੀ। ਅਬੂਤਾਲਿਬ ਤੋਂ ਬਾਅਦ ਬਨੂਹਾਸ਼ਿਮ ਦੇ ਕਬੀਲੇ ਦੀ ਸਰਦਾਰੀ ਅਬੂਲਹਿਬ ਦੇ ਹੱਥ ਵਿਚ ਆ ਗਈ। ਜਿਸ ਤੋਂ ਬਾਅਦ ਹੁਣ ਉਹ ਹਜ਼ਰਤ ਮੁਹੰਮਦ(ਸ.) ਨੂੰ ਤਰਾਂ ਤਰਾਂ ਨਾਲ ਸਤਾਉਣ ਲੱਗਿਆ। ਇਕ ਦਿਨ

ਉਸ ਨੇ ਸਾਰੇ ਕਬੀਲੇ ਦੇ ਲੋਕਾਂ ਨੂੰ ਦਾਅਵਤ ਤੇ ਬੁਲਾਇਆ। ਲੋਕ ਇਕੱਠੇ ਹੋ ਗਏ ਤਾਂ ਅਬੂਲਹਿਬ ਨੇ ਹਜ਼ਰਤ ਮੁਹੰਮਦ(ਸ.) ਨੂੰ ਕਿਹਾ। ਮੈਂ ਚਾਹੁੰਦਾ ਹਾਂ ਕਿ ਆਪਣੇ ਬਜ਼ੁਰਗ ਅਬਦੁੱਲ ਮੁਤਲਿਬ ਬਾਰੇ ਆਪ(ਸ.) ਦੇ ਵਿਚਾਰ ਜਾਣ ਲਵਾਂ। ਉਹ ਜੰਨਤ ਵਿਚ ਹਨ ਜਾਂ ਜਹੰਨਮ ਵਿਚ। ਆਪ(ਸ.) ਨੇ ਕਿਹਾ ਕਿ ਸ਼ਿਰਕ ਕਰਨ ਵਾਲੇ ਭਾਵੇਂ ਉਹ ਪੈਬੰਗਰ ਦੇ ਕਰੀਬੀ ਹੀ ਕਿਉਂ ਨਾ ਹੋਣ ਉਹ ਜਹੰਨਮ ਵਿਚ ਜਾਣ ਤੋਂ ਨਹੀਂ ਬਚ ਸਕਦੇ। ਫ਼ਿਰ ਅਬੂਲਹਿਬ ਨੇ ਪੁੱਛਿਆ ਕਿ ਮੇਰੇ ਭਰਾ ਅਬੂਤਾਲਿਬ ਬਖ਼ਸ਼ੇ ਗਏ ਜਾਂ ਨਹੀਂ। ਅਬੂਲਹਿਬ ਨੇ ਉਸੇ ਤਰਾਂ ਖ਼ਾਨਦਾਨ ਦੇ ਇਕ ਇਕ ਗੁਜ਼ਰੇ ਵਿਅਕਤੀ ਦਾ ਨਾਂ ਲੈ ਕੇ ਪੁੱਛਿਆ। ਆਪ(ਸ.) ਨੇ ਹਰ ਇਕ ਸਬੰਧੀ ਕਿਹਾ ਕਿ ਮੁਸ਼ਰਿਕ ਦੀ ਬਖ਼ਸ਼ਿਸ਼ ਨਹੀਂ ਹੋਵੇਗੀ। ਇਹ ਰੱਬ ਦਾ ਹੁਕਮ ਹੈ ਇਸ ਵਿਚ ਕੋਈ ਦੋ ਰਾਏ ਨਹੀਂ।

ਪੁਰਾਣੇ ਅਰਬਾਂ ਵਿਚ ਬਜ਼ੁਰਗਾਂ ਦਾ ਵੱਡਾ ਸਤਿਕਾਰ ਸੀ। ਹੁਣ ਤੱਕ ਆਪ(ਸ.) ਨੇ ਨਵਾਂ ਧਰਮ ਤਾਂ ਜ਼ਰੂਰ ਪੇਸ਼ ਕੀਤਾ ਸੀ ਪਰੰਤੂ ਇਸ ਤਰਾਂ ਆਪਣੇ ਬਜ਼ੁਰਗਾਂ ਬਾਰੇ ਬਿਆਨ ਨਹੀਂ ਦਿੱਤਾ ਸੀ। ਖ਼ਾਨਦਾਨ ਦੇ ਲੋਕ ਇਹ ਸੁਣ ਕੇ ਸਖ਼ਤ ਪ੍ਰੇਸ਼ਾਨ ਹੋਏ। ਅਬੂ ਲਹਿਬ ਨੇ ਕਬੀਲੇ ਦੇ ਸਰਦਾਰ ਦੀ ਹੈਸੀਅਤ ਨਾਲ ਕਬੀਲੇ ਦੇ ਲੋਕਾਂ ਤੋਂ ਪੁੱਛਿਆ ਕਿ ਹੁਣ ਮੈਨੂੰ ਕੀ ਹੱਕ ਹੈ ਕਿ ਮੈਂ ਮੁਹੰਮਦ ਨੂੰ ਕਬੀਲੇ ਤੋਂ ਵੱਖ ਕਰ ਦੇਵਾਂ। ਲੋਕਾਂ ਨੇ ਹਾਮੀ ਭਰੀ ਕਿਉਂਕਿ ਕਬੀਲੇ ਦੇ ਰਿਵਾਜ ਅਨੁਸਾਰ ਆਪ(ਸ.) ਉਸ ਦੇ ਮੁਜਰਿਮ ਹੋ ਚੁੱਕੇ ਸਨ। ਅਬੂਲਹਿਬ ਨੇ ਕੁਝ ਦਿਨਾਂ ਬਾਅਦ ਹਜ਼ਰਤ ਮੁਹੰਮਦ(ਸ.) ਨੂੰ ਕਬੀਲੇ ਤੋਂ ਵੱਖ ਕਰ ਦਿੱਤਾ।

ਮੱਕੇ ਵਿਚ ਜਿਸ ਵਿਅਕਤੀ ਨੂੰ ਕਬੀਲੇ ਤੋਂ ਵੱਖ ਕਰ ਦਿੱਤਾ ਜਾਂਦਾ ਸੀ ਉਸ ਦਾ ਖ਼ੂਨ ਮੁਆਫ਼ ਹੋ ਜਾਂਦਾ ਸੀ ਅਤੇ ਹਰ ਵਿਅਕਤੀ ਨੂੰ ਇਹ ਹੱਕ ਸੀ ਕਿ ਉਹ ਉਸ ਨੂੰ ਚਾਹਵੇ ਕਤਲ ਕਰ ਦੇਵੇ ਜਾਂ ਗ਼ੁਲਾਮ ਬਣਾ ਲਵੇ। ਕਬੀਲੇ ਤੋਂ ਵੱਖ ਹੋਣ ਕਾਰਨ ਆਪ(ਸ.) ਬਿਲਕੁਲ ਇਕੱਲੇ ਰਹਿ ਗਏ। ਅਬੂਲਹਿਬ ਨੇ ਇਸ ਤਰਾਂ ਆਪ(ਸ.) ਨੂੰ ਬੰਜਰ ਜ਼ਮੀਨ ਦੇ ਸਪੁਰਦ ਕਰ ਦਿੱਤਾ ਅਤੇ ਇਹ ਘਟਣਾ ਉਦੋਂ ਵਾਪਰੀ ਜਦ ਕਿ ਉਹ ਦੋਵੇਂ ਇਨਸਾਨ ਦੁਨੀਆ ਤੋਂ ਗੁਜ਼ਰ ਚੁੱਕੇ ਸਨ ਜਿਹੜੇ ਅਸਮਾਨ ਦੇ ਹੇਠਾਂ ਆਪ(ਸ.) ਦਾ ਜ਼ਾਹਰੀ ਸਹਾਰਾ ਸਨ। ਖ਼ਦੀਜਾ ਅਤੇ ਅਬੂਤਾਲਿਬ।

10 ਨਬਵੀ ਨੂੰ ਇਸਲਾਮ ਦੀ ਤਾਰੀਖ ਵਿਚ ਆਮੁਲ ਹਜ਼ਨ ਭਾਵ ਗ਼ਮ ਦਾ ਸਾਲ ਕਿਹਾ ਜਾਂਦਾ ਹੈ। ਕਿਉਂਕਿ ਅਬੂਤਾਲਿਬ ਦੀ ਘਾਟੀ ਤੋਂ ਨਿਕਲਣ ਤੋਂ ਬਾਅਦ

ਉਸੇ ਸਾਲ ਆਪ(ਸ.) ਦੇ ਚਾਚਾ ਅਬੂਤਾਲਿਬ ਦਾ ਇੰਤਕਾਲ ਹੋ ਗਿਆ ਅਤੇ ਬੀਬੀ ਖ਼ਦੀਜਾ ਦਾ ਵੀ ਇੰਤਕਾਲ ਹੋ ਗਿਆ। ਦੋਵਾਂ ਦੀ ਵਫ਼ਾਤ ਵਿਚਕਾਰ ਲਗਭਗ ਇਕ ਹਫ਼ਤੇ ਦਾ ਸਮਾਂ ਸੀ। ਆਪ(ਸ.) ਦੇ ਚਾਚਾ ਅਬੂਤਾਲਿਬ ਆਪ(ਸ.) ਦੇ ਸਭ ਤੋਂ ਵੱਡੇ ਹਾਮੀ ਅਤੇ ਸਰਪ੍ਰਸਤ ਸਨ। ਉਨ੍ਹਾਂ ਨੇ ਆਪਣੇ ਅੰਤਿਮ ਸਾਹਾਂ ਤੱਕ ਵਿਰੋਧਤਾ ਦੇ ਬਾਵਜੂਦ ਆਪ(ਸ.) ਦਾ ਸਾਥ ਦਿੱਤਾ। ਇੱਥੋਂ ਤੱਕ ਕਿ ਬਾਈਕਾਟ ਦੇ ਸਮੇਂ ਵਿਚਕਾਰ ਆਪ(ਸ.) ਦੇ ਨਾਲ ਖ਼ੁਸ਼ਕ ਘਾਟੀ ਵਿਚ ਚਲੇ ਗਏ। ਜਦ ਅਬੂਤਾਲਿਬ ਦੀ ਮੌਤ ਦਾ ਸਮਾਂ ਕਰੀਬ ਆ ਗਿਆ ਤਾਂ ਅੱਲਾਹ ਦੇ ਰਸੂਲ(ਸ.) ਨੇ ਆਪ ਨੂੰ ਕਲਮਾ ਪੜਣ ਲਈ ਕਿਹਾ ਕਿ ਐ ਚਾਚਾ! ਆਪ ਇਕ ਵਾਰ ਜ਼ੁਬਾਨ ਤੋਂ ਲਾਇਲਾਹਾ ਇੱਲਲਾਹ ਕਹਿ ਦਿਉ ਤਾਂ ਜੋ ਮੈਂ ਅੱਲਾਹ ਦੇ ਸਾਹਮਣੇ ਆਪ(ਸ.) ਦੀ ਸਿਫ਼ਾਰਿਸ਼ ਕਰ ਸਕਾਂ। ਅਬੂਜਹਿਲ ਅਤੇ ਅਬਦੁੱਲਾਹ ਬਿਨ ਉੱਮਈਆ ਜਿਹੜੇ ਪਾਸ ਹੀ ਖੜੇ ਸਨ। ਉਨ੍ਹਾਂ ਕਿਹਾ ਕਿ ਅਬੂਤਾਲਿਬ ਕੀ ਤੁਸੀਂ ਅਬਦੁੱਲ ਮੁਤਲਿਬ ਦੀ ਮਿੱਲਤ ਨੂੰ ਛੱਡ ਰਹੇ ਹੋ। ਸੋ ਅਬੂਤਾਲਿਬ ਨੇ ਕਲਮਾ ਨਾ ਪੜਿਆ। ਅੰਤਿਮ ਸ਼ਬਦ ਜੋ ਉਨ੍ਹਾਂ ਦੇ ਮੂੰਹ ਤੋਂ ਨਿਕਲਿਆ ਉਹ ਇਹ ਸੀ।ਅਲਾ ਮਿੱਲਾਤੀ ਅਬਦੁੱਲ ਮੁਤਲਿਬ (ਅਬਦੁੱਲ ਮੁਤਲਿਬ ਦੇ ਧਰਮ ਤੇ ਮਰਦਾ ਹਾਂ।)

ਖ਼ਦੀਜਾ ਦਾ ਇੰਤਕਾਲ ਆਪ(ਸ.) ਦੇ ਉੱਪਰ ਬਹੁਤ ਭਾਰੀ ਸਦਮਾ ਸੀ। ਉਹ ਨਾ ਕੇਵਲ ਆਪ(ਸ.) ਦੀ ਪਤਨੀ ਸੀ ਸਗੋਂ ਪੂਰੇ ਅਰਬ ਵਿਚ ਉਹ ਸਭ ਤੋਂ ਚੰਗੀ ਦੋਸਤ ਸੀ। ਉਨ੍ਹਾਂ ਦੇ ਇੰਤਕਾਲ ਤੋਂ ਬਾਅਦ ਆਪ(ਸ.) ਨੇ ਮਹਿਸੂਸ ਕੀਤਾ ਕਿ ਆਪ(ਸ.) ਦੁਨੀਆ ਵਿਚ ਸਿਰਫ਼ ਇਕੱਲੇ ਹੀ ਰਹਿ ਗਏ।

ਅਰਬਾਂ ਦੇ ਰਵਾਇਤੀ ਰਿਵਾਜ ਅਨੁਸਾਰ, ਬਨੂਹਾਸ਼ਿਮ ਲਈ ਜ਼ਰੂਰੀ ਸੀ ਕਿ ਉਹ ਅਬੂਤਾਲਿਬ ਦੇ ਇੰਤਕਾਲ ਤੋਂ ਬਾਅਦ ਕਿਸੇ ਇਕ ਬੰਦੇ ਨੂੰ ਆਪਣੇ ਕਬੀਲੇ ਦਾ ਸਰਦਾਰ ਨਿਯੁਕਤ ਕਰਨ। ਪ੍ਰਚੱਲਿਤ ਰਸਮ ਅਨੁਸਾਰ ਇਹ ਹੱਕ ਅਬੂਤਾਲਿਬ ਦੇ ਭਰਾ ਅਬੂਲਹਿਬ ਦੇ ਹਿੱਸੇ ਵਿਚ ਆਇਆ। ਅਬੂਲਹਿਬ ਦਾ ਕਬੀਲਾ ਬਨੀ ਹਾਸ਼ਿਮ ਦਾ ਸਰਦਾਰ ਬਣ ਜਾਣਾ ਹਜ਼ਰਤ ਮੁਹੰਮਦ(ਸ.) ਦੇ ਲਈ ਸਖ਼ਤ ਮੁਸ਼ਕਿਲਾਂ ਦਾ ਕਾਰਨ ਬਣਿਆ। ਹੁਣ ਉਸ ਨੇ ਇਕ ਮਨਸੂਬੇ ਤਹਿਤ ਆਪ(ਸ.) ਨੂੰ ਕਬੀਲੇ ਤੋਂ ਵੱਖ ਕਰ ਦਿੱਤਾ। ਜਿਸ ਦੀ ਮੰਗ ਅਬੂਤਾਲਿਬ ਤੋਂ ਕੁਰੈਸ਼ ਵਾਲੇ ਅਕਸਰ ਕਰਦੇ ਰਹਿੰਦੇ ਸਨ। ਅਬੂਲਹਿਬ ਨੇ ਉਸ ਨੂੰ ਪੂਰਾ ਕਰ ਦਿੱਤਾ। ਕਿਉਂਕਿ ਅਰਬ ਵਿਚ ਹਰ

ਕੋਈ ਇਕ ਕਬੀਲੇ ਦਾ ਹਿੱਸਾ ਹੁੰਦਾ ਹੈ। ਕਬੀਲੇ ਤੋਂ ਕਟਣ ਦਾ ਅਰਥ ਹੈ ਕਿ ਉਸ ਦੀ ਕੋਈ ਜ਼ਿੰਦਗੀ ਨਹੀਂ।ਅਬੂਲਹਿਬ ਨੇ ਹਜ਼ਰਤ ਮੁਹੰਮਦ(ਸ.) ਨੂੰ ਕਬੀਲਾ ਬਨੂਹਾਸ਼ਿਮ ਤੋਂ ਵੱਖ ਕਰ ਦਿੱਤਾ। ਇਨ੍ਹਾਂ ਦੇ ਇੰਤਕਾਲ ਤੋਂ ਬਾਅਦ ਅਤੇ ਅਬੂਲਹਿਬ ਦੇ ਕਬੀਲੇ ਤੋਂ ਬਾਹਰ ਕਰ ਦੇਣ ਕਾਰਨ ਹੁਣ ਆਪ(ਸ.) ਦੇ ਦੁਸ਼ਮਣ ਬਿਨਾਂ ਡਰੋ ਕਿੱਸਾਸ' ਦੇ ਆਪ(ਸ.) ਨੂੰ ਕਤਲ ਕਰ ਸਕਦੇ ਸਨ। ਉਸ ਸਮੇਂ ਵਿਚਕਾਰ ਬਨੂ ਹੀਫ਼ਾ ਦੇ ਕੁਝ ਲੋਕ ਉਮਰਾ ਕਰਨ ਲਈ ਮੱਕਾ ਆਏ। ਕੁਰੈਸ਼ ਵਾਲਿਆਂ ਨੇ ਇਕ ਵਿਅਕਤੀ ਨੂੰ ਕੁਝ ਰਕਮ ਦੇ ਕੇ ਹਜ਼ਰਤ ਮੁਹੰਮਦ ਨੂੰ ਕਤਲ ਕਰਨ ਦੀ ਜ਼ਿੰਮੇਵਾਰੀ ਦਿੱਤੀ। ਹਜ਼ਰਤ ਮੁਹੰਮਦ(ਸ.) ਨੂੰ ਇਹ ਗੱਲ ਪਤਾ ਲੱਗ ਗਈ ਅਤੇ ਆਪ(ਸ.) ਰਾਤ ਦੇ ਸਮੇਂ ਹਜ਼ਰਤ ਜ਼ੈਦ ਬਿਨ ਹਾਰਿਸ ਨੂੰ ਨਾਲ ਲੈ ਕੇ ਮੱਕੇ ਤੋਂ ਤਾਇਫ਼ ਵੱਲ ਚਲੇ ਗਏ। ਤਾਇਫ਼ ਮੱਕੇ ਤੋਂ ਦੱਖਣ ਵੱਲ ਹੈ ਜਿਸ ਦੀ ਸਮੁੰਦਰੀ ਸਤਿਹ ਤੋਂ ਇਕ ਹਜ਼ਾਰ ਅੱਠ ਸੋ ਫੁਟ ਉੱਚਾਈ ਹੈ ਅਤੇ ਇਹ ਇਲਾਕਾ ਹਰਿਆ ਭਰਿਆ ਹੈ। ਇਸ ਲਈ ਮੱਕੇ ਦੇ ਦੋਲਤ ਮੰਦ ਆਪਣੇ ਬਾਗ਼ ਤੇ ਮਕਾਨ ਉੱਥੇ ਰੱਖਦੇ ਸਨ। ਤਾਇਫ਼ ਦੇ ਲੋਕ ਬਹੁਤ ਮਾਲਦਾਰ ਸਨ ਜਿਸ ਕਾਰਨ ਉਨ੍ਹਾਂ ਨੂੰ ਇਲਮ ਤੇ ਹੁਨਰਮੰਦੀ ਦਾ ਵੀ ਮੌਕਾ ਮਿਲ ਜਾਂਦਾ ਸੀ। ਉੱਤਰੀ ਅਰਬ ਦਾ ਸਭ ਤੋਂ ਮਾਲਦਾਰ ਵਿਅਕਤੀ ਹਾਰਿਸ ਬਿਨ ਕੁਲਦਾ ਤਾਇਫ਼ ਵਿਚ ਹੀ ਰਹਿੰਦਾ ਸੀ। ਜਿਸ ਨੇ ਈਰਾਨੀਆ ਤੋਂ ਇਲਮੇ ਤਿਬ ਸਿਖਣਾ ਸ਼ੁਰੂ ਕੀਤਾ ਉਸ ਸਮੇਂ ਦਾ ਮਸ਼ਹੂਰ ਅਰਬ ਨਜੂਮੀ ਉਮਰੋ ਬਿਨ ਉਮੱਈਆ ਵੀ ਉੱਥੇ ਹੀ ਰਹਿੰਦਾ ਸੀ। ਤਾਇਫ਼ ਦੇ ਅਰਥ ਦੀਵਾਰ ਦੇ ਹਨ।ਇਹ ਅਰਬ ਦਾ ਮਹਿਫ਼ੂਜ਼ ਇਲਾਕਾ ਹੈ। ਇਸ ਲਈ ਇਸ ਨੂੰ ਤਾਇਫ਼ ਕਹਿੰਦੇ ਹਨ। ਤਾਇਫ਼ ਦੇ ਨਾਮਵਰ ਲੋਕਾਂ ਵਿਚ 'ਅਬਦ ਯਾ ਲੈਲ' ਮਸਊਦ ਅਤੇ ਹਬੀਬ ਬਹੁਤ ਪ੍ਰਸਿੱਧ ਸਨ। ਉਹ ਤਿੰਨੋ ਭਰਾ ਸਨ। ਹਜ਼ਰਤ ਮੁਹੰਮਦ(ਸ.) ਨੇ ਸੋਚਿਆ ਕਿ ਜੇਕਰ ਉਨ੍ਹਾਂ ਨੇ ਮੇਰੀ ਗੱਲ ਮੰਨ ਲਈ ਤਾਂ ਸਾਰੀ ਬਸਤੀ ਮੇਰੀ ਗੱਲ ਮੰਨ ਲਵੇਗੀ। ਆਪ(ਸ.) ਸਭ ਤੋਂ ਪਹਿਲਾਂ ਉਨ੍ਹਾਂ ਕੋਲ ਹੀ ਗਏ। ਪਰੰਤੂ ਤਿੰਨਾਂ ਨੇ ਸਖ਼ਤ ਦਿਲ ਤੜਪਾਉ ਜਵਾਬ ਦਿੱਤਾ। ਅਬਦ ਯਾ ਲੈਲ ਅਬਦੁੱਲ ਮੁਤਲਿਬ ਦਾ ਰਿਸ਼ਤੇਦਾਰ ਵੀ ਸੀ।

ਇਕ ਨੇ ਕਿਹਾ ਰੱਬ ਨੇ ਕਾਅਬੇ ਦੀ ਬੇਇੱਜ਼ਤੀ ਲਈ ਤੁਹਾਨੂੰ ਹੀ ਨਬੀ ਬਣਾ ਕੇ ਭੇਜਿਆ ਹੈ। ਦੂਜੇ ਨੇ ਕਿਹਾ ਕੀ ਅੱਲਾਹ ਨੂੰ ਤੁਹਾਡੇ ਤੋਂ ਇਲਾਵਾ ਹੋਰ ਕੋਈ ਨਬੀ ਬਣਾਉਣ ਲਈ ਨਹੀਂ ਮਿਲਿਆ ਸੀ। ਤੀਜੇ ਨੇ ਕਿਹਾ ਕਿ ਜੇਕਰ ਤੁਸੀਂ ਰਿਸਾਲਤ ਦੇ

ਦਾਅਵੇ ਵਿਚ ਸੱਚੇ ਹੋ ਤਾਂ ਤੁਹਾਡੇ ਨਾਲ ਗੱਲ ਕਰਨੀ ਬੇ ਅਦਬੀ ਹੈ ਅਤੇ ਜੇਕਰ ਤੁਸੀਂ ਝੂਠੇ ਹੋ ਤਾਂ ਤੁਹਾਡੇ ਨਾਲ ਗੁਫ਼ਤਗੂ ਕਰਨੀ ਸਾਡੀ ਸ਼ਾਨ ਦੇ ਖ਼ਿਲਾਫ਼ ਹੈ।

ਹਜ਼ਰਤ ਮੁਹੰਮਦ(ਸ.) ਤਾਇਫ਼ ਤੋਂ ਉਦਾਸ ਹੋ ਕੇ ਪਰਤੇ ਤਾਂ ਉਨ੍ਹਾਂ ਲੋਕਾਂ ਨੇ ਬਸਤੀ ਦੇ ਲੜਕਿਆਂ ਨੂੰ ਆਪ ਦੇ ਪਿੱਛੇ ਲਗਾ ਦਿੱਤਾ। ਉਹ ਆਪ ਨੂੰ ਗਾਲਾਂ ਕੱਢਦੇ, ਆਪ(ਸ.) ਤੇ ਪੱਥਰ ਸੁੱਟਦੇ। ਉਸ ਸਮੇਂ ਆਪ(ਸ.) ਦੇ ਨਾਲ ਕੇਵਲ ਜ਼ੈਦ ਬਿਨ ਹਾਰਿਸ ਸਨ। ਉਹ ਪੱਥਰਾਂ ਦੀ ਬੁਛਾੜ ਆਪਣੀ ਚਾਦਰ ਤੇ ਲੈ ਲੈਂਦੇ। ਫ਼ਿਰ ਵੀ ਆਪ(ਸ.) ਦਾ ਸਰੀਰ ਲਹੂਲੁਹਾਨ ਹੋ ਗਿਆ। ਇੱਥੋਂ ਤੱਕ ਕਿ ਖ਼ੂਨ ਵਹਿ ਕੇ ਆਪ(ਸ.) ਦੀਆਂ ਜੁੱਤੀਆਂ ਵਿਚ ਭਰ ਗਿਆ। ਹਜ਼ਰਤ ਮੁਹੰਮਦ(ਸ.) ਜਦ ਜ਼ਖ਼ਮਾਂ ਨਾਲ ਨਿਢਾਲ ਹੋ ਕੇ ਬੈਠ ਜਾਂਦੇ ਤਾਂ ਉਹ ਆਪ(ਸ.) ਦੀ ਬਾਂਹ ਫੜ ਕੇ ਖੜਾ ਕਰ ਦਿੰਦੇ। ਜਦ ਚੱਲਣ ਲੱਗ ਜਾਂਦੇ ਤਾਂ ਫਿਰ ਗਾਲਾਂ ਅਤੇ ਪੱਥਰਾਂ ਦੀ ਬਾਰਿਸ਼ ਕਰ ਦਿੰਦੇ। ਇੱਥੋਂ ਤੱਕ ਕਿ ਸ਼ਾਮ ਹੋ ਗਈ। ਤਾਇਫ਼ ਦੇ ਸਰਦਾਰਾਂ ਨੂੰ ਆਪ(ਸ.) ਦੇ ਖ਼ਿਲਾਫ਼ ਇੰਨਾ ਸਖਤ ਕਦਮ ਚੁੱਕਣ ਦੀ ਹਿੰਮਤ ਇਸ ਲਈ ਹੋਈ ਸੀ ਕਿ ਉਨ੍ਹਾਂ ਨੂੰ ਪਤਾ ਚੱਲ ਗਿਆ ਸੀ ਕਿ ਕਬੀਲਾ ਬਨੂਹਾਸ਼ਿਮ ਨੇ ਆਪ(ਸ.) ਨੂੰ ਆਪਣੀ ਬਿਰਾਦਰੀ ਵਿਚੋਂ ਕੱਢ ਦਿੱਤਾ ਹੈ। ਸਾਹਮਣੇ ਉਤਬਾ ਅਤੇ ਸ਼ੀਬਾ ਨਾਂ ਦੇ ਭਰਾਵਾਂ ਦਾ ਬਾਗ਼ ਸੀ। ਇਹ ਵੀ ਮੱਕੇ ਦੇ ਰਹਿਣ ਵਾਲੇ ਸਨ। ਹਜ਼ਰਤ ਮੁਹੰਮਦ(ਸ.) ਨੇ ਇਸ ਬਾਗ਼ ਵਿਚ ਪਨਾਹ ਲਈ। ਉਸ ਸਮੇਂ ਦੁਆ ਕਰਦੇ ਹੋਏ ਆਪ(ਸ.) ਦੀ ਜ਼ੁਬਾਨ ਤੋਂ ਜਿਹੜੇ ਸ਼ਬਦ ਨਿਕਲ ਰਹੇ ਸਨ ਉਹ ਆਪ(ਸ.) ਦੀ ਉਸ ਸਮੇਂ ਦੀ ਹਾਲਤ ਦੇ ਸਬੂਤ ਹਨ। (ਆਪ ਨੇ ਕਿਹਾ ਐ ਅੱਲਾਹ ਮੈਂ ਤੁਹਾਡੇ ਤੋਂ ਆਪਣੀ ਕਮਜ਼ੋਰੀ ਅਤੇ ਬੇਬਸੀ ਅਤੇ ਲੋਕਾਂ ਦੀ ਨਿਗਾਹਾਂ ਵਿਚੋਂ ਆਪਣੀ ਜ਼ਿੱਲਤ ਦੀ ਸ਼ਿਕਾਇਤ ਕਰਦਾ ਹਾਂ।)

ਬਾਗ਼ ਵਾਲਿਆਂ ਨੂੰ ਆਪ(ਸ.) ਦੀ ਹਾਲਤ ਤੇ ਤਰਸ ਆ ਗਿਆ ਅਤੇ ਉਨ੍ਹਾਂ ਨੇ ਆਪਣੇ ਇਕ ਗ਼ੁਲਾਮ ਦੇ ਹੱਥੀਂ ਅੰਗੂਰਾਂ ਦੀਆਂ ਕੁਝ ਬੇਲਾਂ ਇਕ ਬਰਤਨ ਵਿਚ ਰੱਖ ਕੇ ਆਪ(ਸ.) ਕੋਲ ਭੇਜੀਆਂ। ਆਪ(ਸ.) ਨੇ "ਬਿਸਮਿੱਲਾਹ ਹਿੱਰਾ ਹਮਾ ਨਿੱਰਾਹੀਮ" (ਸ਼ੁਰੂ ਅੱਲਾਹ ਦੇ ਨਾਂ ਨਾਲ ਜਿਹੜਾ ਅਤਿਅੰਤ ਮਹਿਰਬਾਨ ਅਤੇ ਰਹਿਮ ਵਾਲਾ ਹੈ) ਪੜੀ ਅਤੇ ਅੰਗੂਰ ਚੁੱਕ ਕੇ ਖਾਧੇ। ਇਹ ਗ਼ੁਲਾਮ ਈਸਾਈ ਧਰਮ ਨੂੰ ਮੰਨਣ ਵਾਲਾ ਸੀ। ਇਸ ਨੂੰ ਬਿਸਮਿੱਲਾਹ ਪੜਣ ਦਾ ਤਰੀਕਾ ਇਲਾਕੇ ਦੇ ਰਿਵਾਜ ਦੇ ਉਲਟ ਨਜ਼ਰ ਆਇਆ। ਉਸ ਨੇ ਹੈਰਾਨੀ ਨਾਲ ਆਪ(ਸ.) ਤੋਂ ਪੁੱਛਿਆ ਕਿ

ਇਹ ਤਰੀਕਾ ਆਪ ਨੇ ਕਿੱਥੋਂ ਸਿੱਖਿਆ। ਆਪ(ਸ.) ਨੇ ਉੱਤਰ ਵਿਚ ਉਸ ਤੋਂ ਪੁੱਛਿਆ ਕਿ ਤੁਸੀਂ ਕਿਸ ਇਲਾਕੇ ਦੇ ਹੋ। ਉਸ ਨੇ ਨੈਣਵਾ ਸ਼ਹਿਰ ਦਾ ਨਾਂ ਲਿਆ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਕਿ ਉਸੇ ਨੈਣਵਾ ਦੇ ਜਿੱਥੋਂ ਦੇ ਅੱਲਾਹ ਦੇ ਨਬੀ ਹਜ਼ਰਤ ਯੂਨਸ(ਅਲੈ.) ਸਨ। ਉਸ ਗ਼ੁਲਾਮ ਨੂੰ ਹੁਣ ਹੋਰ ਵੀ ਜ਼ਿਆਦਾ ਹੈਰਾਨੀ ਹੋਈ। ਉਸ ਨੇ ਪੁੱਛਿਆ ਕਿ ਕੀ ਆਪ(ਸ.) ਯੂਨਸ ਬਿਨ ਮੱਤੀ ਨੂੰ ਜਾਣਦੇ ਹੋ। ਆਪ(ਸ.) ਨੇ ਉੱਤਰ ਵਿਚ ਕਿਹਾ ਕਿ ਹਾਂ ਉਹ ਮੇਰੇ ਭਾਈ ਸਨ, ਉਹ ਵੀ ਨਬੀ ਸਨ ਅਤੇ ਮੈਂ ਵੀ ਨਬੀ ਹਾਂ। ਗ਼ੁਲਾਮ ਇਹ ਸੁਣ ਕੇ ਆਪ(ਸ.) ਦੇ ਹੱਥਾਂ ਪੈਰਾਂ ਨੂੰ ਚੁੰਮਣ ਲੱਗਾ ਅਤੇ ਉਸੇ ਸਮੇਂ ਇਸਲਾਮ ਕਬੂਲ ਕਰ ਲਿਆ। ਹਜ਼ਰਤ ਮੁਹੰਮਦ(ਸ.) ਤਾਇਫ਼ ਤੋਂ ਵਾਪਸ ਆਕੇ ਮੱਕੇ ਤੋਂ ਬਾਹਰ ਗ਼ਾਰ–ਏ–ਹਿਰਾ ਵਿਚ ਠਹਿਰੇ। ਹੁਣ ਮੱਕੇ ਵਿਚ ਦਾਖਿਲ ਹੋ ਕੇ ਅਮਨ ਨਾਲ ਰਹਿਣ ਲਈ ਆਪ(ਸ.) ਨੂੰ ਕਿਸੇ ਦੀ ਜ਼ਮਾਨਤ ਦੀ ਲੋੜ ਸੀ। ਕਿਉਂਕਿ ਆਪ(ਸ.) ਆਪਣੇ ਖ਼ਾਨਦਾਨ ਤੋਂ ਕੱਟ ਚੁੱਕੇ ਸਨ।

ਆਪ(ਸ.) ਨੇ ਅਖਨਸ ਬਿਨ ਸ਼ਰੀਕ ਅਤੇ ਸੁਹੇਲ ਬਿਨ ਉਮਰੋ ਦੇ ਕੋਲ ਪੈਗ਼ਾਮ ਭੇਜਿਆ ਕਿ ਉਹ ਆਪ(ਸ.) ਨੂੰ ਆਪਣੀ ਅਮਾਨ ਵਿਚ ਲੈ ਲੈਣ ਪਰੰਤੂ ਉਹ ਤਿਆਰ ਨਾ ਹੋਏ। ਅੰਤ ਆਪ(ਸ.) ਦੀ ਨਜ਼ਰ ਮੁਤਇਮ ਬਿਨ ਅਦੀ ਤੇ ਪਈ। ਮੁਤਇਮ ਨੇ ਇਸ ਤੋਂ ਪਹਿਲਾਂ ਵੀ ਕਈ ਵਾਰ ਆਪ(ਸ.) ਦੀ ਮਦਦ ਕੀਤੀ ਸੀ। ਅਤੇ ਬਨੂਹਾਸ਼ਿਮ ਦਾ ਬਾਈਕਾਟ ਖ਼ਤਮ ਕਰਾਉਣ ਵਿਚ ਵੀ ਇਸ ਦਾ ਵਿਸ਼ੇਸ਼ ਕਿਰਦਾਰ ਸੀ। ਹਜ਼ਰਤ ਮੁਹੰਮਦ(ਸ.) ਨੇ ਆਪਣੀ ਵਾਪਸੀ ਦੀ ਖ਼ਬਰ ਦਿੱਤੀ ਅਤੇ ਅਰਜ਼ ਕੀਤੀ ਕਿ ਉਹ ਆਪ(ਸ.) ਨੂੰ ਆਪਣੀ ਪਨਾਹ ਵਿਚ ਲੈ ਲੈਣ। ਮੁਤਇਮ ਨੇ ਤੁਰੰਤ ਇਸ ਨੂੰ ਕਬੂਲ ਕਰ ਲਿਆ ਅਤੇ ਆਪਣੇ ਛੇ ਪੁੱਤਰਾਂ ਨੂੰ ਕਿਹਾ ਕਿ ਅਸਲਾਹਬੰਦ ਹੋ ਕੇ ਜਾਉ ਅਤੇ ਮੁਹੰਮਦ ਨੂੰ ਮੱਕੇ ਵਾਪਸ ਲੈ ਕੇ ਆਉ। ਮੱਕੇ ਵਿਚ ਵਾਪਸ ਆਕੇ ਸਭ ਤੋਂ ਪਹਿਲਾਂ ਆਪ(ਸ.)ਨੇ ਕਾਅਬਾ ਦਾ ਤਵਾਫ਼ (ਪ੍ਰੀਕਰਮਾ) ਕੀਤਾ। ਮੁਤਇਮ ਨੇ ਮੱਕੇ ਵਿਚ ਐਲਾਨ ਕੀਤਾ:

"ਮੁਹੰਮਦ ਨੂੰ ਮੈਂ ਪਨਾਹ ਦਿੱਤੀ ਹੈ। ਖ਼ਬਰਦਾਰ ਕੋਈ ਇਸ ਨੂੰ ਨੁਕਸਾਨ ਨਾ ਪਹੁੰਚਾਵੇ।"ਮੁਤਇਮ ਦੀ ਇਸ ਅਮਾਨ ਨੇ ਆਪ(ਸ.) ਨੂੰ ਮੌਕਾ ਦਿੱਤਾ ਕਿ ਦੁਬਾਰਾ ਆਪ(ਸ.) ਮੱਕੇ ਅੰਦਰ ਨਬੁੱਵਤ ਦੇ ਕੰਮ ਨੂੰ ਜਾਰੀ ਰੱਖ ਸਕਣ। ਮੁਤਇਮ ਬਦਰ ਦੀ ਜੰਗ ਤੋਂ ਪਹਿਲਾਂ ਇਸਲਾਮ ਕਬੂਲ ਕੀਤੇ ਬਿਨਾ ਗੁਜ਼ਰ ਗਿਆ। ਹੱਸਾਨ

ਬਿਨ ਸਾਬਿਤ ਨੇ ਉਨ੍ਹਾਂ ਦਾ ਮਰਸੀਆ ਲਿਖਿਆ। ਜੰਗ-ਏ-ਬਦਰ ਤੋਂ ਬਾਅਦ ਜਦ ਵਿਰੋਧੀ ਕੁਰੈਸ਼ ਦੇ ਲੋਕ ਗ੍ਰਿਫ਼ਤਾਰ ਹੋ ਕੇ ਅੱਲਾਹ ਦੇ ਰਸੂਲ ਪਾਸ ਲੈ ਆਂਦੇ ਗਏ ਤਾਂ ਅੱਲਾਹ ਦੇ ਰਸੂਲ(ਸ.) ਨੇ ਕਿਹਾ ਕਿ ਜੇਕਰ ਅੱਜ ਮੁਤਇਮ ਜ਼ਿੰਦਾ ਹੁੰਦੇ ਅਤੇ ਉਹ ਇਨ੍ਹਾਂ ਨਾ ਪਾਕ ਲੋਕਾਂ ਦੀ ਸਿਫ਼ਾਰਿਸ਼ ਕਰਦੇ ਤਾਂ ਮੈਂ ਉਨ੍ਹਾਂ ਕਾਰਨ ਇਨ੍ਹਾਂ ਨੂੰ ਛੱਡ ਦਿੰਦਾ।

ਤਾਇਫ਼ ਤੋਂ ਮੱਕੇ ਵਾਪਸ ਆਉਣ ਉਪਰੰਤ ਆਪ(ਸ.) ਨੇ ਉਸੇ ਸਮੇਂ ਵਿਚਕਾਰ ਬੀਬੀ ਸੌਦਾ ਨਾਲ ਨਿਕਾਹ ਕਰ ਲਿਆ। ਜਿਹੜੀ ਕਿ ਬੇਵਾ ਔਰਤ ਸਨ। ਇਸ ਤਰਾਂ ਮੁਹੰਮਦ(ਸ.) ਨੇ ਬੀਬੀ ਖ਼ਦੀਜਾ ਤੋਂ ਬਾਅਦ ਪਹਿਲਾ ਨਿਕਾਹ ਹਜ਼ਰਤ ਸੌਦਾ ਨਾਲ ਕੀਤਾ। ਇਹ ਕਾਰਜ ਨਬੁੱਵਤ ਦੇ ਦਸਵੇਂ ਸਾਲ ਪੇਸ਼ ਆਇਆ। ਇਸ ਤੋਂ ਬਾਅਦ ਅਬੂਬਕਰ ਜਿਹੜੇ ਪੈਗੰਬਰ-ਏ-ਇਸਲਾਮ ਦੇ ਸਾਥੀ ਸਨ, ਉਨ੍ਹਾਂ ਨੇ ਹਜ਼ਰਤ ਮੁਹੰਮਦ(ਸ.) ਨੂੰ ਆਪਣੀ ਪੁੱਤਰੀ ਬੀਬੀ ਆਇਸ਼ਾ ਨਾਲ ਨਿਕਾਹ ਦੀ ਬੇਨਤੀ ਕੀਤੀ, 620 ਈ. ਵਿਚ ਹਜ਼ਰਤ ਮੁਹੰਮਦ ਦਾ ਨਿਕਾਹ ਬੀਬੀ ਆਇਸ਼ਾ ਨਾਲ ਹੋਇਆ ਤੇ ਵਿਦਾਇਗੀ ਕੁਝ ਸਾਲ ਬਾਅਦ ਹੋਈ।

ਤਾਇਫ਼ ਦਾ ਤਜਰਬਾ ਪੈਗ਼ੰਬਰ ਦੀ ਜ਼ਿੰਦਗੀ ਦਾ ਸਭ ਤੋਂ ਜ਼ਿਆਦਾ ਸਖ਼ਤ ਤਜਰਬਾ ਸੀ। ਆਪ(ਸ.) ਦੀ ਪਤਨੀ ਬੀਬੀ ਆਇਸ਼ਾ ਕਹਿੰਦੀ ਹਨ ਕਿ ਮੈਂ ਅੱਲਾਹ ਦੇ ਰਸੂਲ(ਸ.) ਤੋਂ ਪੁੱਛਿਆ ਕਿ ਆਪ(ਸ.) ਤੇ ਜੰਗ-ਏ-ਓਹਦ ਤੋਂ ਸਖ਼ਤ ਦਿਨ ਗੁਜ਼ਰਿਆ ਹੈ ਤਾਂ ਅੱਲਾਹ ਦੇ ਨਬੀ(ਸ.) ਨੇ ਕਿਹਾ ਕਿ ਹਾਂ ਤੁਹਾਡੀ ਕੌਮ ਤੋਂ ਮੈਨੂੰ ਬਹੁਤ ਤਕਲੀਫ਼ਾਂ ਮਿਲੀਆਂ ਹਨ ਪਰੰਤੂ ਸਭ ਤੋਂ ਸਖ਼ਤ ਦਿਨ ਉਹ ਸੀ ਜਿਸ ਦਿਨ ਮੈਂ ਆਪਣੇ ਆਪ ਨੂੰ ਅਬਦ ਯਾ ਲੈਲ ਦੇ ਪੁੱਤਰ ਦੇ ਸਾਹਮਣੇ ਪੇਸ਼ ਕੀਤਾ। ਉਸ ਨੇ ਮੈਨੂੰ ਬਹੁਤ ਘਟੀਆ ਉੱਤਰ ਦਿੱਤਾ। ਉੱਥੋ ਜਦ ਮੈਂ ਕਰਨ ਅਲ ਸਆਲਬ ਦੇ ਸਥਾਨ ਤੇ ਪਹੁੰਚਿਆ ਤਾਂ ਮੈਨੂੰ ਕੁਝ ਆਰਾਮ ਮਹਿਸੂਸ ਹੋਇਆ। ਉਸ ਸਮੇਂ ਮੈਂ ਜਦ ਆਪਣਾ ਸਿਰ ਉੱਪਰ ਚੁੱਕਿਆ ਤਾਂ ਮੈਂ ਵੇਖਿਆ ਕਿ ਇਕ ਬਾਦਲ ਮੇਰੇ ਤੇ ਪਰਛਾਵਾਂ ਕੀਤਾ ਹੋਇਆ ਹੈ। ਉਸ ਦੇ ਅੰਦਰ ਰੱਬ ਦੇ ਫ਼ਰਿਸ਼ਤੇ ਹਜ਼ਰਤ ਜਿਬਰੀਲ(ਅਲੈ.) ਹਨ। ਜਿਬਰੀਲ ਨੇ ਮੈਨੂੰ ਉੱਥੋਂ ਹੀ ਸਲਾਮ ਕੀਤਾ ਅਤੇ ਕਿਹਾ ਕਿ ਐ ਮੁਹੰਮਦ(ਸ.) ਆਪ ਦੀ ਕੌਮ ਦਾ ਜਵਾਬ ਅੱਲਾਹ ਨੇ ਸੁਣ ਲਿਆ ਹੈ। ਹੁਣ ਅੱਲਾਹ ਨੇ ਆਪ(ਸ.) ਦੇ ਪਾਸ ਪਹਾੜਾਂ ਦਾ ਫ਼ਰਿਸ਼ਤਾ ਭੇਜਿਆ ਹੈ ਕਿ ਆਪ(ਸ.) ਜੋ ਚਾਹੋ ਉਸ ਨੂੰ ਹੁਕਮ ਦਿਉ।

ਉਹ ਆਪ(ਸ.)ਦੇ ਹੁਕਮ ਨੂੰ ਤੁਰੰਤ ਪੂਰਾ ਕਰੇਗਾ।

ਉਸ ਤੋਂ ਬਾਅਦ ਪਹਾੜਾਂ ਦਾ ਫ਼ਰਿਸ਼ਤਾ ਮੇਰੇ ਪਾਸ ਆਇਆ ਉਸ ਨੇ ਮੈਨੂੰ ਆਵਾਜ਼ ਦਿੱਤੀ ਅਤੇ ਸਲਾਮ ਕੀਤਾ ਅਤੇ ਕਿਹਾ ਕਿ ਐ ਮੁਹੰਮਦ(ਸ.) ਅੱਲਾਹ ਨੇ ਮੈਨੂੰ ਆਪ(ਸ.) ਦੇ ਪਾਸ ਭੇਜਿਆ ਹੈ। ਮੈਂ ਪਹਾੜਾਂ ਦਾ ਫ਼ਰਿਸ਼ਤਾ ਹਾਂ। ਇਹ ਸਾਰੇ ਪਹਾੜ ਮੇਰੇ ਕਬਜ਼ੇ ਵਿਚ ਹਨ। ਤੁਸੀਂ ਜੋ ਚਾਹੋ ਮੈਨੂੰ ਹੁਕਮ ਦਿਉ। ਜੇਕਰ ਆਪ(ਸ.) ਹੁਕਮ ਦਿਉ ਤਾਂ ਮੈਂ ਉਨ੍ਹਾਂ ਦੋਵਾਂ ਪਹਾੜਾਂ ਨੂੰ ਆਪਸ ਵਿਚ ਮਿਲਾ ਦੇਵਾਂ ਅਤੇ ਤਾਇਫ਼ ਦੇ ਸਾਰੇ ਲੋਕ ਇਸ ਵਿਚ ਪਿਸ ਕੇ ਰਹਿ ਜਾਣ। ਆਪ(ਸ.) ਨੇ ਕਿਹਾ ਕਿ ਨਹੀਂ, ਮੈਂ ਉੱਮੀਦ ਕਰਦਾ ਹਾਂ ਕਿ ਅੱਲਾਹ ਉਨ੍ਹਾਂ ਦੀ ਨਸਲ ਤੋਂ ਅਜਿਹੇ ਲੋਕ ਪੈਦਾ ਕਰੇਗਾ ਜਿਹੜੇ ਉਨ੍ਹਾਂ ਵਰਗੇ ਨਹੀਂ ਹੋਣਗੇ। ਉਹ ਇਕ ਅੱਲਾਹ ਦੀ ਬੰਦਗੀ ਕਰਨਗੇ ਅਤੇ ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਹੀਂ ਠਹਿਰਾਉਣਗੇ। ਤਾਇਫ਼ ਦਾ ਇਹ ਸਫ਼ਰ ਹਿਜਰਤ ਦੇ ਤਿੰਨ ਸਾਲ ਪਹਿਲਾਂ ਪੇਸ਼ ਆਇਆ। ਉੱਥੋਂ ਵਾਪਸ ਹੁੰਦੇ ਹੋਏ ਜਦ ਆਪ(ਸ.) ਨਖ਼ਲਾ ਦੇ ਸਥਾਨ ਤੇ ਪਹੁੰਚੇ ਤਾਂ ਉੱਥੇ ਠਹਿਰ ਗਏ। ਉਸ ਵੇਲੇ ਆਪ(ਸ.) ਬਹੁਤ ਪ੍ਰੇਸ਼ਾਨ ਸਨ ਕਿ ਮੱਕਾ ਵਾਪਸ ਕਿਵੇਂ ਜਾਈਏ। ਹੁਣ ਇਹ ਵੀ ਖ਼ਤਰਾ ਸੀ ਕਿ ਆਪ(ਸ.) ਦੇ ਦੁਸ਼ਮਣਾਂ ਨੂੰ ਤਾਇਫ਼ ਦੀ ਘਟਨਾ ਦਾ ਪਤਾ ਚਲ ਗਿਆ ਹੋਵੇਗਾ ਅਤੇ ਮੱਕੇ ਦੇ ਲੋਕ ਆਪਣੀ ਵਿਰੋਧਤਾ ਵਿਚ ਪਹਿਲਾਂ ਨਾਲੋਂ ਵੱਧ ਸਖ਼ਤ ਹੋ ਜਾਣਗੇ। ਉਸੇ ਰਾਤ ਇਕ ਹੋਰ ਘਟਨਾ ਵਾਪਰੀ। ਹੋਇਆ ਇਹ ਕਿ ਹਜ਼ਰਤ ਮੁਹੰਮਦ ਜਦ ਰਾਤ ਨੂੰ ਨਮਾਜ਼ ਪੜ ਰਹੇ ਸਨ ਕਿ ਕੁਝ ਜਿੰਨ ਉੱਥੋਂ ਦੀ ਲੰਘੇ। ਉਨ੍ਹਾਂ ਨੇ ਕੁਰਆਨ ਸੁਣਿਆ ਤਾਂ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਕਿਹਾ ਕਿ ਇਹ ਕਲਾਮ ਕਿੰਨਾ ਦਿਲ ਨੂੰ ਸਕੂਨ ਦਿੰਦਾ ਹੈ ਅਤੇ ਇਸ ਤੇ ਈਮਾਨ ਲੈ ਆਏ।

ਇਹ ਜਿੰਨ ਵਾਪਸ ਜਦ ਆਪਣੀ ਕੌਮ ਵਿਚ ਪਹੁੰਚੇ ਤਾਂ ਉਨ੍ਹਾਂ ਨੇ ਆਪਣੀ ਕੌਮ ਨੂੰ ਦੀਨ-ਏ-ਇਸਲਾਮ ਦੀ ਸਿੱਖਿਆ ਦੇਣੀ ਸ਼ੁਰੂ ਕਰ ਦਿੱਤੀ। ਇਹ ਘਟਨਾ ਅੱਲਾਹ ਦੇ ਰਸੂਲ(ਸ.) ਦੀ ਜਾਣਕਾਰੀ ਤੋਂ ਬਿਨਾਂ ਹੀ ਵਾਪਰ ਗਈ। ਇਸ ਤੋਂ ਬਾਅਦ ਅੱਲਾਹ ਨੇ ਕੁਰਆਨ ਦੁਆਰਾ ਆਪ(ਸ.) ਨੂੰ ਇਹ ਖ਼ਬਰ ਦਿੱਤੀ। ਕੁਰਆਨ ਵਿਚ ਫ਼ਰਮਾਇਆ ਗਿਆ ਕਿ ਜਦ ਅਸੀਂ ਜਿੰਨਾਂ ਦੀ ਇਕ ਜਮਾਤ(ਟੋਲੀ) ਨੂੰ ਤੁਹਾਡੇ ਵੱਲ ਲੈ ਆਏ। ਜਦ ਉਹ ਤੁਹਾਡੇ ਪਾਸ ਆਏ ਤਾ ਕਹਿਣ ਲੱਗੇ ਕਿ ਚੁੱਪ ਰਹੋ ਤੇ ਉਹ ਕੁਰਆਨ ਸੁਣਨ ਲੱਗੇ। ਜਦ ਕੁਰਆਨ ਪੜਿਆ ਜਾ ਚੁੱਕਾ ਤਾਂ ਉਹ ਆਪਣੀ ਕੌਮ

ਵੱਲ ਡਰਾਉਣ ਵਾਲੇ ਬਣਕੇ ਪਰਤੇ। ਉਨ੍ਹਾਂ ਕਿਹਾ ਕਿ ਐ ਸਾਡੀ ਕੌਮ ਵਾਲਿਉ! ਅਸੀਂ ਇਕ ਕਿਤਾਬ ਸੁਣੀ ਹੈ ਜਿਹੜੀ ਮੂਸਾ ਤੋਂ ਬਾਅਦ ਉਤਾਰੀ ਗਈ ਹੈ। ਉਨ੍ਹਾਂ ਘਟਣਾਵਾਂ ਨੂੰ ਸਿੱਧ ਕਰਦੀ ਹੈ ਜਿਹੜੀਆਂ ਪਹਿਲਾਂ ਵਾਪਰ ਚੁੱਕੀਆਂ ਹਨ। ਉਹ ਹੱਕ ਵੱਲ ਅਤੇ ਇਕ ਸਿੱਧੇ ਰਾਹ ਵੱਲ ਬੁਲਾਉਂਦੀ ਹੈ। ਐ ਸਾਡੀ ਕੌਮ ਅੱਲਾਹ ਦੇ ਵੱਲ ਬੁਲਾਉਣ ਵਾਲੇ ਦੀ ਦਾਅਵਤ ਨੂੰ ਕਬੂਲ ਕਰੋ ਅਤੇ ਇਸ ਤੇ ਈਮਾਨ ਲੈ ਆਉ। ਅੱਲਾਹ ਤੁਹਾਡੇ ਗੁਨਾਹਾਂ ਨੂੰ ਮੁਆਫ਼ ਕਰ ਦੇਵੇਗਾ ਅਤੇ ਤੁਹਾਨੂੰ ਦਰਦਨਾਕ ਅਜ਼ਾਬ ਤੋਂ ਬਚਾ ਲਵੇਗਾ ਅਤੇ ਜਿਹੜਾ ਵਿਅਕਤੀ ਅੱਲਾਹ ਦੇ ਰਸੂਲ(ਸ.) ਦੇ ਰਾਹ ਤੇ ਲੱਬੇਕ (ਹਾਜ਼ਿਰ) ਨਹੀ ਕਹੇਗਾ ਤਾਂ ਉਹ ਧਰਤੀ ਤੇ ਠਹਿਰ ਨਹੀਂ ਸਕੇਗਾ। ਅੱਲਾਹ ਤੋਂ ਛੁੱਟ ਕੋਈ ਉਸ ਦਾ ਮਦਦਗਾਰ ਨਹੀਂ ਹੋਵੇਗਾ। ਅਜਿਹੇ ਲੋਕ ਖ਼ੁੱਲੀ ਗੁੰਮਰਾਹੀ ਵਿਚ ਹਨ। (ਸੂਰਾ: ਅਲ ਅਹਿਕਾਫ਼ 29 ਤੋਂ 32) ਇਹ ਇਕ ਖ਼ੁਸ਼ਖ਼ਬਰੀ ਸੀ ਜਿਹੜੀ ਅੱਲਾਹ ਨੇ ਅਜਿਹੇ ਸਮੇਂ ਵਿਚ ਆਪਣੇ ਪੈਗੰਬਰ ਨੂੰ ਦਿੱਤੀ ਜਦ ਉਹ ਗ਼ਮ ਅਤੇ ਦੁੱਖ ਨਾਲ ਭਰੇ ਪਏ ਸਨ। ਇਸ ਵਿਚ ਦੱਸਿਆ ਗਿਆ ਕਿ ਇਕ ਹੀ ਸਮੇਂ ਵਿਚ ਧਰਤੀ ਤੇ ਵਸਣ ਵਾਲਿਆਂ ਦਾ ਇਕ ਗਰੁੱਪ ਕੁਰਆਨ ਨੂੰ ਰੱਦ ਕਰ ਰਿਹਾ ਹੈ ਅਤੇ ਦੂਜਾ ਉਸ ਨੂੰ ਆਪਣਾ ਰਿਹਾ ਹੈ। ਇੱਥੋਂ ਤੱਕ ਕਿ ਉਹ ਇੰਨੀ ਤੇਜ਼ੀ ਨਾਲ ਕਬੂਲ ਕਰ ਰਿਹਾ ਹੈ ਕਿ ਕਬੂਲ ਕਰਦਿਆਂ ਹੀ ਇਸ ਦਾ ਪ੍ਰਚਾਰਕ ਬਣ ਜਾਂਦਾ ਹੈ।

## ਮਦੀਨੇ ਵਿਚ ਇਸਲਾਮ ਦਾ ਆਰੰਭ

ਇਸਲਾਮ ਤੋਂ ਪਹਿਲਾਂ ਮੱਕਾ ਅਤੇ ਉਸ ਦੇ ਆਸ ਪਾਸ ਮੇਲੇ ਲੱਗਦੇ ਸਨ। ਹਿਜਰੀ ਮਹੀਨੇ ਜ਼ੀਕਾਇਦਾ ਦੇ ਆਰੰਭ ਵਿਚ ਅੱਕਾਜ਼ ਦਾ ਮਸ਼ਹੂਰ ਮੇਲਾ ਲੱਗਦਾ ਸੀ। ਲੋਕ ਇੱਥੋਂ ਵਿਹਲੇ ਹੋ ਕੇ ਮੁਜੱਲਾ ਦੇ ਮੇਲੇ ਵਿਚ ਜਾਂਦੇ ਸਨ। ਜਿਹੜਾ ਤਿੰਨ ਹਫ਼ਤੇ ਚਲਦਾ ਸੀ। ਉਸ ਤੋਂ ਬਾਅਦ ਜ਼ੁਲ ਮਿਜ਼ਾਜ ਦਾ ਮੇਲਾ ਲਗਦਾ ਸੀ ਜਿਹੜਾ ਹੱਜ ਦੇ ਦਿਨਾਂ ਵਿਚ ਚਲਦਾ ਸੀ। ਇਨ੍ਹਾਂ ਮੇਲਿਆਂ ਦਾ ਅਸਲ ਮਕਸਦ ਰੋਜ਼ਗਾਰ ਸੀ। ਉਸੇ ਦੇ ਨਾਲ ਹੀ ਇਨ੍ਹਾਂ ਮੇਲਿਆਂ ਵਿਚ ਸ਼ਿਅਰੋ ਸ਼ਾਇਰੀ ਅਤੇ ਪਹਿਲਵਾਨੀ ਦੇ ਮੁਕਾਬਲੇ ਹੁੰਦੇ ਅਤੇ ਸ਼ਰਾਬ ਤੇ ਕਬਾਬ ਦੇ ਦੌਰ ਚਲਦੇ। ਇੰਨ੍ਹਾਂ ਮੇਲਿਆਂ ਵਿਚ ਦੂਰ ਦੂਰ ਤੋਂ ਲੋਕ ਆ ਕੇ ਸ਼ਰੀਕ ਹੁੰਦੇ ਸਨ। ਅੱਲਾਹ ਦੇ ਰਸੂਲ(ਸ.) ਨੇ ਇਨ੍ਹਾਂ ਮੇਲਿਆਂ

ਦਾ ਚੱਕਰ ਲਗਾਉਣਾ ਸ਼ੁਰੂ ਕਰ ਦਿੱਤਾ। ਆਪ ਹਰ ਕਬੀਲੇ ਦੇ ਪੜਾਉ ਤੇ ਜਾ ਕੇ ਉਨ੍ਹਾਂ ਨੂੰ ਇਸਲਾਮ ਦਾ ਪੈਗ਼ਾਮ ਸੁਣਾਉਂਦੇ। ਉਸ ਸਮੇਂ ਦੀ ਇਕ ਘਟਨਾ ਜ਼ੁਲ ਮਿਜਾਜ਼ ਦੇ ਮੇਲੇ ਦੇ ਬਾਜ਼ਾਰ ਦੀ ਹੈ ਤਾਂ ਉਸ ਬਾਰੇ ਆਪ ਦੇ ਇਕ ਸਾਥੀ ਦੱਸਦੇ ਹਨ ਕਿ ਮੈਂ ਜ਼ੁਲਮਿਜਾਜ਼ ਦੇ ਬਾਜ਼ਾਰ ਵਿਚ ਸੀ ਕਿ ਮੈਂ ਵੇਖਿਆ ਕਿ ਇਕ ਨੌਜਵਾਨ ਦੋ ਸੁਰਖ਼ ਚਦਰਾਂ ਵਿਚ ਲਿਪਟਿਆ ਲੰਘ ਰਿਹਾ ਹੈ। ਉਹ ਉੱਚੀ ਆਵਾਜ਼ ਵਿਚ ਕਹਿ ਰਿਹਾ ਹੈ ਕਿ ਲੋਕੋ! ਲਾ ਇਲਾ ਹਾ ਇੱਲਲਾਹ ਕਹੋ (ਅੱਲਾਹ ਤੋਂ ਸਿਵਾ ਕੋਈ ਪੂਜਣ ਯੋਗ ਨਹੀਂ)। ਤੁਸੀਂ ਕਾਮਯਾਬ ਹੋ ਜਾਵੋਗੇ। ਫਿਰ ਮੈਂ ਵੇਖਿਆ ਕਿ ਇਕ ਆਦਮੀ ਉਸ ਦੇ ਪਿੱਛੇ ਚਲ ਰਿਹਾ ਹੈ। ਉਸ ਨੇ ਪੱਥਰ ਮਾਰ ਮਾਰ ਕੇ ਆਪ(ਸ.) ਦੀਆਂ ਪਿੰਡਲੀਆਂ ਅਤੇ ਗਿੱਟਿਆ ਵਿਚੋਂ ਲਹੂ ਕੱਢਣ ਲਗਾ ਦਿੱਤਾ ਅਤੇ ਉਹ ਕਹਿੰਦਾ ਸੀ ਕਿ ਹੇ ਲੋਕੋ ਇਹ ਝੂਠਾ ਹੈ' ਇਸ ਦੀ ਗੱਲ ਨਾ ਮੰਨਣਾ "ਮੈਂ ਪੁੱਛਿਆ ਕਿ ਇਹ ਕੋਣ ਹੈ। ਲੋਕਾਂ ਨੇ ਦੱਸਿਆ ਕਿ ਇਹ ਹਾਸ਼ਮੀ ਕਬੀਲੇ ਦਾ ਇਕ ਨੋਜਵਾਨ ਹੈ। ਜਿਹੜਾ ਆਪਣੇ ਆਪ ਨੂੰ ਅੱਲਾਹ ਦਾ ਰਸੂਲ(ਸ.) ਕਹਿੰਦਾ ਹੈ। ਉਸ ਦੇ ਪਿੱਛੇ ਇਸ ਵਿਅਕਤੀ ਦਾ ਚਾਚਾ ਅਬਦੁੱਲ ਉਜ਼ਾ (ਅਬੂਲਹਿਬ) ਹੈ।

ਹਜ਼ਰਤ ਮੁਹੰਮਦ(ਸ.) ਇਸ ਤਰਾਂ ਮੇਲਿਆਂ ਵਿਚ ਜਾ ਜਾ ਕੇ ਪ੍ਰਚਾਰ ਕਰਿਆ ਕਰਦੇ ਸਨ। ਇਕ ਵਾਰ ਆਪ(ਸ.) ਨੇ ਮਿਨਾ ਵਿਚ ਮਦੀਨੇ ਦੇ ਕਬੀਲਾ ਖ਼ਿਜ਼ਰਜ ਦੇ ਕੁਝ ਵਿਅਕਤੀਆਂ ਨਾਲ ਮੁਲਾਕਾਤ ਹੋਈ। ਆਪ(ਸ.) ਨੇ ਉਨ੍ਹਾਂ ਨੂੰ ਵੀ ਇਸਲਾਮ ਵੱਲ ਬੁਲਾਇਆ।ਮਦੀਨੇ ਦੇ ਲੋਕਾਂ ਨੇ ਆਪ(ਸ.) ਦੀ ਗੱਲ ਨੂੰ ਧਿਆਨ ਨਾਲ ਸੁਣਿਆ ਅਤੇ ਉਹ ਵੱਡੀ ਗਿਣਤੀ ਵਿਚ ਮੁਸਲਮਾਨ ਹੋ ਗਏ। ਮਦੀਨਾ ਉਸ ਸਮੇਂ ਯਸਰਬ ਦੇ ਨਾਂ ਨਾਲ ਪ੍ਰਸਿੱਧ ਸੀ ਅਤੇ ਮੱਕਾ ਤੋਂ ਚਾਰ ਸੋ ਕਿਲੋਮੀਟਰ ਦੇ ਫ਼ਾਸਲੇ ਤੇ ਉੱਤਰ ਵਲ ਸਥਿਤ ਹੈ। ਮਦੀਨੇ ਦੇ ਆਲੇ ਦੁਆਲੇ ਯਹੂਦੀਆਂ ਦੀ ਆਬਾਦੀ ਸੀ। ਛੇਵੀਂ ਸਦੀ ਈਸਵੀ ਤੋਂ ਪਹਿਲਾਂ ਜਦ ਈਰਾਕ ਦੇ ਬਖ਼ਤ ਨਾਸਿਰ ਨੇ ਫ਼ਲਸਤੀਨ ਤੇ ਹਮਲਾ ਕਰ ਦਿੱਤਾ ਅਤੇ ਬੈਤੁੱਲ ਮੁਕੱਦਸ ਤੇ ਹਮਲਾ ਕਰਕੇ ਯਹੂਦੀਆਂ ਨੂੰ ਉੱਥੋਂ ਕੱਢ ਦਿੱਤਾ ਤਾਂ ਉਨ੍ਹਾਂ ਦੇ ਕੁਝ ਕਬੀਲੇ ਅਰਬ ਵੱਲ ਆ ਗਏ, ਤੇ ਖ਼ੈਬਰ, ਫ਼ਿਦਕ ਅਤੇ ਯਸਰਬ ਵਿਖੇ ਆਬਾਦ ਹੋ ਗਏ। ਇਸ ਤਰਾਂ ਕਿਹਾ ਜਾਂਦਾ ਹੈ ਕਿ ਜਦ ਯਮਨ ਵਿਚ ਸੈਲਾਬ ਆਇਆ ਤਾਂ ਦੋ ਭਰਾ ਔਸ ਅਤੇ ਖ਼ਿਜ਼ਰਜ ਸਨ ਜਿਹੜੇ ਉਸ ਵੇਲੇ ਯਸਰਬ ਵਿਚ ਆ ਕੇ ਆਬਾਦ ਹੋ ਗਏ ਸਨ। ਉਹ ਖ਼ੇਤੀ ਬਾੜੀ ਅਤੇ ਮਜ਼ਦੂਰੀ

ਕਰਦੇ ਸਨ। ਉਨ੍ਹਾਂ ਦੀ ਆਬਾਦੀ ਵਧੀ ਇੱਥੋਂ ਤੱਕ ਕਿ ਔਸ ਤੇ ਖ਼ਿਜ਼ਰਜ ਦੋ ਵੱਡੇ ਕਬੀਲੇ ਬਣ ਗਏ। ਇਹ ਲੋਕ ਯਹੂਦੀਆਂ ਦੀ ਮਜ਼ਦੂਰੀ ਕਰਦੇ ਸਨ। ਇਸ ਤੋਂ ਇਲਾਵਾ ਯਹੂਦੀ ਸੂਦ ਦਾ ਕਾਰੋਬਾਰ ਵੀ ਕਰਦੇ ਸਨ। ਜਿਹੜਾ ਇਨ੍ਹਾਂ ਕਬੀਲਿਆਂ ਵਿਚਕਾਰ ਹੀ ਫੈਲਿਆ ਹੋਇਆ ਸੀ। ਯਹੂਦੀ ਆਰਥਿਕ ਪੱਖੋਂ ਮਜ਼ਬੂਤ ਸਨ ਪਰੰਤੂ ਸਰੀਰਕ ਪੱਖੋਂ ਮਜ਼ਦੂਰੀ ਕਰਨ ਵਾਲੇ ਕਬੀਲੇ ਔਸ ਅਤੇ ਖ਼ਿਜ਼ਰਜ ਤੋਂ ਕਮਜ਼ੋਰ ਸਨ। ਜਦ ਕਦੇ ਯਹੂਦੀਆਂ ਦਾ ਇਨ੍ਹਾਂ ਕਬੀਲਿਆਂ ਨਾਲ ਝਗੜਾ ਹੁੰਦਾ ਤਾਂ ਯਹੂਦੀ ਇਨ੍ਹਾਂ ਕਬੀਲੇ ਵਾਲਿਆਂ ਨੂੰ ਧਮਕਾਉਂਦੇ ਕਿ ਸਾਡੀ ਆਸਮਾਨੀ ਕਿਤਾਬ ਵਿਚ ਲਿਖਿਆ ਹੋਇਆ ਹੈ ਕਿ ਛੇਤੀ ਹੀ ਇਕ ਬਹੁਤ ਵੱਡੇ ਨਬੀ ਪੈਦਾ ਹੋਣ ਵਾਲੇ ਹਨ ਅਸੀਂ ਉਨ੍ਹਾਂ ਨਾਲ ਮਿਲ ਕੇ ਤੁਹਾਡੇ ਨਾਲ ਲੜਾਂਗੇ। ਤੁਹਾਨੂੰ ਆਦ ਅਤੇ ਇਰਮ (ਪੁਰਾਣੀਆਂ ਕੌਮਾਂ ਦੇ ਨਾਂ) ਵਾਂਗ ਮਿਟਾ ਦਿਆਂਗੇ।

ਇਹ ਕਿੱਸਾ ਸੀ ਕਿ ਜਦ ਨਬੁੱਵਤ ਦੇ ਗਿਆਰਵੇਂ ਸਾਲ ਔਸ ਅਤੇ ਖ਼ਿਜ਼ਰਜ ਦੇ ਲੋਕਾਂ ਨੂੰ ਹਜ਼ਰਤ ਮੁਹੰਮਦ(ਸ.) ਮਿਲੇ ਤਾਂ ਇਹ ਲੋਕ ਉਮਰਾ ਕਰਨ ਆਏ ਹੋਏ ਸਨ। ਜਦ ਉਨ੍ਹਾਂ ਨੇ ਪੈਗੰਬਰ(ਸ.) ਨੂੰ ਵੇਖਿਆ ਅਤੇ ਉਨ੍ਹਾਂ ਦੇ ਵਿਚਾਰ ਸੁਣੇ ਤਾਂ ਉਨ੍ਹਾਂ ਨੂੰ ਯਹੂਦੀਆਂ ਦੀਆਂ ਗੱਲਾਂ ਯਾਦ ਆ ਗਈਆਂ ਅਤੇ ਉਨ੍ਹਾਂ ਨੇ ਕਿਹਾ ਕਿ ਇਹ ਤਾਂ ਉਹੀ ਨਬੀ ਹਨ ਜਿਨ੍ਹਾਂ ਦਾ ਜ਼ਿਕਰ ਸਾਡੇ ਨਾਲ ਯਹੂਦੀ ਕਰਿਆ ਕਰਦੇ ਸਨ। ਸੋ ਯਸਰਬ ਦੇ ਛੇ ਆਦਮੀਆਂ ਨੇ ਉਸ ਸਾਲ ਇਸਲਾਮ ਕਬੂਲ ਕੀਤਾ ਅਗਲੇ ਸਾਲ ਜਦ ਉਹ ਦੁਬਾਰਾ ਆਏ ਤਾਂ ਉਨ੍ਹਾਂ ਦੀ ਗਿਣਤੀ ਬਾਰਾਂ ਹੋ ਗਈ ਸੀ। ਦਸ ਇਕ ਕਬੀਲੇ ਤੋਂ ਤੇ ਦੋ ਦੂਜੇ ਕਬੀਲੇ ਤੋਂ। ਇਨ੍ਹਾਂ ਲੋਕਾਂ ਨੇ ਮੱਕੇ ਪਹੁੰਚ ਕੇ ਇਕ ਘਾਟੀ ਵਿਚ ਹਜ਼ਰਤ ਮੁਹਮੰਦ(ਸ.) ਨਾਲ ਮੁਲਾਕਾਤ ਕੀਤੀ ਅਤੇ ਮਦੀਨੇ ਵਿਚ ਇਸਲਾਮੀ ਪ੍ਰਚਾਰ ਦਾ ਮਸ਼ਵਰਾ ਕੀਤਾ। ਇਸਲਾਮੀ ਇਤਿਹਾਸ ਵਿਚ ਇਹ ਘਟਨਾ ਬੈਤ-ਏ-ਊਲਾ ਦੇ ਨਾਂ ਨਾਲ ਪ੍ਰਸਿੱਧ ਹੈ। ਇਨ੍ਹਾਂ ਲੋਕਾਂ ਨੇ ਹਜ਼ਰਤ ਮੁਹੰਮਦ(ਸ.) ਦੇ ਹੱਥਾਂ ਤੇ ਇਨ੍ਹਾਂ ਸ਼ਰਤਾਂ ਤੇ ਬੈਅਤ (ਵਚਨ) ਕੀਤੀ।

1. ਇਕ ਰੱਬ ਤੋਂ ਸਿਵਾ ਕਿਸੇ ਹੋਰ ਦੀ ਇਬਾਦਤ ਨਹੀਂ ਕਰਾਂਗੇ।
2. ਕਿਸੇ ਦਾ ਮਾਲ ਚੋਰੀ ਨਹੀਂ ਕਰਾਂਗੇ।
3. ਜ਼ਿਨਾ ਨਹੀਂ ਕਰਾਂਗੇ।
4. ਆਪਣੀ ਔਲਾਦ ਨੂੰ ਕਤਲ ਨਹੀਂ ਕਰਾਂਗੇ।

5. ਕਿਸੇ ਤੇ ਝੂਠੀ ਤੁਹਮਤ ਨਹੀਂ ਲਾਵਾਂਗੇ।

6. ਨੇਕ ਕੰਮਾਂ ਵਿਚ ਪੈਗੰਬਰ ਦੀ ਅਵੱਗਿਆ ਨਹੀਂ ਕਰਾਂਗੇ।

ਯਸਰਬ ਦੇ ਮੁਸਲਮਾਨ ਜਦ ਵਾਪਸ ਹੋਣ ਲੱਗੇ ਤਾਂ ਪੈਗੰਬਰ ਨੇ ਉਨ੍ਹਾਂ ਦੀ ਇਸਲਾਮੀ ਸਿੱਖਿਆ ਲਈ ਦੋ ਵਿਅਕਤੀ ਨਾਲ ਭੇਜ਼ ਦਿੱਤੇ। ਇਹ ਅਬਦੁੱਲਾਹ ਬਿਨ ਮਕਤੂਮ ਅਤੇ ਮੁਸਅਬ ਬਿਨ ਉਮੈਰ ਸਨ। ਇਨ੍ਹਾਂ ਦੋਵਾਂ ਨੇ ਯਸਰਬ ਪਹੁੰਚ ਕੇ ਅਸਅਦ ਬਿਨ ਜਰਾਰਾਹ ਦੇ ਘਰ ਨਿਵਾਸ ਕੀਤਾ ਜਿਹੜੇ ਪਿਛਲੇ ਸਾਲ ਈਮਾਨ ਲਿਆ ਚੁੱਕੇ ਸਨ। ਮਦੀਨੇ ਦੀ ਧਰਤੀ ਇਸਲਾਮ ਦੇ ਪ੍ਰਚਾਰ ਲਈ ਸਾਜ਼ਗਾਰ (ਲਾਹੇਵੰਦ) ਸਿੱਧ ਹੋਈ। ਕਿਉਂਕਿ ਯਹੂਦੀਆਂ ਦੇ ਗੁਆਂਢ ਕਾਰਨ ਉਹ ਆਉਣ ਵਾਲੇ ਨਬੀ ਤੋਂ ਪਹਿਲਾਂ ਤੋਂ ਹੀ ਜਾਣੂ ਸਨ। ਜਦ ਉਨ੍ਹਾਂ ਵੇਖਿਆ ਕਿ ਆਉਣ ਵਾਲਾ ਨਬੀ ਯਹੂਦੀਆਂ ਅਤੇ ਈਸਾਈਆਂ ਦੀ ਨਸਲ ਦੀ ਥਾਂ ਖ਼ੁਦ ਉਨ੍ਹਾਂ ਦੀ ਆਪਣੀ ਅਰਬ ਨਸਲ ਵਿਚੋਂ ਹੈ ਤਾਂ ਉਨ੍ਹਾਂ ਦੀ ਖ਼ੁਸ਼ੀ ਦਾ ਠਿਕਾਣਾ ਨਾ ਰਿਹਾ। ਉਨ੍ਹਾਂ ਕਿਹਾ ਕਿ ਹੁਣ ਤੱਕ ਅਸੀਂ ਯਹੂਦੀਆਂ ਦੇ ਮੁਕਾਬਲੇ ਇਸ ਲਈ ਕਮਜ਼ੋਰ ਸੀ ਕਿ ਸਾਡੇ ਕੋਲ ਅਸਮਾਨੀ ਕਿਤਾਬ ਨਹੀਂ ਸੀ। ਹੁਣ ਅਸੀਂ ਅਰਬੀ ਪੈਬੰਗਰ ਤੇ ਈਮਾਨ ਲਿਆ ਕੇ ਅਸਮਾਨੀ ਕਿਤਾਬ ਦੇ ਮਾਲਿਕ ਬਣ ਸਕਦੇ ਹਾਂ।

ਯਸਰਬ ਵਿਚ ਇਸਲਾਮ ਨੂੰ ਬਹੁਤ ਪ੍ਰਸਿੱਧੀ ਮਿਲੀ। ਅਬਦੁੱਲਾਹ ਬਿਨ ਮਕਤੂਮ ਅਤੇ ਮੁਸਅਬ ਬਿਨ ਉਮੈਰ ਇਕ ਪਾਸੇ ਮੁਸਲਮਾਨਾਂ ਨੂੰ ਇਸਲਾਮੀ ਸਿੱਖਿਆਵਾਂ ਦੇ ਰਹੇ ਸਨ ਤੇ ਦੂਜੇ ਪਾਸੇ ਆਮ ਲੋਕਾਂ ਵਿਚ ਇਸਲਾਮ ਦਾ ਪ੍ਰਚਾਰ ਕਰ ਰਹੇ ਸਨ। ਇਸ ਪ੍ਰਚਾਰ ਦਾ ਆਧਾਰ ਕੁਰਆਨ ਮਜੀਦ ਸੀ ਜਿਸ ਦਾ ਅਰਬੀ ਭਾਸ਼ਾ ਜਾਣਨ ਵਾਲੇ ਤੇ ਬਹੁਤ ਪ੍ਰਭਾਵ ਪੈਂਦਾ। ਯਸਰਬ ਦਾ ਇਕ ਸਰਦਾਰ ਉਸੈਦ ਬਿਨ ਹੁਜ਼ੈਰ ਸੀ। ਉਸ ਨੂੰ ਇਨ੍ਹਾਂ ਇਸਲਾਮੀ ਪ੍ਰਚਾਰਕਾਂ ਦੀਆਂ ਸਰਗਰਮੀਆਂ ਪਸੰਦ ਨਾ ਆਈਆਂ। ਇਕ ਦਿਨ ਉਹ ਤਲਵਾਰ ਲੈ ਕੇ ਉਨ੍ਹਾਂ ਦੇ ਕੋਲ ਆ ਪਹੁੰਚਿਆ ਅਤੇ ਕਹਿਣ ਲੱਗਾ ਕਿ “ਤੁਸੀਂ ਲੋਕ ਸਾਡੇ ਬੱਚਿਆਂ ਅਤੇ ਔਰਤਾਂ ਨੂੰ ਕਿਉਂ ਕੁਰਾਹੇ ਪਾਉਂਦੇ ਹੋ ਤੁਸੀਂ ਇੱਥੋਂ ਚਲੇ ਜਾਉ ਨਹੀਂ ਤਾਂ ਚੰਗਾ ਨਹੀਂ ਹੋਵੇਗਾ”।

ਮੁਸਅਬ ਬਿਨ ਉਮੈਰ ਨੇ ਨਰਮੀ ਨਾਲ ਕਿਹਾ “ਜੋ ਕੁਝ ਅਸੀਂ ਕਹਿੰਦੇ ਹਾਂ ਤੁਸੀਂ ਵੀ ਸੁਣੋ। ਜੇਕਰ ਪਸੰਦ ਆਵੇ ਤਾਂ ਕਬੂਲ ਕਰ ਲੈਣਾ ਨਹੀਂ ਤਾਂ ਛੱਡ ਦੇਣਾ। ਉਸੈਦ ਬਿਨ ਹੁਜ਼ੈਰ ਸੁਣਨ ਲਈ ਤਿਆਰ ਹੋਏ ਤਾਂ ਮੁਸਅਬ ਬਿਨ ਉਮੈਰ ਨੇ

ਕੁਰਆਨ ਦੀਆਂ ਕੁਝ ਆਇਤਾਂ ਪੜ੍ਹ ਕੇ ਸੁਣਾਈਆਂ। ਉਸੈਦ ਬਿਨ ਹੁਜ਼ੈਰ ਸੁਣ ਕੇ ਕਹਿਣ ਲੱਗੇ ਕਿ ਇਹ ਕਲਾਮ ਕਿੰਨਾ ਬਿਹਤਰੀਨ ਹੈ ਅਤੇ ਉਸੇ ਸਮੇਂ ਹੀ ਇਸਲਾਮ ਕਬੂਲ ਕਰ ਲਿਆ। ਇਸ ਤਰਾਂ ਸਾਅਦ ਬਿਨ ਮੁਆਜ਼ ਯਸਰਬ ਦੇ ਪ੍ਰਸਿੱਧ ਵਿਅਕਤੀ ਸਨ। ਉਨ੍ਹਾਂ ਨੂੰ ਉਸੈਦ ਦੇ ਇਸਲਾਮ ਕਬੂਲ ਕਰਨ ਬਾਰੇ ਪਤਾ ਚੱਲਿਆ ਤਾਂ ਉਹ ਇਹ ਖ਼ਬਰ ਸੁਣਦਿਆਂ ਹੀ ਗ਼ੁੱਸੇ ਦੀ ਹਾਲਤ ਵਿਚ ਮੁਸਅਬ ਬਿਨ ਉਮੈਰ ਕੋਲ ਪਹੁੰਚੇ। ਮੁਸਅਬ ਨੇ ਇੰਨਾਂ ਨੂੰ ਵੀ ਕੁਰਆਨ ਸੁਣਨ ਲਈ ਕਿਹਾ।ਉਹ ਤਿਆਰ ਹੋਏ ਤਾਂ ਕੁਰਆਨ ਦੀਆਂ ਕੁਝ ਆਇਤਾਂ ਪੜ੍ਹ ਕੇ ਸੁਣਾਈਆਂ। ਸਾਅਦ ਤੇ ਇਸ ਦਾ ਇੰਨਾ ਪ੍ਰਭਾਵ ਪਿਆ ਕਿ ਉਨ੍ਹਾਂ ਨੇ ਵੀ ਉਸੇ ਸਮੇਂ ਇਸਲਾਮ ਕਬੂਲ ਕਰ ਲਿਆ। ਸਾਅਦ ਦਾ ਕਬੀਲਾ ਬਨੀ ਅਸ਼ਹਲ ਵੀ ਇਸਲਾਮ ਵਿਚ ਦਾਖ਼ਿਲ ਹੋ ਗਿਆ। ਇਸ ਤਰਾਂ 621ਈਂ ਦੇ ਅੰਤ ਤੱਕ ਯਹੂਦੀਆਂ ਤੋਂ ਇਲਾਵਾ ਬਾਕੀ ਸਾਰੇ ਯਸਰਬ ਵਾਲੇ ਇਸਲਾਮ ਕਬੂਲ ਕਰ ਚੁੱਕੇ ਸਨ।

ਯਸਰਬ ਵਿਚ ਇਸਲਾਮੀ ਸਿੱਖਿਆਵਾਂ ਦੇ ਆਰੰਭ ਹੋਣ ਦੇ ਤੀਜੇ ਸਾਲ 622ਈ. ਵਿਚ ਜਦ ਹੱਜ ਦਾ ਮੌਸਮ ਆਇਆ ਤਾਂ ਮਦੀਨੇ ਦੇ 75 ਮੁਸਲਮਾਨ ਹਜ਼ਰਤ ਮੁਹੰਮਦ(ਸ.) ਨੂੰ ਮਿਲਣ ਅਤੇ ਮਸ਼ਵਰਾ ਕਰਨ ਲਈ ਮੱਕੇ ਆਏ।ਇਨ੍ਹਾਂ ਵਿਚੋਂ ਦੋ ਔਰਤਾਂ ਸਨ। ਇਹ ਲੋਕ ਆਪਣੇ ਦੇਸ਼ ਦੇ ਹਾਜੀਆਂ ਦੇ ਕਾਫ਼ਲੇ ਨਾਲ ਆਏ ਸਨ ਅਤੇ ਉਨ੍ਹਾਂ ਦੇ ਨਾਲ ਹੀ ਮਿਨਾ ਵਿਚ ਠਹਿਰੇ ਸਨ। ਉਨ੍ਹਾਂ ਨੇ ਖ਼ੁਫ਼ੀਆ ਤੌਰ ਤੇ ਹਜ਼ਰਤ ਮੁੰਹਮਦ(ਸ.) ਨੂੰ ਸੰਦੇਸ਼ ਭੇਜ਼ ਦਿੱਤਾ। ਮਿੱਥੇ ਪ੍ਰੋਗਰਾਮ ਅਨੁਸਾਰ ਘਾਟੀ ਵਿਚ ਹਜ਼ਰਤ ਮੁਹੰਮਦ(ਸ.) ਨੇ ਉਨ੍ਹਾਂ ਨਾਲ ਮੁਲਾਕਾਤ ਕੀਤੀ। ਇਸੇ ਕਰਕੇ ਇਹ ਘਟਨਾ ਬੈਅਤ–ਏ–ਸਾਨੀ (ਦੂਜੀ) ਦੇ ਨਾਂ ਨਾਲ ਪ੍ਰਸਿੱਧ ਹੈ। ਯਸਰਬ ਦੇ ਮੁਸਲਮਾਨਾਂ ਨੇ ਇਸ ਮੌਕੇ ਤੇ ਯਸਰਬ ਦੇ ਸਥਾਨੀ ਮਸਲਿਆਂ ਤੇ ਵੀ ਗੱਲਬਾਤ ਕੀਤੀ। ਉਨ੍ਹਾਂ ਦੱਸਿਆ ਕਿ ਯਸਰਬ ਦੇ ਕਬੀਲਿਆ ਵਿਚ ਅੱਜ ਕੱਲ ਇਕ ਬਾਦਸ਼ਾਹ ਦੀ ਚੋਣ ਤੇ ਝਗੜੇ ਹੋ ਰਹੇ ਹਨ। ਭਾਵੇਂ ਇਕ ਜ਼ਰਗਰ ਨੇ ਇਕ ਸਰਦਾਰ ਅਬਦੁੱਲਾਹ ਬਿਨ ਉਬੀ ਦੇ ਸਿਰ ਦਾ ਨਾਪ (ਮਾਪ) ਲਿਆ ਹੈ ਤਾਂ ਜੋ ਉਸ ਦੇ ਨਾਪ ਦਾ ਤਾਜ ਬਣਾਇਆ ਜਾ ਸਕੇ ਪਰੰਤੂ ਯਸਰਬ ਦੇ ਵਧੇਰੇ ਸਰਦਾਰਾਂ ਦੀ ਗਿਣਤੀ ਉਸ ਦੇ ਬਾਦਸ਼ਾਹ ਬਣਨ ਤੇ ਰਾਜ਼ਮੰਦ ਨਹੀਂ ਹੈ। ਉਨ੍ਹਾਂ ਕਿਹਾ ਕਿ ਇਨ੍ਹਾਂ ਹਾਲਾਤਾਂ ਵਿਚ ਜਦ ਯਸਰਬ ਦੇ ਜ਼ਿਆਦਾਤਰ ਲੋਕ ਮੁਸਲਮਾਨ ਹੋ ਚੱਕੇ ਹਨ। ਜੇਕਰ ਆਪ(ਸ.) ਹਿਜਰਤ ਕਰਕੇ

ਮਦੀਨੇ ਆ ਜਾਉ ਤਾਂ ਉੱਥੋਂ ਦੇ ਲੋਕ ਇਕ ਬਾਦਸ਼ਾਹ ਦੀ ਥਾਂ ਇਕ ਪੈਗ਼ੰਬਰ ਦੀ ਸਰਦਾਰੀ ਦੀ ਚੋਣ ਤੇ ਰਾਜ਼ੀ ਹੋ ਜਾਣਗੇ। ਕਿਉਂਕਿ ਆਪ(ਸ.) ਨਾ ਕੇਵਲ ਇਕ ਪੈਗ਼ੰਬਰ ਹੋ ਸਗੋਂ ਕੁਰੈਸ਼ ਵਿਚੋਂ ਹੋ ਅਤੇ ਤੁਹਾਡੇ ਪਿਤਾ ਯਸਰਬ ਕੋਲ ਦਫ਼ਨ ਹਨ। ਇਹ ਇਕ ਵਿਚਾਰ ਯੋਗ ਮਸਲਾ ਸੀ। ਕਿਉਂਕਿ ਹਜ਼ਰਤ ਮੁਹੰਮਦ(ਸ.) ਸਾਰੀਆਂ ਤਕਲੀਫ਼ਾਂ ਦੇ ਬਾਵਜੂਦ ਕੁਰੈਸ਼ ਦੇ ਇਕ ਵਿਅਕਤੀ ਸਨ।

ਹਜ਼ਰਤ ਮੁਹੰਮਦ(ਸ.) ਦਾ ਮੱਕੇ ਤੋਂ ਮਦੀਨੇ ਹਿਜਰਤ ਕਰਕੇ ਜਾਣਾ ਕੁਰੈਸ਼ ਨਾਲੋਂ ਹਮੇਸ਼ਾਂ ਲਈ ਸਬੰਧ ਤੋੜਣਾ ਸੀ। ਕਬਾਇਲੀ ਕਬੀਲੇ ਦੇ ਅਸੂਲ ਅਨੁਸਾਰ ਆਪਣੇ ਕਬੀਲੇ ਤੋਂ ਕੱਟਣਾ ਆਪਣੇ ਮਦਦਗਾਰਾਂ ਅਤੇ ਸਹਿਯੋਗੀਆਂ ਤੋਂ ਕੱਟਣਾ ਅਤੇ ਰੋਜ਼ੀ ਰੋਟੀ ਤੋਂ ਹੱਥ ਧੋ ਬਹਿਣਾ ਸੀ। ਆਪ(ਸ.) ਨੇ ਯਸਰਬ ਦੇ ਲੋਕਾਂ ਨੂੰ ਕਿਹਾ ਕਿ ਆਪ ਲੋਕ ਮੇਰੇ ਨਾਲ ਬੈਅਤ-ਤੁਨ-ਨਿਸਾ ਕਰਨ ਲਈ ਤਿਆਰ ਹੋ। ਬੈਅਤ-ਤੁਨ-ਨਿਸਾ ਦਾ ਭਾਵ ਹੈ ਜਿਸ ਤੋਂ ਬੈਅਤ ਕੀਤੀ ਹੈ ਉਸ ਦੀ ਹਿਫ਼ਾਜ਼ਤ ਦੀ ਜ਼ਿੰਮੇਦਾਰੀ ਲੈਣਾ।

"ਬਰਾਅ ਬਿਨ ਮਾਅਰੂਰ ਨੇ ਨੁਮਾਇੰਦਗੀ ਕਰਦਿਆਂ ਕਿਹਾ: ਐ ਅੱਲਾਹ ਦੇ ਰਸੂਲ(ਸ.) ਕਸਮ ਹੈ ਉਸ ਜ਼ਾਤ ਦੀ ਜਿਸ ਨੇ ਆਪ(ਸ.) ਨੂੰ ਹੱਕ ਨਾਲ ਭੇਜਿਆ ਹੈ। ਅਸੀਂ ਵਚਨ ਦਿੰਦੇ ਹਾਂ ਕਿ ਜਿਸ ਤਰਾਂ ਅਸੀਂ ਆਪਣੇ ਪਰਿਵਾਰਾਂ ਦੀ ਹਿਫ਼ਾਜ਼ਤ ਕਰਦੇ ਹਾਂ ਉਸੇ ਤਰਾਂ ਆਪ(ਸ.) ਦੀ ਵੀ ਹਿਫ਼ਾਜ਼ਤ ਕਰਾਂਗੇ।ਅਸੀਂ ਮੈਦਾਨ-ਏ-ਜੰਗ ਦੇ ਸ਼ਤਰੂ ਹਾਂ।"

ਯਸਰਬ ਦੇ ਲੋਕ ਬੈਅਤ ਤੇ ਤਿਆਰ ਹੋ ਚੁੱਕੇ ਸਨ ਕਿ ਅਬੁੱਲ ਹੀਸਮ ਅਲ ਤੀਹਾਨ ਨੇ ਅੱਗੇ ਵੱਧ ਕੇ ਕਿਹਾ," ਐ ਅੱਲਾਹ ਦੇ ਰਸੂਲ(ਸ.) ਆਪ ਨਾਲ ਸਬੰਧ ਤੋਂ ਬਾਅਦ ਯਸਰਬ ਦੇ ਯਹੂਦੀਆਂ ਨਾਲ ਸਾਡੇ ਸਬੰਧ ਟੁੱਟ ਜਾਣਗੇ। ਅਜਿਹਾ ਨਾ ਹੋਵੇ ਕਿ ਆਪ(ਸ.) ਕਿਸੇ ਸਮੇਂ ਮੱਕੇ ਵਾਪਸ ਆ ਜਾਉ ਅਤੇ ਸਾਨੂੰ ਇਕੱਲਾ ਛੱਡ ਦਿਉ।"

ਹਜ਼ਰਤ ਮੁਹੰਮਦ(ਸ.) ਨੇ ਕਿਹਾ ਕਿ ਅਜਿਹਾ ਕਦੇ ਨਹੀਂ ਹੋ ਸਕਦਾ "ਤੁਹਾਡਾ ਖ਼ੂਨ ਮੇਰਾ ਖ਼ੂਨ ਹੈ। ਤੁਸੀਂ ਮੇਰੇ ਹੋ ਅਤੇ ਮੈਂ ਤੁਹਾਡਾ ਹਾਂ। ਤੁਹਾਡੀ ਅਤੇ ਮੇਰੀ ਸੁਲਾਹ ਤੇ ਜੰਗ ਇਕ ਹੈ।" ਉਸ ਤੋਂ ਬਾਅਦ ਬੈਅਤ ਸ਼ੁਰੂ ਹੋਈ। ਬੈਅਤ ਦੇ ਵਿਚਕਾਰ ਅੱਬਾਸ ਬਿਨ ਅਬਾਦਾ ਨੇ ਕਿਹਾ:

ਐ ਖ਼ਿਜ਼ਰਜ ਕਬੀਲੇ ਵਾਲੋ, ਜਾਨ ਲਵੋ ਕਿ ਤੁਸੀਂ ਕਿਸ ਚੀਜ਼ ਤੇ ਬੈਅਤ

ਕਰ ਰਹੇ ਹੋ, ਇਹ ਅਰਬ ਅਤੇ ਅਜਮ ਦੇ ਖ਼ਿਲਾਫ਼ ਐਲਾਨ-ਏ-ਜੰਗ ਤੇ ਬੈਅਤ ਹੈ। ਸਭ ਨੇ ਕਿਹਾ "ਹਾਂ ਅਸੀਂ ਉਸੇ ਤੇ ਬੈਅਤ ਲੈ ਰਹੇ ਹਾਂ। ਸਾਡੀ ਜਾਨ ਤੇ ਮਾਲ ਸਭ ਅੱਲਾਹ ਅਤੇ ਉਸ ਦੇ ਰਸੂਲ ਲਈ ਹੈ। ਉਸ ਤੋਂ ਬਾਅਦ ਆਪ(ਸ.) ਨੇ ਯਸਰਬ ਦੇ ਬਾਰਾਂ ਆਦਮੀਆਂ ਨੂੰ "ਨਕੀਬ" ਦੀ ਹੈਸੀਅਤ ਨਾਲ ਚੁਣਿਆ ਅਤੇ ਕਿਹਾ:

ਤੁਸੀਂ ਯਸਰਬ ਦੇ ਮੁਸਲਮਾਨਾਂ ਤੇ ਨਿਗਰਾਨ ਹੋ। ਇਸ ਤਰਾਂ ਇਕ ਨਵੀਂ ਜਮਾਤ ਵਜੂਦ ਵਿਚ ਆਈ ਜਿਹੜੀ ਉਸ ਸਮੇਂ ਦੇ ਰਿਵਾਜ ਦੇ ਬਿਲਕੁਲ ਖ਼ਿਲਾਫ਼ ਸੀ। ਉਸ ਜਮਾਤ ਦੀ ਬੁਨਿਆਦ ਖ਼ਾਨਦਾਨੀ ਜਾਂ ਕਬਾਇਲੀ ਸਬੰਧਾ ਤੇ ਨਹੀਂ ਸੀ। ਸਗੋਂ ਅਕੀਦਾ ਅਤੇ ਅਮਲ ਤੇ ਆਧਾਰਿਤ ਸੀ। ਇਸੇ ਨਿਸਬਤ ਕਾਰਨ ਇਸ ਦਾ ਨਾਂ ਉਮਤ-ਏ-ਮੁਸੱਲਮਾ ਰੱਖਿਆ ਗਿਆ ਸੀ। ਇਹ ਉਕਬਾ ਦਾ ਸਥਾਨ ਜਿੱਥੇ ਹਜ਼ਰਤ ਮੁਹੰਮਦ(ਸ.) ਨੇ ਲਗਾਤਾਰ ਦੋ ਸਾਲ ਯਸਰਬ ਦੇ ਲੋਕਾਂ ਤੋਂ ਬੈਅਤ ਲਈ ਅੱਜ ਆਪਣੀ ਅਸਲ ਸ਼ਕਲ ਵਿਚ ਮੌਜੂਦ ਨਹੀਂ ਹੈ। ਅੱਜ ਉੱਥੇ ਸ਼ਾਨਦਾਰ ਮਸਜਿਦ ਇਕ ਨਿਸ਼ਾਨੀ ਦੇ ਤੌਰ ਤੇ ਮੌਜੂਦ ਹੈ।

ਇਸ ਤੋਂ ਬਾਅਦ ਮੁਸਲਮਾਨਾਂ ਲਈ ਦੋ ਸ਼ਬਦ ਮਸ਼ਹੂਰ ਹੋਏ। ਮੁਹਾਜਰੀਨ ਅਤੇ ਅਨਸਾਰ। ਅਨਸਾਰ ਤੋਂ ਭਾਵ ਮਦੀਨੇ ਦੇ ਮੁਸਲਮਾਨ ਅਤੇ ਮੁਹਾਜਿਰੀਨ ਤੋਂ ਭਾਵ ਮੱਕੇ ਦੇ ਉਹ ਮੁਸਲਮਾਨ ਜਿਹੜੇ ਮੱਕਾ ਛੱਡ ਕੇ ਮਦੀਨੇ ਆ ਵਸੇ ਸਨ। ਸ਼ੁਰੂ ਵਿਚ ਅਨਸਾਰ ਸ਼ਬਦ ਮੱਕੇ ਦੇ ਉਨ੍ਹਾਂ ਮੁਸਲਮਾਨਾਂ ਲਈ ਵਰਤਿਆ ਜਾਂਦਾ ਸੀ। ਜਿਨ੍ਹਾਂ ਨੇ 621-22 ਈ. ਵਿਚ ਹਜ਼ਰਤ ਮੁਹੰਮਦ ਦੇ ਹੱਥ ਤੇ ਬੈਅਤ ਕੀਤੀ ਸੀ ਪਰੰਤੂ ਬਾਅਦ ਵਿਚ ਇਹ ਸ਼ਬਦ ਮਦੀਨੇ ਦੇ ਮੁਸਲਮਾਨਾਂ ਲਈ ਵਰਤਿਆ ਜਾਣ ਲੱਗਾ।

ਯਸਰਬ ਦੇ ਮੁਸਲਮਾਨ ਬੈਅਤ ਤੋਂ ਬਾਅਦ ਅਗਲੀ ਸਵੇਰ ਨੂੰ ਮੱਕੇ ਤੋਂ ਤੁਰ ਪਏ। ਤਿੰਨ ਦਿਨ ਬਾਅਦ ਕੁਰੈਸ਼ ਨੂੰ ਇਸ ਦੀ ਜਾਣਕਾਰੀ ਹੋਈ ਤਾਂ ਉਨ੍ਹਾਂ ਨੇ ਤੇਜ਼ ਰਫ਼ਤਾਰ ਊਠਾਂ ਤੇ ਆਪਣੇ ਆਦਮੀ ਭਜਾਏ ਕਿ ਉਨ੍ਹਾਂ ਨੂੰ ਫ਼ੜ ਕੇ ਮੱਕੇ ਵਾਪਸ ਲੈ ਕੇ ਆਉ। ਪਰੰਤੂ ਉਹ ਲੋਕ ਰਸਤਾ ਬਦਲ ਕੇ ਜਾ ਰਹੇ ਸਨ ਇਸ ਲਈ ਤੇਜ਼ ਰਫ਼ਤਾਰ ਊਠ ਸਵਾਰ ਉਨ੍ਹਾਂ ਨੂੰ ਫ਼ੜ ਨਾ ਸਕੇ। ਉਹ ਲੋਕ ਸਹੀ ਸਲਾਮਤ ਮਦੀਨੇ ਪਹੁੰਚ ਗਏ। ਹੁਣ ਹਜ਼ਰਤ ਮੁਹੰਮਦ(ਸ.) ਨੇ ਹਿਜਰਤ ਦੇ ਫ਼ੈਸਲੇ ਅਨੁਸਾਰ ਮੱਕੇ ਦੇ ਮੁਸਲਮਾਨਾਂ ਨੂੰ ਕਹਿ ਦਿੱਤਾ ਕਿ ਮੱਕਾ ਛੱਡ ਕੇ ਮਦੀਨੇ ਚਲੇ ਜਾਉ। ਉੱਥੇ ਆਪਣੀ ਤਾਕਤ ਇਕੱਠੀ ਕਰੋ। ਮੁਸਲਮਾਨ ਛੋਟੀਆਂ ਛੋਟੀਆਂ ਟੋਲੀਆਂ ਬਣਾ ਕੇ ਮੱਕੇ ਤੋਂ ਜਾਣ ਲੱਗੇ। ਕੁਰੈਸ਼

ਵੀ ਉਨ੍ਹਾਂ ਤੇ ਨਜ਼ਰ ਰੱਖਣ ਲੱਗੇ। ਇਕ ਵਿਅਕਤੀ ਹਾਸ਼ਿਮ ਨੂੰ ਜਾਣ ਲੱਗਿਆਂ ਮੌਕੇ ਤੇ ਫ਼ੜ ਲਿਆ ਅਤੇ ਜ਼ੰਜੀਰਾਂ ਵਿਚ ਬੰਨ ਕੇ ਸ਼ਹਿਰ ਤੋਂ ਬਾਹਰ ਰੇਗਿਸਤਾਨ ਵਿਚ ਛੱਡ ਦਿੱਤਾ।(ਉਸ ਸਮੇਂ ਦੀ ਇਹੀ ਕੈਦ ਸੀ ਕਿਉਂਕਿ ਮੱਕੇ ਵਿਚ ਕੋਈ ਕੈਦ ਖ਼ਾਨਾ ਨਹੀਂ ਸੀ।ਅਰਬ ਦਾ ਪਹਿਲਾ ਕੈਦ ਖ਼ਾਨਾ ਹਜ਼ਰਤ ਮੁਹੰਮਦ ਦੀ ਵਫ਼ਾਤ ਤੋਂ ਬਾਅਦ ਕੂਫ਼ਾ ਵਿਚ ਬਣਾਇਆ ਗਿਆ ਸੀ।ਮਦੀਨੇ ਵਿਚ ਅਨਸਾਰ ਨੂੰ ਖ਼ਬਰ ਹੋਈ ਤਾਂ ਉਨ੍ਹਾਂ ਨੇ ਆਪਣੇ ਤੇਜ਼ ਰਫ਼ਤਾਰ ਆਦਮੀ ਮੱਕੇ ਭੇਜੇ ਜਿੰਨ੍ਹਾਂ ਨੇ ਹਾਸ਼ਿਮ ਦੀਆਂ ਜ਼ੰਜੀਰਾਂ ਖੋਲੀਆਂ ਅਤੇ ਊਠ ਤੇ ਸਵਾਰ ਕਰਕੇ ਮਦੀਨੇ ਲੈ ਗਏ। ਹਾਸ਼ਿਮ ਦੇ ਸਰੀਰ ਤੇ ਉਸ ਸਮੇਂ ਹੱਡੀ ਚਮੜੇ ਤੋਂ ਸਿਵਾ ਹੋਰ ਕੁਝ ਬਾਕੀ ਨਾ ਰਿਹਾ। ਮੱਕੇ ਦੇ ਲੋਕਾਂ ਨੂੰ ਇਕ ਮਾਲਦਾਰ ਮੁਸਲਮਾਨ ਸਬੰਧੀ ਜਿਵੇਂ ਹੀ ਮਦੀਨੇ ਜਾਣ ਦਾ ਪਤਾ ਚੱਲਿਆ ਅਬੂ ਸੁਫ਼ਿਆਨ ਨੇ ਤੁਰੰਤ ਉਨ੍ਹਾਂ ਦੇ ਘਰ ਤੇ ਕਬਜ਼ਾ ਕਰ ਲਿਆ। ਦੂਜੇ ਮਾਲਦਾਰ ਜਿਹੜੇ ਸੁਹੈਬ ਬਿਨ ਸਨਾਨ ਰੂਮੀ ਦੇ ਨਾਂ ਨਾਲ ਮਸ਼ਹੂਰ ਸਨ ਜਦ ਉਹ ਮਦੀਨੇ ਜਾਣ ਲੱਗੇ ਤਾਂ ਉਨ੍ਹਾਂ ਨੂੰ ਕੁਰੈਸ਼ ਦੇ ਲੋਕਾਂ ਨੇ ਫ਼ੜ ਲਿਆ ਅਤੇ ਕਿਹਾ ਕਿ ਐ ਸੁਹੈਬ ਜਦ ਤੁਸੀਂ ਮੱਕੇ ਆਏ ਸੀ ਤਾਂ ਉਸ ਸਮੇਂ ਬਹੁਤ ਗ਼ਰੀਬ ਸੀ। ਇਸ ਸ਼ਹਿਰ ਵਿਚ ਵਪਾਰ ਕਰਕੇ ਤੁਸੀਂ ਮਾਲਦਾਰ ਹੋ ਗਏ ਹੋ। ਜਿਹੜੀ ਦੌਲਤ ਤੁਸੀਂ ਇੱਥੇ ਜਮਾਂ ਕੀਤੀ ਹੈ। ਉਸ ਨੂੰ ਵਾਪਸ ਲੈ ਕੇ ਹੀ ਅਸੀਂ ਤੁਹਾਨੂੰ ਜਾਣ ਦੇਵਾਂਗੇ। ਸੁਹੈਬ ਨੇ ਸਾਰੀ ਦੋਲਤ ਉਨ੍ਹਾਂ ਦੇ ਹਵਾਲੇ ਕਰ ਦਿੱਤੀ ਅਤੇ ਖ਼ਾਲੀ ਹੱਥ ਯਸਰਬ ਆ ਗਏ। ਅੰਤ ਇਸ ਤਰਾਂ ਮੱਕਾ ਮੁਸਲਮਾਨਾਂ ਤੋਂ ਖ਼ਾਲੀ ਹੋ ਗਿਆ। ਹੁਣ ਕੇਵਲ ਹਜ਼ਰਤ ਮੁਹੰਮਦ(ਸ.) ਅਤੇ ਉਨ੍ਹਾਂ ਦੇ ਕਰੀਬੀ ਸਾਥੀ ਹਜ਼ਰਤ ਅਬੂਬਕਰ ਅਤੇ ਹਜ਼ਰਤ ਅਲੀ ਹੀ ਬਾਕੀ ਰਹਿ ਗਏ ਸਨ। ਜਾਂ ਉਹ ਕਮਜ਼ੋਰ ਮੁਸਲਮਾਨ ਜਿਹੜੇ ਕੁਰਆਨ ਦੇ ਸ਼ਬਦਾਂ ਵਿਚ ਇਸ ਤਰਾਂ ਦੁਆ ਕਰ ਰਹੇ ਸਨ।ਐ ਸਾਡੇ ਪਰਵਰਦਿਗਾਰ! ਸਾਨੂੰ ਇਸ ਸ਼ਹਿਰ ਤੋਂ ਜਿਸ ਦੇ ਰਹਿਣ ਵਾਲੇ ਜ਼ਾਲਿਮ ਹਨ। ਇੱਥੋਂ ਕੱਢ ਕੇ ਕਿਸੇ ਹੋਰ ਸਥਾਨ ਤੇ ਲੈ ਜਾ ਅਤੇ ਆਪਣੇ ਵੱਲੋਂ ਕਿਸੇ ਨੂੰ ਸਾਡਾ ਹਮਦਰਦ ਬਣਾ। ਅਤੇ ਆਪਣੇ ਵੱਲੋਂ ਹੀ ਕਿਸੇ ਨੂੰ ਸਾਡਾ ਮਦਦਗਾਰ ਬਣਾ।( ਕੁਰਆਨ ਮਜੀਦ-4: 75)

# ਮਦੀਨੇ ਦੀ ਹਿਜਰਤ

ਹੁਣ ਕੁਰੈਸ਼ ਬਹੁਤ ਪ੍ਰੇਸ਼ਾਨ ਸਨ ਕਿਉਂਕਿ ਜਿਸ ਇਸਲਾਮ ਨੂੰ ਉਹ ਹੁਣ ਤੱਕ ਕਮਜ਼ੋਰ ਸਮਝ ਰਹੇ ਸਨ ਉਹ ਮਦੀਨੇ ਜਾ ਕੇ ਸੰਗਠਿਤ ਤਾਕਤ ਬਣ ਰਿਹਾ ਸੀ ਅਤੇ ਕੁਰੈਸ਼ ਹੁਣ ਕੋਈ ਅੰਤਿਮ ਸਕੀਮ ਸੋਚ ਰਹੇ ਸਨ ਤਾਂ ਜੋ ਇਸਲਾਮ ਨੂੰ ਖ਼ਤਮ ਕੀਤਾ ਜਾ ਸਕੇ। ਕੁਰੈਸ਼ ਉਸ ਵੇਲੇ ਦਸ ਕਬੀਲਿਆਂ ਵਿਚ ਬਟੇ ਹੋਏ ਸਨ। ਹਰ ਕਬੀਲੇ ਦੀ ਇਕ ਮਜਲਿਸ ਸ਼ੌਰਾ (ਸਲਾਹਕਾਰ ਕਮੇਟੀ) ਹੁੰਦੀ ਸੀ। ਫਿਰ ਪੂਰੇ ਕੁਰੈਸ਼ ਦੇ ਕਬੀਲਿਆਂ ਦੀ ਇਕ ਸਾਂਝੀ ਸਲਾਹਕਾਰ ਕਮੇਟੀ ਸੀ ਜਿਸ ਨੂੰ ਦਾਰੁੱਲ ਨਦਵਾ ਕਹਿੰਦੇ ਸਨ। ਇਸ ਵਿਚ ਹਰ ਕਬੀਲੇ ਦੇ ਸਰਦਾਰ ਸ਼ਰੀਕ ਹੁੰਦੇ ਸਨ ਜਦ ਕੁਰੈਸ਼ ਦੇ ਸਰਦਾਰਾਂ ਨੂੰ ਪਤਾ ਚੱਲਿਆ ਕਿ ਮੁਸਲਮਾਨਾਂ ਨੇ ਮੱਕੇ ਤੋਂ ਯਸਰਬ ਵੱਲ ਹਿਜਰਤ ਆਰੰਭ ਕਰ ਦਿੱਤੀ ਹੈ ਤਾਂ ਉਨ੍ਹਾਂ ਅੰਦਰ ਡਰ ਪੈਦਾ ਹੋ ਗਿਆ ਅਤੇ ਉਨ੍ਹਾਂ ਨੇ ਤੁਰੰਤ ਦਾਰੁਲ ਨਦਵਾ ਦੀ ਇਕ ਮੀਟਿੰਗ ਬੁਲਾਈ। ਜਿਸ ਵਿਚ ਕੁਰੈਸ਼ ਦੇ ਸਾਰੇ ਸਰਦਾਰ ਇਕੱਠੇ ਹੋਏ। ਸਮੱਸਿਆ ਇਹ ਸੀ ਕਿ ਮੌਜੂਦਾ ਹਾਲਾਤਾਂ ਤੋਂ ਕਿਵੇਂ ਨਿਪਟਿਆ ਜਾਵੇ। ਪਹਿਲਾ ਵਿਚਾਰ ਇਹ ਸੀ ਕਿ ਹਜ਼ਰਤ ਮੁਹੰਮਦ(ਸ.) ਨੂੰ ਹਾਸ਼ਿਮ ਬਿਨ ਆਸ ਵਾਂਗ ਕੈਦ ਕਰ ਦਿੱਤਾ ਜਾਵੇ। ਪਰੰਤੂ ਇਸ ਗੱਲ ਦਾ ਖ਼ਤਰਾ ਸੀ ਕਿ ਮਦੀਨੇ ਦੇ ਮੁਸਲਮਾਨ ਆਉਣਗੇ ਅਤੇ ਹਜ਼ਰਤ ਮੁਹੰਮਦ ਨੂੰ ਆਜ਼ਾਦ ਕਰਕੇ ਲੈ ਜਾਣਗੇ ਜਿਵੇਂ ਉਹ ਹਾਸ਼ਿਮ ਨੂੰ ਲੈ ਗਏ।

ਫਿਰ ਇਹ ਵਿਚਾਰ ਪੇਸ਼ ਕੀਤਾ ਗਿਆ ਕਿ ਹਜ਼ਰਤ ਮੁਹੰਮਦ(ਸ.) ਨੂੰ ਮੱਕੇ ਤੋਂ ਹੀ ਕੱਢ ਦਿੱਤਾ ਜਾਵੇ। ਇਸ ਵਿਚ ਉਨ੍ਹਾਂ ਨੂੰ ਡਰ ਇਹ ਸੀ ਕਿ ਉਹ ਮੱਕੇ ਤੋਂ ਨਿਕਲ ਕੇ ਮਦੀਨੇ ਚਲੇ ਜਾਣਗੇ। ਅੰਤ ਅਬੂ ਜਹਿਲ ਦੀ ਸਲਾਹ ਅਨੁਸਾਰ ਮਸ਼ਵਰਾ ਕੀਤਾ ਗਿਆ ਕਿ ਹਜ਼ਰਤ ਮੁਹੰਮਦ(ਸ.) ਨੂੰ ਕਤਲ ਕਰ ਦਿੱਤਾ ਜਾਵੇ।

ਪੁਰਾਣੇ ਅਰਬ ਵਿਚ ਕਿਸੇ ਵਿਅਕਤੀ ਨੂੰ ਕਤਲ ਕਰ ਦੇਣਾ ਨਾ ਧਾਰਮਿਕ ਪੱਖੋਂ ਬੁਰਾ ਸਮਝਿਆ ਜਾਂਦਾ ਸੀ ਅਤੇ ਨਾ ਇਖ਼ਲਾਕੀ ਪੱਖੋਂ।ਕੇਵਲ ਮਾਲ ਦਾ ਨੁਕਸਾਨ ਹੁੰਦਾ ਸੀ। ਕਿਉਂਕਿ ਕਾਤਿਲ ਨੂੰ ਕਤਲ ਹੋਣ ਵਾਲੇ ਦੇ ਵਾਰਿਸਾਂ ਨੂੰ ਹਰਜਾਣਾ ਦੇਣਾ ਪੈਂਦਾ ਸੀ। ਉਸ ਸਮੇਂ ਜਿਹੜਾ ਵਿਅਕਤੀ ਹਜ਼ਰਤ ਮੁਹੰਮਦ(ਸ.) ਦੀ ਹਿਮਾਇਤ ਕਰਦਾ ਸੀ ਉਸ ਨੂੰ ਉਨ੍ਹਾਂ ਨੇ ਆਪਣੇ ਨਾਲ ਮਿਲਾ ਲਿਆ। ਉਸ ਨੂੰ

ਕਿਹਾ ਕਿ ਉਸ ਦਾ ਸਾਥ ਛੱਡ ਦਿਉ ਉਸ ਦੀ ਹੋਰ ਹਿਮਾਇਤ ਨਾ ਕਰੋ। ਅੰਤ ਦਾਰੁੱਲ ਨਦਵਾ ਦੇ ਮੈਂਬਰਾਂ ਨੇ ਹਜ਼ਰਤ ਮੁਹੰਮਦ ਦੇ ਕਤਲ ਦਾ ਫ਼ੈਸਲਾ ਕਰ ਲਿਆ। ਫ਼ੈਸਲਾ ਇਹ ਹੋਇਆ ਕਿ ਦਸਾਂ ਕਬੀਲਿਆਂ ਦੇ ਸਾਰੇ ਵਿਅਕਤੀ ਮਿਲ ਕੇ ਹਜ਼ਰਤ ਮੁਹੰਮਦ ਨੂੰ ਕਤਲ ਕਰ ਦੇਣ ਅਤੇ ਕਬੀਲਾ ਹਾਸ਼ਿਮ ਦਾ ਸਰਦਾਰ ਅਬੂਲਹਿਬ ਵੀ ਇਸ ਵਿਚ ਸ਼ਾਮਿਲ ਰਹੇ ਤਾਂ ਜੋ ਹਰਜਾਣਾ ਨਾ ਦੇਣਾ ਪਵੇ। ਜਾਂ ਕਿਸੇ ਨਾਲ ਜੰਗ ਦਾ ਖ਼ਤਰਾ ਵੀ ਨਾ ਰਹੇ। ਕਾਤਲਾਂ ਦੀ ਸੂਚੀ ਤਿਆਰ ਕੀਤੀ ਗਈ। ਮਨਸੂਬਾ ਇਹ ਸੀ ਕਿ ਸਾਰੇ ਮਿਲ ਕੇ ਸਵੇਰ ਹੋਣ ਤੋਂ ਪਹਿਲਾਂ ਪੈਗ਼ੰਬਰ ਦੇ ਘਰ ਨੂੰ ਘੇਰਾ ਪਾ ਲੈਣਗੇ। ਜਦ ਹਜ਼ਰਤ ਮੁਹੰਮਦ ਆਦਤ ਅਨੁਸਾਰ ਸਵੇਰ ਵੇਲੇ ਘਰ ਤੋਂ ਬਾਹਰ ਨਿਕਲਣ ਤਾਂ ਸਾਰੇ ਮਿਲ ਕੇ ਹਜ਼ਰਤ ਮੁਹੰਮਦ(ਸ.) ਨੂੰ ਕਤਲ ਕਰ ਦੇਣ।

ਹਜ਼ਰਤ ਮੁਹੰਮਦ(ਸ.) ਦੀ ਇਕ ਭੂਆ ਸੀ ਜਿਸ ਦਾ ਨਾਂ ਰੁਕੱਈਆ ਬਿਨਤੇ ਅਬੀ ਸੈਫ਼ ਸੀ। ਅੱਲਾਹ ਦੀ ਵਿਸ਼ੇਸ਼ ਮਦਦ ਨਾਲ ਉਨ੍ਹਾਂ ਨੂੰ ਇਸ ਖ਼ੁਫ਼ੀਆ ਸਾਜ਼ਿਸ਼ ਦਾ ਪਤਾ ਲੱਗ ਗਿਆ। ਆਪ(ਸ.) ਦੀ ਭੂਆ ਇਹ ਖ਼ਬਰ ਸੁਣਦਿਆਂ ਹੀ ਚੁੱਪ ਚਾਪ ਆਪ(ਸ.) ਕੋਲ ਆਈ ਅਤੇ ਕਿਹਾ ਕਿ ਤੁਰੰਤ ਕੋਈ ਹੱਲ ਕੱਢੋ। ਹਜ਼ਰਤ ਮੁਹੰਮਦ(ਸ.) ਉਸੇ ਸਮੇਂ ਹਜ਼ਰਤ ਅਬੂਬਕਰ ਦੇ ਘਰ ਪਹੁੰਚੇ ਅਤੇ ਉਨ੍ਹਾਂ ਨੂੰ ਸਾਰੀ ਗੱਲਬਾਤ ਦੱਸੀ। ਅਬੂਬਕਰ ਨੇ ਕਿਹਾ ਕਿ ਇਸੇ ਮਕਸਦ ਦੇ ਲਈ ਮੈਂ ਤੇਜ਼ ਰਫ਼ਤਾਰ ਊਠਣੀਆਂ ਤਿਆਰ ਰੱਖੀਆਂ ਹਨ। ਇਨ੍ਹਾਂ ਵਿੱਚੋਂ ਇਕ ਆਪ(ਸ.) ਕਬੂਲ ਕਰ ਲਉ। ਹਜ਼ਰਤ ਅਬੂ ਬਕਰ ਦੀ ਪੁੱਤਰੀ ਅਸਮਾਂ ਨੇ ਰਸਤੇ ਲਈ ਕੁਝ ਖਾਣ ਪੀਣ ਦਾ ਸਾਮਾਨ ਇਕ ਥੇਲੇ ਵਿਚ ਬੰਨ ਦਿੱਤਾ। ਥੇਲੇ ਦਾ ਮੂੰਹ ਬਣਨ ਲਈ ਕੋਈ ਰੱਸੀ ਤੁਰੰਤ ਨਾ ਮਿਲੀ ਤਾਂ ਅਸਮਾਂ ਨੇ ਆਪਣੇ ਪਟਕੇ ਨੂੰ ਦੋ ਹਿੱਸਿਆ ਵਿਚ ਪਾਟਿਆ ਇਕ ਨਾਲ ਥੇਲੇ ਦਾ ਮੂੰਹ ਬੰਨ ਦਿੱਤਾ ਅਤੇ ਦੂਜਾ ਆਪਣੀ ਕਮਰ ਨਾਲ ਬੰਨ ਲਿਆ। ਇਸ ਲਈ ਇਸਲਾਮੀ ਇਤਿਹਾਸ ਵਿਚ ਹਜ਼ਰਤ ਅਸਮਾਂ ਦਾ ਨਾਂ ਜ਼ਾਤ-ਅਲ-ਨਤਾਕੈਨ ਭਾਵ ਦੋ ਪਟਕਿਆਂ ਵਾਲੀ ਪੈ ਗਿਆ। ਇਸ ਤੋਂ ਬਾਅਦ ਹਜ਼ਰਤ ਮੁਹੰਮਦ ਆਪਣੇ ਚਾਚੇ ਦੇ ਪੁੱਤ ਹਜ਼ਰਤ ਅਲੀ ਨੂੰ ਮਿਲੇ। ਉਨ੍ਹਾਂ ਨੂੰ ਪੂਰੀ ਗੱਲ ਦੱਸ ਕੇ ਹਜ਼ਰਤ ਅਲੀ ਨੂੰ ਕਿਹਾ ਕਿ ਅੱਜ ਮੈਂ ਇੱਥੋਂ ਚਲਿਆ ਜਾਵਾਂਗਾ। ਤੁਸੀਂ ਅਜਿਹਾ ਕਰੋ ਕਿ ਮੇਰੀ ਚਾਦਰ ਪਹਿਣ ਲਉ ਅਤੇ ਮੇਰੇ ਘਰ ਵਿਚ ਰਹੋ। ਰਾਤ ਨੂੰ ਮੇਰੇ ਬਿਸਤਰ ਤੇ ਸੌ ਜਾਣਾ। ਇਸ ਵਿਉਂਤ ਦਾ ਕਾਰਨ ਇਹ ਸੀ ਕਿ ਆਪ(ਸ.) ਦੇ ਦੁਸ਼ਮਣ ਆਪ(ਸ.) ਨੂੰ ਘਰ ਦੇ

ਅੰਦਰ ਹੀ ਸਮਝਣ। ਦੂਜਾ ਕਾਰਨ ਇਹ ਸੀ ਕਿ ਹਜ਼ਰਤ ਮੁਹੰਮਦ(ਸ.) ਕੋਲ ਲੋਕਾਂ ਦੀਆਂ ਅਮਾਨਤਾਂ ਸਨ। ਉਨ੍ਹਾਂ ਨੂੰ ਉਨ੍ਹਾਂ ਦੇ ਮਾਲਕਾਂ ਦੇ ਸਪੁਰਦ ਕਰਨ ਦੀ ਜ਼ਿੰਮੇਦਾਰੀ ਵੀ ਹਜ਼ਰਤ ਅਲੀ ਨੂੰ ਸੋਂਪੀ ਗਈ।

ਸਫ਼ਰ ਦਾ ਨਕਸ਼ਾ ਇਸ ਤਰ੍ਹਾਂ ਤਿਆਰ ਕੀਤਾ ਗਿਆ ਕਿ ਹਨੇਰਾ ਹੁੰਦਿਆ ਹੀ ਹਜ਼ਰਤ ਮੁੰਹਮਦ(ਸ.) ਅਤੇ ਹਜ਼ਰਤ ਅਬੂਬਕਰ(ਰਜ਼ੀ.) ਮੱਕੇ ਤੋਂ ਚਲ ਕੇ ਸੋਰ ਨਾਮੀ ਪਹਾੜੀ ਦੀ ਗੁਫ਼ਾ ਵਿਚ ਛੁੱਪ ਜਾਣਗੇ ਅਤੇ ਕੁਝ ਦਿਨ ਉੱਥੇ ਹੀ ਠਹਿਰਣਗੇ। ਕਿਉਂਕਿ ਜਦ ਕੁਰੈਸ਼ ਹਜ਼ਰਤ ਮੁਹੰਮਦ(ਸ.) ਦੀ ਮੱਕੇ ਨੂੰ ਛੱਡ ਜਾਣ ਦੀ ਖ਼ਬਰ ਸੁਣਨਗੇ ਤਾਂ ਉਹ ਆਪ(ਸ.) ਦੀ ਭਾਲ ਵਿਚ ਲਾਜ਼ਮੀ ਤੇਜ਼ ਊਠਾਂ ਤੇ ਸਵਾਰ ਹੋ ਕੇ ਮੱਕੇ ਦੇ ਚਾਰੇ ਪਾਸੇ ਘੁੰਮਣ ਲੱਗ ਜਾਣਗੇ। ਇਸ ਲਈ ਕੁਝ ਦਿਨ ਉੱਥੇ ਠਹਿਰਣਾ ਬਿਹਤਰ ਹੋਵੇਗਾ। ਜਦ ਉਹ ਥੱਕ ਹਾਰ ਕੇ ਬੈਠ ਜਾਣ ਉਸ ਵੇਲੇ ਗ਼ੁਫ਼ਾ ਦੇ ਕੋਲ ਦੋ ਊਠਣੀਆਂ ਪਹੁੰਚਾ ਦਿੱਤੀਆਂ ਜਾਣ। ਅਤੇ ਫ਼ਿਰ ਆਪ(ਸ.) ਅਤੇ ਹਜ਼ਰਤ ਅਬੂਬਕਰ ਦੋਵੇਂ ਸਵਾਰ ਹੋ ਕੇ ਤੇਜ਼ੀ ਨਾਲ ਮਦੀਨੇ ਵੱਲ ਚਲੇ ਜਾਣ।

ਪ੍ਰੋਗਰਾਮ ਅਨੁਸਾਰ ਮੱਕੇ ਦੇ ਸਰਦਾਰਾਂ ਨੇ ਰਾਤ ਦੇ ਆਖ਼ਰੀ ਪਹਿਰ ਹਜ਼ਰਤ ਮੁਹੰਮਦ(ਸ.) ਦੇ ਘਰ ਨੂੰ ਘੇਰ ਲਿਆ। ਘਰ ਅੰਦਰ ਔਰਤਾਂ ਵਿਚਕਾਰ ਕਤਲ ਕਰਨ ਨੂੰ ਅਰਬ ਆਪਣੀ ਗ਼ੈਰਤ ਦੇ ਖ਼ਿਲਾਫ਼ ਸਮਝਦੇ ਸਨ। ਇਸ ਲਈ ਉਹ ਸਵੇਰ ਦਾ ਇੰਤਜ਼ਾਰ ਕਰਨ ਲੱਗੇ। ਸਵੇਰ ਹੋਈ ਤਾਂ ਅੰਦਰੋਂ ਇਕ ਵਿਅਕਤੀ ਆਇਆ ਪਰੰਤੂ ਇਹ ਹਜ਼ਰਤ ਮੁਹੰਮਦ ਨਹੀਂ ਸਨ। ਸਗੋਂ ਆਪ(ਸ.) ਦੇ ਚਾਚੇ ਦੇ ਪੁੱਤ ਹਜ਼ਰਤ ਅਲੀ ਸਨ। ਸਰਦਾਰਾਂ ਨੂੰ ਜਦ ਪਤਾ ਚੱਲਿਆ ਕਿ ਹਜ਼ਰਤ ਮੁਹੰਮਦ ਘਰ ਦੇ ਅੰਦਰ ਨਹੀਂ ਹਨ ਤਾਂ ਉਹ ਸਿੱਧੇ ਹਜ਼ਰਤ ਅਬੂਬਕਰ ਦੇ ਘਰ ਗਏ। ਉੱਥੇ ਹਜ਼ਰਤ ਅਬੂਬਕਰ ਦੀ ਪੁੱਤਰੀ ਬੀਬੀ ਅਸਮਾਂ ਸਨ। ਉਸ ਤੋਂ ਪੁੱਛ ਗਿੱਛ ਤੋਂ ਬਾਅਦ ਜਦ ਕੁਝ ਪਤਾ ਨਾ ਚੱਲਿਆ ਤਾਂ ਉਨ੍ਹਾਂ ਨੇ ਬੀਬੀ ਅਸਮਾਂ ਨੂੰ ਥੱਪੜ ਮਾਰਿਆ ਅਤੇ ਬੁਰਾ ਭਲਾ ਕਹਿੰਦੇ ਹੋਏ ਉੱਥੋਂ ਚਲੇ ਗਏ।

ਹਜ਼ਰਤ ਮੁੰਹਮਦ(ਸ.) ਅਤੇ ਹਜ਼ਰਤ ਅਬੂਬਕਰ(ਰਜ਼ੀ.) ਦੋਵੇਂ ਮੱਕੇ ਤੋਂ ਬਾਹਰ ਤਿੰਨ ਮੀਲ ਦੂਰ ਸੌਰ ਨਾਮੀ ਪਹਾੜੀ ਦੀ ਗ਼ੁਫ਼ਾ ਵਿਚ ਛੁੱਪ ਗਏ। ਅਬੂਬਕਰ ਦੇ ਲੜਕੇ ਅਬਦੁੱਲਾਹ ਨੂੰ ਇਹ ਜ਼ਿੰਮੇਵਾਰੀ ਸੌਂਪੀ ਗਈ ਕਿ ਉਹ ਦਿਨ ਭਰ ਮੱਕੇ ਅੰਦਰ ਰਹਿ ਕੇ ਉੱਥੇ ਦੇ ਲੋਕਾਂ ਦੀਆਂ ਕਾਰਵਾਈਆਂ ਤੇ ਨਜ਼ਰ ਰੱਖਣਗੇ। ਉਸ ਦੀ

ਖ਼ਬਰ ਰਾਤ ਦੇ ਸਮੇਂ ਗ਼ੁਫ਼ਾ ਵਿਚ ਪਹੁੰਚਾ ਦੇਣਗੇ। ਅਬੂਬਕਰ ਦੇ ਗ਼ੁਲਾਮ ਆਮਿਰ ਬਿਨ ਫ਼ਹੀਰਾ ਦਿਨ ਭਰ ਪਹਾੜੀ ਦੇ ਆਲੇ ਦੁਆਲੇ ਬੱਕਰੀਆਂ ਚਾਰਦੇ ਅਤੇ ਰਾਤ ਵੇਲੇ ਉਨ੍ਹਾਂ ਨੂੰ ਹੱਕ ਕੇ ਗ਼ੁਫ਼ਾ ਦੇ ਨੇੜੇ ਲੈ ਜਾਂਦੇ ਅਤੇ ਦੋਵਾਂ ਨੂੰ ਦੁੱਧ ਪਿਲਾਉਂਦੇ। ਅਬੂ ਬਕਰ ਦੀ ਪੁੱਤਰੀ ਖਾਣਾ ਪਕਾ ਕੇ ਰਾਤ ਨੂੰ ਗ਼ੁਫ਼ਾ ਵਿਚ ਪਹੁੰਚਾ ਦਿੰਦੀ।

ਦੂਜੇ ਪਾਸੇ ਮੱਕੇ ਵਾਲਿਆਂ ਨੇ ਹਜ਼ਰਤ ਮੁਹੰਮਦ ਦੀ ਭਾਲ ਸ਼ੁਰੂ ਕਰ ਦਿੱਤੀ ਅਤੇ ਐਲਾਨ ਕਰ ਦਿੱਤਾ ਗਿਆ ਕਿ ਜਿਹੜਾ ਵਿਅਕਤੀ ਹਜ਼ਰਤ ਮੁਹੰਮਦ ਨੂੰ ਫੜ ਲਿਆਵੇਗਾ। ਉਸ ਨੂੰ ਸੋ ਊਠ ਇਨਾਮ ਵਿਚ ਦਿੱਤੇ ਜਾਣਗੇ। ਕੁਰੈਸ਼ ਦੇ ਕਈ ਲੋਕ ਤੇਜ਼ ਰਫ਼ਤਾਰ ਊਠਾਂ ਤੇ ਇੱਧਰ ਉੱਧਰ ਤਲਾਸ਼ ਕਰਨ ਲੱਗੇ। ਉਹ ਗ਼ੁਫ਼ਾ ਦੇ ਨੇੜੇ ਵੀ ਪਹੁੰਚ ਗਏ ਪਰੰਤੂ ਅੰਦਰ ਦਾਖ਼ਿਲ ਨਾ ਹੋ ਸਕੇ। ਕਿਹਾ ਜਾਂਦਾ ਹੈ ਕਿ ਗ਼ੁਫ਼ਾ ਵਿਚ ਹਜ਼ਰਤ ਮੁਹੰਮਦ(ਸ.) ਅਤੇ ਅਬੂ ਬਕਰ ਦੇ ਦਾਖ਼ਿਲ ਹੋਣ ਤੋਂ ਬਾਅਦ ਪੱਥਰਾਂ ਦੇ ਖਿਸਕਣ (Landsliding) ਦੀ ਇਕ ਘਟਣਾ ਵਾਪਰੀ। ਜਿਸ ਦੇ ਕਾਰਨ ਗ਼ੁਫ਼ਾ ਦਾ ਮੂੰਹ ਬੰਦ ਹੋ ਗਿਆ। ਬਾਹਰ ਤੋਂ ਵੇਖਣ ਵਾਲਾ ਇਹ ਯਕੀਨ ਨਹੀਂ ਕਰ ਸਕਦਾ ਸੀ ਕਿ ਅੰਦਰ ਕੋਈ ਹੈ।

ਹਜ਼ਰਤ ਮੁਹੰਮਦ(ਸ.) ਅਤੇ ਅਬੂਬਕਰ ਤਿੰਨ ਦਿਨ ਤੱਕ ਗ਼ੁਫ਼ਾ ਦੇ ਅੰਦਰ ਰਹੇ। ਉਸ ਤੋਂ ਬਾਅਦ ਯੋਜਨਾ ਅਨੁਸਾਰ ਅਬਦੁੱਲਾਹ ਬਿਨ ਉਰੀਕਤ ਦੋ ਊਠਣੀਆਂ ਲੈ ਕੇ ਸੋਰ ਗ਼ੁਫ਼ਾ ਦੇ ਨੇੜੇ ਆ ਗਿਆ। ਅਬਦੁੱਲਾਹ ਬਿਨ ਉਰੀਕਤ ਇਕ ਗ਼ੈਰ ਮੁਸਲਿਮ ਸੀ ਜਿਹੜਾ ਰੇਗਿਸਤਾਨੀ ਰਸਤਿਆਂ ਦਾ ਮਾਹਿਰ ਸੀ ਅਤੇ ਅਰਬ ਦੇ ਇਲਾਕਿਆਂ ਨੂੰ ਚੰਗੀ ਤਰਾਂ ਜਾਣਦਾ ਸੀ। ਇਸ ਨਾਲ ਆਪ(ਸ.) ਨੇ ਭਾੜੇ ਤੇ ਸੌਦਾ ਕੀਤਾ ਅਤੇ ਕਿਹਾ ਕਿ ਉਹ ਉਨ੍ਹਾਂ ਨੂੰ ਮੱਕੇ ਤੋਂ ਮਦੀਨੇ ਉਸ ਰਾਹ ਤੋਂ ਲੈ ਕੇ ਜਾਵੇ ਜਿਸ ਰਾਹ ਦਾ ਮੱਕੇ ਦੇ ਲੋਕਾਂ ਨੂੰ ਨਾ ਪਤਾ ਹੋਵੇ। ਹਜ਼ਰਤ ਮੁਹੰਮਦ(ਸ.) ਅਤੇ ਹਜ਼ਰਤ ਅਬੂਬਕਰ ਦੋਵੇਂ ਅੱਗੇ ਤੁਰ ਪਏ। ਆਪ(ਸ.) ਨੇ ਆਮ ਰਸਤਾ ਛੱਡ ਕੇ ਸਮੁੰਦਰ ਦੇ ਰਸਤੇ ਦੇ ਕਿਨਾਰੇ ਸਫ਼ਰ ਕਰਨਾ ਸ਼ੁਰੂ ਕੀਤਾ।

ਦੋ ਵਿਅਕਤੀਆਂ ਦਾ ਇਹ ਕਾਫ਼ਲਾ ਇਸ ਹਾਲਤ ਵਿਚ ਚੱਲਿਆ ਕਿ ਦੋਵਾਂ ਦੇ ਸਰੀਰ ਤੇ ਨਾ ਪੈਰਾਂ ਵਿਚ ਜੁੱਤੇ ਸਨ ਤੇ ਨਾ ਸਰੀਰ ਤੇ ਪੂਰੇ ਕੱਪੜੇ। ਰਸਤੇ ਵਿਚ ਇਕ ਵਿਅਕਤੀ ਮਿਲਿਆ। ਉਸ ਨੇ ਅਬੂਬਕਰ ਨੂੰ ਆਵਾਜ਼ ਦਿੰਦਿਆਂ ਪੁੱਛਿਆ। ਤੁਸੀਂ ਕੌਣ ਹੋ। ਉਨ੍ਹਾਂ ਨੇ ਇਕ ਨਾਂ ਦੱਸਿਆ। ਇਸ ਤੋਂ ਬਾਅਦ ਉਸ ਨੇ ਹਜ਼ਰਤ

ਮੁਹੰਮਦ(ਸ.) ਵੱਲ ਇਸ਼ਾਰਾ ਕਰਦਿਆਂ ਪੁੱਛਿਆ ਕਿ ਇਹ ਕੋਣ ਹੈ। ਹਜ਼ਰਤ ਅਬੂਬਕਰ ਨੇ ਉੱਤਰ ਵਿਚ ਕਿਹਾ ਕਿ ਇਕ ਵਿਅਕਤੀ ਜਿਹੜਾ ਸਾਨੂੰ ਰਾਹ ਵਿਖਾਉਂਦਾ ਹੈ। ਕਬੀਲਾ ਬਨੀ ਮਕਲਜ ਦਾ ਸਰਦਾਰ ਸੁਰਾਕਾ ਬਿਨ ਜਾਅਸ਼ਮ ਆਪਣੇ ਖ਼ੇਮੇ ਵਿਚ ਬੈਠਿਆ ਹੋਇਆ ਸੀ ਕਿ ਇਕ ਵਿਅਕਤੀ ਆਇਆ ਅਤੇ ਉਸ ਨੇ ਕਿਹਾ "ਐ ਸੁਰਾਕਾ" ਮੈਂ ਅੱਜ ਦੋ ਊਠ ਸਵਾਰ ਵੇਖੇ। ਉਹ ਸਮੰਦਰ ਦੇ ਕਿਨਾਰੇ ਕਿਨਾਰੇ ਜਾ ਰਹੇ ਸਨ। ਮੇਰਾ ਵਿਚਾਰ ਹੈ ਕਿ ਇਨ੍ਹਾਂ ਵਿਚੋਂ ਇਕ ਵਿਅਕਤੀ ਜ਼ਰੂਰ ਮੁਹੰਮਦ ਹਨ। ਸੁਰਾਕਾ ਨੇ ਦੱਸੇ ਹੋਏ ਰਾਹ ਵੱਲ ਘੋੜਾ ਦੋੜਾ ਦਿੱਤਾ ਤਾਂ ਜੋ ਹਜ਼ਰਤ ਮੁਹੰਮਦ ਨੂੰ ਪਕੜ ਕੇ ਕੁਰੈਸ਼ ਦੇ ਹਵਾਲੇ ਕਰ ਦੇਵੇ ਅਤੇ ਸੋ ਊਠਾਂ ਦਾ ਇਨਾਮ ਪਾਵੇ। ਸੁਰਾਕਾ ਘੋੜੇ ਤੇ ਹੋਣ ਕਾਰਨ ਛੇਤੀ ਹੀ ਹਜ਼ਰਤ ਮੁਹੰਮਦ(ਸ.) ਦੇ ਨੇੜੇ ਪਹੁੰਚ ਗਿਆ। ਪਰੰਤੂ ਜਦ ਉਸ ਨੇ ਬਿਲਕੁਲ ਨੇੜੇ ਜਾ ਕੇ ਘੋੜੇ ਨਾਲ ਅੱਡੀ ਲਾ ਕੇ ਹਜ਼ਰਤ ਮੁਹੰਮਦ ਨੂੰ ਪਕੜਣਾ ਚਾਹਿਆ ਤਾਂ ਘੋੜਾ ਠੋਕਰ ਖਾਕੇ ਡਿੱਗ ਪਿਆ। ਉਸ ਨੇ ਤੀਰਾਂ ਨਾਲ ਫਾਲ (ਰੱਬ ਦੀ ਰਾਏ ਜਾਣਨਾ) ਕੱਢੀ ਕਿ ਹਮਲਾ ਕੀਤਾ ਜਾਵੇ ਜਾਂ ਨਹੀਂ ਜਵਾਬ ਨਾ ਵਿਚ ਆਇਆ। ਹੁਣ ਉਹ ਘੋੜੇ ਤੋਂ ਉੱਤਰਿਆ ਅਤੇ ਫ਼ਰਿਆਦ ਕਰਨ ਲੱਗਾ। ਉਸ ਨੇ ਕਿਹਾ ਕਿ ਮੈਨੂੰ ਅਜਿਹਾ ਲੱਗਦਾ ਹੈ ਕਿ ਆਪ(ਸ.) ਹੀ ਹੱਕ ਤੇ ਹੋ। ਤੁਸੀਂ ਜ਼ਰੂਰ ਇਕ ਦਿਨ ਕੁਰੈਸ਼ ਤੇ ਗ਼ਾਲਿਬ ਆ ਜਾਉਗੇ। ਹਜ਼ਰਤ ਮੁਹੰਮਦ(ਸ.) ਨੇ ਪੁੱਛਿਆ ਕਿ ਤੁਸੀਂ ਕੀ ਚਾਹੁੰਦੇ ਹੋ। ਸੁਰਾਕਾ ਨੇ ਕਿਹਾ ਕਿ ਮੈਂ ਚਾਹੁੰਦਾ ਹਾਂ ਜਿਸ ਦਿਨ ਤੁਸੀਂ ਕੁਰੈਸ਼ ਤੇ ਜਿੱਤ ਪ੍ਰਾਪਤ ਕਰ ਲਵੋਂ ਤਾਂ ਮੈਨੂੰ ਅਤੇ ਮੇਰੇ ਕਬੀਲੇ ਨੂੰ ਕਤਲ ਨਾ ਕਰਨਾ। ਆਪ(ਸ.) ਨੇ ਉਸ ਨੂੰ ਇਸ ਦੀ ਜ਼ਮਾਨਤ ਦਾ ਵਚਨ ਦਿੱਤਾ।

ਹਜ਼ਰਤ ਮੁਹੰਮਦ(ਸ.) ਚਲਦੇ ਹੋਏ ਸਤੰਬਰ 622 ਈ. ਵਿਚ ਮਦੀਨੇ ਦੇ ਨੇੜੇ ਕੁਬਾ ਨਾਂ ਦੀ ਬਸਤੀ ਵਿਚ ਪਹੁੰਚ ਗਏ। ਇਹ ਰਬੀਉਲ ਅੱਵਲ ਦਾ ਹਿਜਰੀ ਮਹੀਨਾ ਅਤੇ ਨਬੁੱਵਤ ਦਾ ਤੇਰਵਾਂ ਸਾਲ ਸੀ। ਇਸੇ ਸਾਲ ਤੋਂ ਇਸਲਾਮੀ ਤਾਰੀਖ਼ ਵਿਚ ਇਸਲਾਮੀ ਕੈਲੰਡਰ ਦਾ ਆਰੰਭ ਹੁੰਦਾ ਹੈ। ਕੂਬਾ ਮਦੀਨੇ ਦੇ ਦੱਖਣ ਵਿਚ ਹੈ। ਕੂਬਾ ਮਦੀਨੇ ਤੋਂ ਤਿੰਨ ਮੀਲ ਦੀ ਦੂਰੀ ਤੇ ਸਥਿਤ ਹੈ। ਇੱਥੇ ਆਪ(ਸ.) ਸ਼ੁਰੂ ਵਿਚ ਇਕ ਖ਼ਜੂਰ ਦੇ ਬਾਗ਼ ਵਿਚ ਠਹਿਰੇ। ਆਪ(ਸ.) ਦੇ ਪਹੁੰਚਣ ਦੀ ਖ਼ਬਰ ਜਿਵੇਂ ਹੀ ਕੁਬਾ ਵਿਚ ਫ਼ੈਲੀ ਤਾਂ ਕੁਬਾ ਵਾਸੀ ਯਹੂਦੀ ਅਤੇ ਮੁਸਲਮਾਨ ਆਪ(ਸ.) ਕੋਲ ਆਕੇ ਇਕੱਠੇ ਹੋਣ ਲੱਗੇ। ਪਰੰਤੂ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਪੈਗੰਬਰ ਕੋਣ ਹਨ। ਹਜ਼ਰਤ

ਅਬੂ ਬਕਰ ਆਪ(ਸ.) ਤੋਂ ਤਿੰਨ ਸਾਲ ਵੱਡੇ ਸਨ ਇਸ ਲਈ ਹਜ਼ਰਤ ਅਬੂਬਕਰ ਨੂੰ ਅੰਦੇਸ਼ਾ ਹੋਇਆ ਕਿ ਕਿਤੇ ਲੋਕ ਗ਼ਲਤੀ ਨਾ ਕਰ ਜਾਣ ਕਿ ਪੈਗ਼ੰਬਰ ਕੋਣ ਹਨ। ਉਨ੍ਹਾਂ ਨੇ ਆਪਣੀ ਚਾਦਰ, ਜਿਸ ਨੂੰ ਉਨ੍ਹਾਂ ਨੇ ਜ਼ੁਬੈਰ ਬਿਨ ਅਲ ਅਵਾਮ ਤੋਂ ਲਿਆ ਸੀ। ਹਜ਼ਰਤ ਮੁਹੰਮਦ(ਸ.) ਦੇ ਉੱਪਰ ਦੇ ਦਿੱਤੀ।ਹੁਣ ਲੋਕਾਂ ਨੇ ਪੈਗ਼ੰਬਰ ਨੂੰ ਪਹਿਚਾਣ ਲਿਆ ਤੇ ਅਰਬ ਰਿਵਾਜ ਅਨੁਸਾਰ ਆਪ(ਸ.) ਨੂੰ ਖ਼ੁਸ਼ ਆਮਦੀਦ (ਸੁਆਗਤ ਕਰਨਾ) ਕਹਿਣ ਲੱਗੇ। ਉਸ ਤੋਂ ਬਾਅਦ ਉਮਰੋ ਬਿਨ ਔਫ਼ ਦੇ ਸਰਦਾਰ ਕਲਸੂਮ ਬਿਨ ਅਲਹੁਦਮ ਨੇ ਆਪਣੇ ਘਰ ਚੱਲਣ ਦੀ ਬੇਨਤੀ ਕੀਤੀ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਕਿ ਅਸੀਂ ਕਿਸੇ ਨੂੰ ਕਸ਼ਟ ਨਹੀਂ ਦੇਣਾ ਚਾਹੁੰਦੇ। ਕਲਸੂਮ ਨੇ ਕਿਹਾ ਕਿ ਸਾਡੇ ਘਰ ਇਕ ਕਮਰਾ ਖ਼ਾਲੀ ਹੈ ਉਸ ਵਿਚ ਕੋਈ ਨਹੀਂ ਰਹਿੰਦਾ। ਆਪ ਦੋਵੇਂ ਚਲ ਕੇ ਉਸ ਵਿਚ ਆਰਾਮ ਕਰੋ। ਅਸੀਂ ਤੁਹਾਡੇ ਊਠਾਂ ਦੀ ਰੱਖਿਆ ਕਰਾਂਗੇ ਅਤੇ ਉਨ੍ਹਾਂ ਦਾ ਪੇਟ ਭਰਾਂਗੇ। ਫਿਰ ਆਪ(ਸ.) ਉੱਥੇ ਚਲੇ ਗਏ। ਪਰੰਤੂ ਛੇਤੀ ਹੀ ਮਦੀਨੇ ਦੇ ਮੁਸਲਮਾਨ ਵੱਡੀ ਗਿਣਤੀ ਵਿਚ ਆਪ(ਸ.) ਨੂੰ ਮਿਲਣ ਆਉਣ ਲੱਗੇ ਅਤੇ ਇਸ ਕਮਰੇ ਵਿਚ ਥਾਂ ਘੱਟ ਗਈ। ਉਸ ਤੋਂ ਬਾਅਦ ਸਾਅਦ ਬਿਨ ਖੈਸਮਾ ਨੇ ਆਪਣਾ ਮਕਾਨ ਪੇਸ਼ ਕੀਤਾ ਜਿਹੜਾ ਕਾਫ਼ੀ ਵੱਡਾ ਸੀ। ਸੋ ਆਪ(ਸ.) ਦਿਨ ਨੂੰ ਉਸ ਵਿਚ ਰਹਿੰਦੇ ਅਤੇ ਰਾਤ ਨੂੰ ਸੌਣ ਲਈ ਕਲਸੂਮ ਦੇ ਘਰ ਆ ਜਾਂਦੇ। ਕੂਬਾ ਪਹੁੰਚਣ ਦੇ ਤੀਜੇ ਦਿਨ ਹਜ਼ਰਤ ਮੁਹੰਮਦ ਨੇ ਇਰਾਦਾ ਕੀਤਾ ਕਿ ਉੱਥੇ ਇਕ ਮਸਜਿਦ ਬਣਾਈ ਜਾਵੇ। ਇਹ ਇਸਲਾਮ ਦੀ ਸਭ ਤੋਂ ਪਹਿਲੀ ਮਸਜਿਦ ਸੀ। ਇਕ ਮੁਸਲਮਾਨ ਨੇ ਹਜ਼ਰਤ ਮੁਹੰਮਦ(ਸ.) ਨੂੰ ਮਸਜਿਦ ਲਈ ਜ਼ਮੀਨ ਦੀ ਪੇਸ਼ਕਸ਼ ਕੀਤੀ। ਪਰੰਤੂ ਹਜ਼ਰਤ ਮੁਹੰਮਦ(ਸ.) ਨੇ ਤੋਹਫ਼ਾ ਕਬੂਲ ਨਾ ਕੀਤਾ ਅਤੇ ਕੀਮਤ ਦੇ ਕੇ ਜ਼ਮੀਨ ਖ਼ਰੀਦ ਲਈ। ਇਸ ਮਸਜਿਦ ਨੂੰ ਬਣਾਉਣ ਵਿਚ ਸਾਰੇ ਮੁਸਲਮਾਨਾਂ ਨੇ ਹਿੱਸਾ ਲਿਆ। ਹਜ਼ਰਤ ਮੁਹੰਮਦ(ਸ.) ਖ਼ੁਦ ਵੀ ਹਜ਼ਰਤ ਅਬੂਬਕਰ ਨਾਲ ਮਿਲ ਕੇ ਮਿੱਟੀ ਦਾ ਗਾਰਾ ਤਿਆਰ ਕਰਦੇ, ਪੱਥਰਾਂ ਨੂੰ ਉਠਾਉਂਦੇ ਅਤੇ ਰੱਦੇ ਜਮਾਉਂਦੇ। ਹਜ਼ਰਤ ਉਮਰ ਬਿਨ ਖ਼ੱਤਾਬ ਜਿਹੜੇ ਕਿਸੇ ਸਮੇਂ ਮੱਕੇ ਦੇ ਸਤਿਕਾਰਿਤ ਵਿਅਕਤੀ ਸਨ। ਆਪਣੇ ਕੰਧਿਆਂ ਤੇ ਪੱਥਰ ਢੋਂਦੇ ਅਤੇ ਮਿੱਟੀ ਨਾਲ ਭਰਿਆ ਹੋਇਆ ਬਰਤਨ ਚੁੱਕ ਕੇ ਲਿਆਉਂਦੇ। ਇਸ ਤਰਾਂ ਸਾਰੇ ਮੁਸਲਮਾਨ ਇਸ ਮਸਜਿਦ ਦੇ ਬਣਾਉਣ ਵਿਚ ਸ਼ਰੀਕ ਰਹੇ।

ਹਜ਼ਰਤ ਮੁਹੰਮਦ(ਸ.) ਨੇ ਕੁਬਾ ਵਿਚ ਜਿਹੜੀ ਮਸਜਿਦ ਬਣਾਈ, ਉਸ ਦੀ ਮਹਿਰਾਬ (ਰੁਖ਼) ਬੈਤੁੱਲ ਮੁਕੱਦਸ ਵੱਲ ਰੱਖ ਦਿੱਤੀ। ਉਸ ਵੇਲੇ ਹਜ਼ਰਤ ਮੁਹੰਮਦ(ਸ.) ਅਤੇ ਆਪ(ਸ.) ਦੇ ਸਾਥੀ ਬੈਤੁੱਲ ਮੁਕੱਦਸ ਵਲ ਮੂੰਹ ਕਰਕੇ ਨਮਾਜ਼ ਪੜਦੇ ਸਨ। ਇਸ ਤੋਂ ਯਹੂਦੀਆਂ ਨੂੰ ਉੱਮੀਦ ਹੋਈ ਕਿ ਆਪ(ਸ.) ਉਨ੍ਹਾਂ ਦਾ ਧਰਮ ਕਬੂਲ ਕਰਨਗੇ। ਉਨ੍ਹਾਂ ਨੂੰ ਵਧੇਰੇ ਵਿਸ਼ਵਾਸ ਇਸ ਕਰਕੇ ਸੀ ਕਿ ਜ਼ਿਆਦਾਤਰ ਨਬੀਆਂ ਜਿਵੇਂ ਇਬਰਾਹੀਮ, ਮੂਸਾ, ਈਸਾ ਆਦਿ ਦਾ ਜ਼ਿਕਰ ਕੁਰਆਨ ਵਿਚ ਸਤਿਕਾਰ ਨਾਲ ਕੀਤਾ ਗਿਆ ਹੈ। ਜਿਸ ਤਰ੍ਹਾਂ ਯਹੂਦੀ ਉਨ੍ਹਾਂ ਨੂੰ ਮੰਨਦੇ ਹਨ। ਪਰੰਤੂ ਕੂਬਾ ਵਿਚ ਜੁਮੇਂ (ਇਕੱਠ) ਦੀ ਨਮਾਜ਼ ਦਾ ਦਿਨ ਸ਼ੁੱਕਰਵਾਰ ਰੱਖਿਆ ਗਿਆ ਜਿਸ ਤੇ ਯਹੂਦੀਆਂ ਨੂੰ ਮਾਯੂਸੀ ਹੋਈ। ਉਹ ਸਮਝਦੇ ਸਨ ਕਿ ਆਪ(ਸ.) ਇਬਾਦਤ ਦਾ ਦਿਨ ਸਨੀਚਰਵਾਰ ਨੂੰ ਚੁਣਨਗੇ ਕਿਉਂਕਿ ਯਹੂਦੀ ਇਸ ਦਿਨ ਹੀ ਇੱਕਠੇ ਹੋ ਕੇ ਇਬਾਦਤ ਕਰਦੇ ਹਨ। ਇਸ ਤੋਂ ਬਾਅਦ ਕੁਝ ਯਹੂਦੀ ਵਿਦਵਾਨਾਂ ਨੇ ਹਜ਼ਰਤ ਮੁਹੰਮਦ(ਸ.) ਨਾਲ ਗੱਲ ਬਾਤ ਕੀਤੀ ਅਤੇ ਕਿਹਾ ਕਿ ਜੇਕਰ ਆਪ(ਸ.) ਪੈਗ਼ੰਬਰ ਹੋਣਾ ਚਾਹੁੰਦੇ ਹੋ ਤਾਂ ਪਹਿਲਾਂ ਯਹੂਦੀ ਧਰਮ ਸਵਿਕਾਰ ਕਰੋ ਕਿਉਂਕਿ ਰੱਬ ਯਹੂਦੀ ਧਰਮ ਦੇ ਵਾਸਤੇ ਨਾਲ ਹੀ ਗੱਲ ਕਰਦਾ ਹੈ। ਆਪ(ਸ.) ਨੇ ਫ਼ਰਮਾਇਆ, ਰੱਬ ਦੀ ਨਜ਼ਰ ਵਿਚ ਸਾਰੀਆਂ ਕੌਮਾਂ ਬਰਾਬਰ ਹਨ। ਉਹ ਜਿਸ ਨੂੰ ਚਾਹੇ ਪੈਗ਼ੰਬਰੀ ਦੇ ਲਈ ਚੁਣ ਲਵੇ। ਕੁਬਾ ਦੇ ਯਹੂਦੀਆਂ ਵਿਚੋਂ ਕੇਵਲ ਇਕ ਵਿਅਕਤੀ ਨੇ ਇਸਲਾਮ ਕਬੂਲ ਕੀਤਾ। ਜਿਸ ਦਾ ਨਾਂ ਸਲੋਮ ਸੀ। ਇਹ ਉਹੀ ਵਿਅਕਤੀ ਹੈ ਜਿਸ ਨੇ ਕੁਬਾ ਵਿਚ ਹਜ਼ਰਤ ਮੁਹੰਮਦ(ਸ.) ਨੂੰ ਸਭ ਤੋਂ ਪਹਿਲਾਂ ਵੇਖਿਆ ਸੀ ਅਤੇ ਕੁਬਾ ਵਾਸੀਆਂ ਨੂੰ ਪੈਗ਼ੰਬਰ ਦੇ ਆਉਣ ਦੀ ਖ਼ਬਰ ਦਿੱਤੀ ਸੀ। ਬਾਕੀ ਕਿਸੇ ਯਹੂਦੀ ਨੇ ਇਸਲਾਮ ਕਬੂਲ ਨਹੀਂ ਕੀਤਾ। ਹਜ਼ਰਤ ਮੁਹੰਮਦ(ਸ.) ਕੁਬਾ ਵਿਚ ਇਕ ਹਫ਼ਤਾ ਠਹਿਰੇ। ਜਦ ਮਸਜਿਦ ਤਿਆਰ ਹੋ ਗਈ ਤਾਂ ਉੱਥੋ ਚਲ ਕੇ ਮਦੀਨੇ ਆ ਗਏ।

## ਮਦੀਨੇ ਵਿਚ ਦਾਖ਼ਲਾ

ਮਦੀਨਾ ਉਸ ਵੇਲੇ ਦੋ ਨਾਵਾਂ ਨਾਲ ਪ੍ਰਸਿੱਧ ਸੀ ਯਸਰਬ ਅਤੇ ਤੈਬਾ। ਹਜ਼ਰਤ ਮੁਹੰਮਦ(ਸ.) ਦੇ ਆਉਣ ਤੋਂ ਬਾਅਦ ਉਸ ਨੂੰ ਮਦੀਨਾ ਤੁਨ ਨਬੀ (ਨਬੀ ਦਾ

ਸ਼ਹਿਰ) ਕਿਹਾ ਜਾਣ ਲੱਗ ਪਿਆ ਅਤੇ ਸੰਖੇਪ ਵਿਚ ਮਦੀਨੇ ਦੇ ਨਾਂ ਨਾਲ ਮਸ਼ਹੂਰ ਹੋਇਆ। ਜਦ ਹਜ਼ਰਤ ਮੁਹੰਮਦ(ਸ.) ਮਦੀਨੇ ਵਿਚ ਦਾਖ਼ਿਲ ਹੋਏ ਉਸ ਵੇਲੇ ਮਦੀਨੇ ਦਾ ਖੇਤਰਫ਼ਲ 30 ਕਿਲੋਮੀਟਰ ਮੁਰੱਬਾ ਸੀ। ਇਸ ਸ਼ਹਿਰ ਵਿਚ ਘਰਾਂ ਤੋਂ ਇਲਾਵਾ 72 ਕਿਲੇ ਸਨ ਜਿੰਨ੍ਹਾਂ ਵਿਚੋਂ 59 ਕਿਲੇ ਯਹੂਦੀਆਂ ਕੋਲ ਸਨ ਅਤੇ 13 ਅਰਬੀ ਲੋਕਾਂ ਕੋਲ ਸਨ। ਉਸ ਦੇ ਉੱਤਰ ਅਤੇ ਦੱਖਣ ਵਿਚ ਦੋ ਪਹਾੜ ਸਨ। ਮਦੀਨੇ ਦੇ ਨਾਗਰਿਕ ਲਗਭਗ ਅੱਧੇ ਅਰਬੀ ਅਤੇ ਅੱਧੇ ਯਹੂਦੀ ਸਨ। ਅਰਬਾਂ ਦਾ ਧੰਦਾ ਪਸ਼ੂ ਪਾਲਣਾ, ਖੇਤੀ ਬਾੜੀ ਕਰਨਾ ਅਤੇ ਵਪਾਰ ਕਰਨਾ ਸੀ।ਯਹੂਦੀ ਖੇਤੀ ਬਾੜੀ, ਸੋਨੇ ਦਾ ਵਪਾਰ, ਮੋਤੀਆਂ ਦਾ ਵਪਾਰ ਅਤੇ ਚਮੜੇ ਦਾ ਵਪਾਰ ਕਰਦੇ ਸਨ। ਉਸ ਸਮੇਂ ਅਰਬਾਂ ਦੀ ਆਪਣੀ ਕੋਈ ਕਰੰਸੀ ਨਹੀਂ ਸੀ। ਮੱਕੇ ਅਤੇ ਮਦੀਨੇ ਵਿਚ ਈਰਾਨੀ ਅਤੇ ਰੂਮੀ ਸਿੱਕੇ ਚਲਦੇ ਸਨ। ਰੂਮੀ ਸਿੱਕਿਆਂ ਨੂੰ ਦੀਨਾਰ ਹਰ ਕੁਲੀ ਅਤੇ ਈਰਾਨੀ ਸਿੱਕਿਆਂ ਨੂੰ ਦੀਨਾਰ ਖ਼ੁਸਰਵੀ ਕਹਿੰਦੇ ਸਨ।

ਹਜ਼ਰਤ ਮੁਹੰਮਦ(ਸ.) ਦੀ ਊਠਨੀ ਜਦ ਮਦੀਨੇ ਵਿਚ ਦਾਖ਼ਿਲ ਹੋਈ ਤਾਂ ਇੱਥੋਂ ਦੇ ਲੋਕ ਆਪ ਦੇ ਸਵਾਗਤ ਲਈ ਤਿਆਰ ਸਨ। ਲੋਕ ਹਜ਼ਰਤ ਮੁਹੰਮਦ(ਸ.) ਦੀ ਊਠਣੀ ਦੀ ਰੱਸੀ ਫੜਣ ਲਈ ਦੋੜੇ। ਆਪ(ਸ.) ਨੇ ਕਿਹਾ ਕਿ ਇਸ ਨੂੰ ਛੱਡ ਦਿਉ। ਮੇਰੀ ਊਠਨੀ ਖ਼ੁਦ ਹੀ ਮੈਨੂੰ ਅਜਿਹੀ ਥਾਂ ਲੈ ਕੇ ਜਾਵੇਗੀ ਜਿੱਥੇ ਰੱਬ ਦੀ ਮਰਜ਼ੀ ਹੈ।ਊਠਣੀ ਚਲਦੀ ਰਹੀ। ਇੱਥੋਂ ਤੱਕ ਕਿ ਅਜਿਹੀ ਥਾਂ ਜਾਕੇ ਰੁਕੀ। ਜਿੱਥੇ ਕੋਈ ਮਕਾਨ ਨਹੀਂ ਸੀ। ਆਪ ਨੇ ਪੁੱਛਿਆ ਕਿ ਇਹ ਜ਼ਮੀਨ ਕਿਸ ਦੀ ਹੈ। ਅਸਅਦ ਬਿਨ ਜ਼ੱਰਾਹ ਨੇ ਕਿਹਾ ਕਿ ਇਹ ਜ਼ਮੀਨ ਦੋ ਛੋਟੇ ਯਤੀਮ ਬੱਚਿਆਂ ਦੀ ਹੈ ਜਿਹੜੇ ਮੇਰੀ ਨਿਗਰਾਨੀ ਵਿਚ ਹਨ ਮੈਂ ਉਨ੍ਹਾਂ ਦਾ ਸਰਪ੍ਰਸਤ ਹਾਂ। ਇਹ ਜ਼ਮੀਨ ਆਪ(ਸ.) ਦੀ ਸੇਵਾ ਵਿਚ ਹਾਜ਼ਿਰ ਹੈ। ਆਪ(ਸ.) ਇਸ ਵਿਚ ਘਰ ਅਤੇ ਮਸਜਿਦ ਬਣਾਉ। ਆਪ(ਸ.) ਨੇ ਉਹ ਜ਼ਮੀਨ ਖ਼ਰੀਦਣ ਦੀ ਜ਼ਿੱਦ ਕੀਤੀ ਤਾਂ ਅਸਅਦ ਬਿਨ ਜ਼ੱਰਾਹ ਨੇ ਉਸ ਦੀ ਕੀਮਤ ਸੱਤ ਦੀਨਾਰ ਦੱਸੀ। ਆਪ(ਸ.) ਨੇ ਕੁਝ ਹੋਰ ਰਕਮ ਜ਼ਿਆਦਾ ਦੇ ਕੇ ਇਸ ਜ਼ਮੀਨ ਨੂੰ ਖ਼ਰੀਦ ਲਿਆ।

ਅਗਲੇ ਦਿਨ ਹੀ ਹਜ਼ਰਤ ਮੁਹੰਮਦ(ਸ.) ਨੇ ਆਪਣੇ ਸਾਥੀਆਂ ਦੀ ਸਹਾਇਤਾ ਨਾਲ ਉਸ ਸਥਾਨ ਤੇ ਮਸਜਿਦ ਬਣਾਉਣੀ ਆਰੰਭ ਕਰ ਦਿੱਤੀ। ਇਹ ਮਦੀਨੇ ਦੀ ਪਹਿਲੀ ਮਸਜਿਦ ਸੀ।ਜਿਸ ਵਿਚ ਪੈਗ਼ੰਬਰ ਸਮੇਤ ਸਾਰੇ ਲੋਕ ਗਾਰਾ

ਬਣਾਉਂਦੇ, ਮਿੱਟੀ ਤੇ ਪੱਥਰ ਚੁੱਕ ਕੇ ਲਿਆਉਂਦੇ। ਇਸ ਮਸਜਿਦ ਦੀਆਂ ਦੀਵਾਰਾਂ ਪੱਥਰ ਦੀਆਂ ਸਨ ਅਤੇ ਛੱਤ ਨੂੰ ਖਜੂਰ ਦੇ ਪੱਤਿਆ ਅਤੇ ਤਣਿਆ ਨਾਲ ਢੱਕ ਦਿੱਤਾ। ਇਸ ਮਸਜਿਦ ਨੂੰ ਬਣਾਉਣ ਵਿਚ ਸੱਤ ਮਹੀਨੇ ਲੱਗੇ। ਇਸ ਦਾ ਕਿਬਲਾ (ਰੁੱਖ) ਵੀ ਬੈਤੁੱਲ ਮੁਕੱਦਸ ਸੀ ਕਿਉਂਕਿ ਉਸ ਸਮੇਂ ਕਾਅਬੇ ਵੱਲ ਮੂੰਹ ਕਰਕੇ ਨਮਾਜ਼ ਪੜ੍ਹਣ ਦਾ ਹੁਕਮ ਨਹੀਂ ਆਇਆ ਸੀ।

ਮਦੀਨੇ ਵਿਚ ਹਜ਼ਰਤ ਮੁਹੰਮਦ(ਸ.) ਜਿੱਥੇ ਆਪਣੇ ਊਠ ਤੋਂ ਉੱਤਰੇ, ਉਸ ਦੇ ਕਰੀਬ ਹਜ਼ਰਤ ਅਬੂ ਅੱਯੂਬ ਖ਼ਾਲਿਦ ਬਿਨ ਜ਼ੈਦ ਦਾ ਮਕਾਨ ਸੀ ਜਿਹੜੇ ਆਪਣੀ ਮਾਂ ਵੱਲੋਂ ਹਜ਼ਰਤ ਮੁਹੰਮਦ(ਸ.) ਦੇ ਰਿਸ਼ਤੇਦਾਰ ਸਨ। ਹਜ਼ਰਤ ਅਬੂ ਅੱਯੂਬ ਨੇ ਹਜ਼ਰਤ ਮੁਹੰਮਦ(ਸ.) ਨੂੰ ਆਪਣੇ ਘਰ ਰਹਿਣ ਦਾ ਸੱਦਾ ਦਿੱਤਾ। ਜਿਸ ਨੂੰ ਆਪ(ਸ.) ਨੇ ਮਨਜ਼ੂਰ ਨਾ ਕੀਤਾ ਪਰੰਤੂ ਉਨ੍ਹਾਂ ਦੇ ਵਾਰ ਵਾਰ ਜ਼ਿੱਦ ਕਰਨ ਤੇ ਆਪ(ਸ.) ਨੇ ਇਹ ਸ਼ਰਤ ਰੱਖੀ ਕਿ ਮੈਂ ਰਾਤ ਦੇ ਸਮੇਂ ਆਪ ਦੇ ਘਰ ਰਹਾਂਗਾ ਅਤੇ ਤੁਹਾਡੇ ਤੇ ਆਪਣੇ ਖਾਣੇ ਦਾ ਬੋਝ ਨਹੀਂ ਪਾਵਾਂਗਾ। ਜਦ ਅਬੂ ਅੱਯੂਬ ਨੇ ਵੇਖਿਆ ਕਿ ਹਜ਼ਰਤ ਮੁਹੰਮਦ(ਸ.) ਖਾਣਾ ਨਾ ਖਾਣ ਤੇ ਜ਼ਿੱਦ ਕਰ ਰਹੇ ਹਨ ਤਾਂ ਉਨ੍ਹਾਂ ਨੇ ਇਸ ਨੂੰ ਮਨਜ਼ੂਰ ਕਰ ਲਿਆ।

ਹਜ਼ਰਤ ਮੁਹੰਮਦ(ਸ.) ਲਗਭਗ ਸੱਤ ਮਹੀਨੇ ਅਬੂ ਅੱਯੂਬ ਅਨਸਾਰੀ ਦੇ ਘਰ ਰਹੇ। ਉਨ੍ਹਾਂ ਦਾ ਮਕਾਨ ਦੋ ਮੰਜ਼ਿਲਾ ਸੀ। ਦੀਵਾਰਾਂ ਕੱਚੀਆਂ ਸਨ ਅਤੇ ਛੱਤ ਖਜੂਰ ਦੇ ਪੱਤਿਆਂ ਦੀ ਸੀ। ਜੇਕਰ ਉੱਪਰ ਥੋੜਾ ਜਿਹਾ ਵੀ ਖੜਕਾ ਹੁੰਦਾ ਤਾਂ ਮਿੱਟੀ ਹੇਠਾਂ ਡਿੱਗਣ ਲੱਗਦੀ। ਇਸ ਲਈ ਹਜ਼ਰਤ ਅਬੂ ਅੱਯੂਬ ਨੇ ਉੱਪਰ ਦਾ ਹਿੱਸਾ ਹਜ਼ਰਤ ਮੁਹੰਮਦ(ਸ.) ਦੇ ਰਹਿਣ ਲਈ ਚੁਣਿਆ। ਪਰੰਤੂ ਹਜ਼ਰਤ ਮੁਹੰਮਦ(ਸ.) ਨੇ ਆਉਣ ਜਾਣ ਵਾਲਿਆ ਦੀ ਸਹੂਲਤ ਨੂੰ ਧਿਆਨ ਵਿਚ ਰੱਖਦਿਆਂ ਜ਼ਮੀਨੀ ਮੰਜ਼ਿਲ ਤੇ ਰਹਿਣਾ ਪਸੰਦ ਕੀਤਾ। ਹਜ਼ਰਤ ਅਬੂ ਅੱਯੂਬ ਦਾ ਪਰਿਵਾਰ ਉੱਪਰਲੀ ਮੰਜ਼ਿਲ ਤੇ ਰਹਿਣ ਲੱਗਾ। ਇਕ ਦਿਨ ਇਤਿਫ਼ਾਕ ਨਾਲ ਪਾਣੀ ਦਾ ਘੜਾ ਟੁੱਟ ਗਿਆ। ਛੱਤ ਮਾਮੂਲੀ ਜਿਹੀ ਸੀ। ਅੰਦੇਸ਼ਾ ਹੋਇਆ ਕਿ ਪਾਣੀ ਤਿਪਕ ਕੇ ਹੇਠਾਂ ਡਿੱਗੇਗਾ ਅਤੇ ਹਜ਼ਰਤ ਮੁਹੰਮਦ(ਸ.) ਨੂੰ ਤਕਲੀਫ਼ ਹੋਵੇਗੀ। ਘਰ ਵਿਚ ਉੱਪਰ ਲੈਣ ਵਾਸਤੇ ਇੱਕੋ ਕੱਪੜਾ ਸੀ। ਉਨ੍ਹਾਂ ਨੇ ਇਸ ਕੱਪੜੇ ਨੂੰ ਪਾਣੀ ਤੇ ਡੇਗ ਦਿੱਤਾ ਤਾਂ ਜੋ ਉਹ ਪਾਣੀ ਨੂੰ ਆਪਣੇ ਅੰਦਰ ਚੂਸ ਲਵੇ ਅਤੇ ਆਪ ਕੱਪੜੇ ਤੋਂ ਬਿਨਾ ਸੋਏ।

ਹਜ਼ਰਤ ਅਬੂ ਅੱਯੂਬ ਅਨਸਾਰੀ ਦੇ ਘਰ ਰਹਿੰਦਿਆਂ ਹੀ ਆਪ(ਸ.) ਨੇ ਹਜ਼ਰਤ ਜ਼ੈਦ ਬਿਨ ਹਾਰਸਾ ਅਤੇ ਅਬੂ ਰਾਫ਼ੇਅ ਨੂੰ ਦੋ ਊਠਣੀਆਂ ਅਤੇ ਪੰਜ ਸੋ ਦਿਰਹਮ ਦੇ ਕੇ ਮੱਕਾ ਭੇਜਿਆ ਤਾਂ ਜੋ ਉਹ ਆਪ(ਸ.) ਦੇ ਘਰ ਵਾਲਿਆਂ ਨੂੰ ਮੱਕੇ ਤੋਂ ਮਦੀਨੇ ਲੈ ਆਉਣ। ਹਜ਼ਰਤ ਮੁਹੰਮਦ(ਸ.) ਦੀਆਂ ਚਾਰ ਪੁੱਤਰੀਆਂ ਸਨ। ਹਜ਼ਰਤ ਉੱਮੇ ਕਲਸੂਮ, ਹਜ਼ਰਤ ਜ਼ੈਨਬ, ਹਜ਼ਰਤ ਰੁਕੱਯਾ ਅਤੇ ਹਜ਼ਰਤ ਫ਼ਾਤਿਮਾ। ਹਜ਼ਰਤ ਰੁਕੱਯਾ ਆਪਣੇ ਪਤੀ ਹਜ਼ਰਤ ਉਸਮਾਨ ਨਾਲ ਮਦੀਨੇ ਆ ਗਈ ਸੀ। ਬਾਕੀ ਤਿੰਨ ਧੀਆਂ ਮੱਕੇ ਵਿਚ ਹੀ ਸਨ। ਹਜ਼ਰਤ ਜ਼ੈਦ ਬਿਨ ਹਾਰਸਾ ਹਜ਼ਰਤ ਮੁਹੰਮਦ(ਸ.) ਦੀਆਂ ਦੋ ਧੀਆਂ ਹਜ਼ਰਤ ਉੱਮੇ ਕਲਸੂਮ ਅਤੇ ਹਜ਼ਰਤ ਫ਼ਾਤਿਮਾ ਅਤੇ ਆਪ(ਸ.) ਦੀ ਪਤਨੀ ਹਜ਼ਰਤ ਬੀਬੀ ਸੌਦਾ ਨੂੰ ਲੈ ਕੇ ਆ ਗਏ ਅਤੇ ਉਨਾਂ ਦੇ ਨਾਲ ਹਜ਼ਰਤ ਜ਼ੈਦ ਦੀ ਪਤਨੀ ਉੱਮੇ ਐਮਨ ਅਤੇ ਉਨ੍ਹਾਂ ਦੇ ਪੁੱਤਰ ਉਸਾਮਾ ਬਿਨ ਜ਼ੈਦ ਵੀ ਸਨ। ਜਦ ਕਿ ਹਜ਼ਰਤ ਜ਼ੈਨਬ ਨੂੰ ਉਸ ਦੇ ਪਤੀ ਨੇ ਆਉਣ ਨਾ ਦਿੱਤਾ। ਹਜ਼ਰਤ ਅਬੂਬਕਰ ਦੇ ਪੁੱਤਰ ਅਬਦੁੱਲਾਹ ਬਿਨ ਅਬੀਬਕਰ ਆਪਣੀ ਭੈਣ ਹਜ਼ਰਤ ਆਇਸ਼ਾ ਅਤੇ ਦੂਸਰੇ ਘਰ ਵਾਲਿਆਂ ਨੂੰ ਲੈ ਕੇ ਮਦੀਨੇ ਆ ਗਏ।

ਜਦ ਮਦੀਨੇ ਦੀ ਮਸਜਿਦ ਬਣ ਕੇ ਤਿਆਰ ਹੋ ਗਈ ਤਾਂ ਉਸ ਦੇ ਆਲੇ ਦੁਆਲੇ ਕਮਰੇ ਬਣਾਏ ਗਏ। ਇਹ ਕੰਮ ਮੁਕੰਮਲ ਹੋਣ ਤੇ ਆਪ(ਸ.) ਖ਼ਾਨਦਾਨ ਸਮੇਤ ਇਨ੍ਹਾਂ ਕਮਰਿਆਂ ਵਿਚ ਆਕੇ ਰਹਿਣ ਲੱਗੇ। ਮੱਕੇ ਨੂੰ ਛੱਡ ਕੇ ਮਦੀਨੇ ਆਉਣ ਵਾਲਿਆਂ ਵਿਚ ਅਜਿਹੇ ਵੀ ਸਨ ਜਿਨ੍ਹਾਂ ਕੋਲ ਰਹਿਣ ਅਤੇ ਸੋਣ ਲਈ ਥਾਂ ਨਹੀਂ ਸੀ। ਹਜ਼ਰਤ ਮੁਹੰਮਦ ਨੇ ਉਨ੍ਹਾਂ ਦੇ ਲਈ ਮਸਜਿਦ ਨਾਲ ਇਕ ਚਬੂਤਰਾ ਬਣਾ ਦਿੱਤਾ ਅਤੇ ਉਸ ਤੇ ਖਜੂਰ ਦੇ ਪੱਤਿਆਂ ਦੀ ਛੱਤ ਪਾ ਦਿੱਤੀ। ਇਸ ਚਬੂਤਰੇ ਤੇ ਰਹਿਣ ਵਾਲੇ ਇਸਲਾਮੀ ਇਤਿਹਾਸ ਵਿਚ ਅਸਹਾਬ-ਏ-ਸੁੱਫ਼ਾ ਦੇ ਨਾਂ ਨਾਲ ਪ੍ਰਸਿੱਧ ਹੋਏ। ਇਹ ਸੁੱਫ਼ਾ ਨਾ ਕੇਵਲ ਬੇਘਰਾਂ ਦੇ ਲਈ ਸੀ। ਸਗੋਂ ਉਹ ਇਸਲਾਮ ਦਾ ਪਹਿਲਾ ਮਦਰਸਾ ਸੀ। ਜਿੱਥੇ ਮੁਸਲਮਾਨਾਂ ਨੂੰ ਇਸਲਾਮੀ ਸਿੱਖਿਆਵਾਂ ਵੀ ਦਿੱਤੀਆਂ ਜਾਂਦੀਆਂ ਸਨ।

ਹਜ਼ਰਤ ਅਬੂਹੁਰੈਰਾ ਵੀ ਇਨ੍ਹਾਂ ਅਸਹਾਬ-ਏ-ਸੁੱਫ਼ਾ ਵਿਚੋਂ ਸਨ। ਉਹ ਬਿਆਨ ਕਰਦੇ ਹਨ ਕਿ ਮੈਂ ਸੱਤਰ ਅਸਹਾਬ-ਏ-ਸੁੱਫ਼ਾ ਨੂੰ ਅਜਿਹੀ ਹਾਲਤ ਵਿਚ ਵੇਖਿਆ ਹੈ ਕਿ ਇਨ੍ਹਾਂ ਵਿਚੋਂ ਕਿਸੇ ਕੋਲ ਲੰਬੀ ਚਾਦਰ ਨਹੀਂ ਸੀ। ਜਿਸ ਕੋਲ ਵੀ ਚਾਦਰ ਹੁੰਦੀ ਤਾਂ ਉਹ ਚਾਦਰ ਕਿਸੇ ਦੀਆਂ ਪਿੰਡਲੀਆਂ ਤੱਕ ਪਹੁੰਚਦੀ ਤੇ ਕਿਸੇ ਦੇ

ਗਿੱਟਿਆ ਤੱਕ। ਉਹ ਆਪਣੇ ਬੇਸਰੋ ਸਾਮਾਨੀ (ਕੱਪੜਿਆਂ ਦੀ ਘਾਟ) ਕਾਰਨ ਖੇਤੀਬਾੜੀ ਜਾਂ ਵਪਾਰ ਵੀ ਨਾ ਕਰ ਸਕਦੇ ਸਨ। ਇਨ੍ਹਾਂ ਵਿਚੋਂ ਕੁਝ ਲੋਕ ਜੰਗਲ ਵੱਲ ਚਲੇ ਜਾਂਦੇ ਅਤੇ ਉੱਥੋਂ ਲੱਕੜੀਆਂ ਲੈ ਆਉਂਦੇ। ਜਿਸ ਨੂੰ ਵੇਚ ਕੇ ਉਹ ਆਪਣਾ ਅਤੇ ਆਪਣੇ ਸਾਥੀਆਂ ਦੇ ਭੇਟ ਭਰਨ ਦਾ ਸਮਾਨ ਇਕੱਠਾ ਕਰਦੇ। ਕਦੇ ਕਿਸੇ ਮਾਲਦਾਰ ਮੁਸਲਮਾਨ ਵੱਲੋਂ ਖਾਣੇ ਦਾ ਇੰਤਜ਼ਾਮ ਹੋ ਜਾਂਦਾ। ਇਕ ਵਾਰ ਹਜ਼ਰਤ ਮੁਹੰਮਦ ਨੇ ਸੁੱਫ਼ਾ ਵਾਲਿਆਂ ਨੂੰ ਕਿਹਾ।

"ਐ ਅਹਿਲੇ ਸੁੱਫ਼ਾ, ਤੁਹਾਨੂੰ ਖ਼ੁਸ਼ ਖ਼ਬਰੀ ਹੋਵੇ, ਮੇਰੀ ਉੱਮਤ ਵਿਚ ਜਿਹੜਾ ਕੋਈ ਮੁਹਤਾਜੀ ਵਿਚ ਸਬਰ ਤੇ ਸ਼ੁਕਰ ਦੀ ਜ਼ਿੰਦਗੀ ਗੁਜ਼ਾਰੇਗਾ ਜਿਸ ਤਰਾਂ ਤੁਸੀਂ ਗੁਜ਼ਾਰ ਰਹੇ ਹੋ। ਉਹ ਜੰਨਤ ਵਿਚ ਮੇਰੇ ਨਾਲ ਹੋਵੇਗਾ।"

ਕਿਹਾ ਜਾਂਦਾ ਹੈ ਕਿ ਸੁੱਫ਼ਾ ਵਿਚ ਜਿਹੜੇ ਲੋਕ ਵੱਖ-ਵੱਖ ਸਮਿਆਂ ਵਿਚ ਰਹੇ ਉਨ੍ਹਾਂ ਦੀ ਗਿਣਤੀ ਲਗਭਗ ਚਾਰ ਸੌ ਸੀ। ਹਜ਼ਰਤ ਮੁਹੰਮਦ(ਸ.) ਨੇ ਆਪਣੇ ਚਾਚੇ ਦੇ ਪੁੱਤ ਹਜ਼ਰਤ ਅਲੀ ਨੂੰ ਆਪਣੇ ਨਾਲ ਰੱਖਿਆ ਅਤੇ ਉਸ ਨਾਲ ਇਹ ਸਮਝੌਤਾ ਤੈਅ ਕੀਤਾ ਗਿਆ। ਆਪ(ਸ.) ਨੇ ਕਿਹਾ ਕਿ ਐ ਅਲੀ, ਸਾਡੇ ਦੋਵਾਂ ਲਈ ਜ਼ਰੂਰੀ ਹੈ ਕਿ ਇਕ ਦਿਨ ਰੋਜ਼ੀ ਤੁਸੀਂ ਕਮਾਉ ਤੇ ਦੂਸਰੇ ਦਿਨ ਮੈਂ ਕਮਾਵਾਂ। ਹਜ਼ਰਤ ਅਲੀ ਨੇ ਕਿਹਾ ਕਿ ਐ ਅਲੱਾਹ ਦੇ ਰਸੂਲ(ਸ.) ਮਸਜਿਦ ਵਿਚ ਆਪ(ਸ.) ਦਾ ਰਹਿਣਾ ਬਹੁਤ ਜ਼ਰੂਰੀ ਹੈ ਤਾਂ ਜੋ ਆਪ(ਸ.) ਮਸਜਿਦ ਦਾ ਇੰਤਜ਼ਾਮ ਕਰ ਸਕੋਂ ਅਤੇ ਮੁਸਲਮਾਨਾਂ ਦੀਆਂ ਸਮੱਸਿਆਵਾਂ ਦਾ ਹੱਲ ਕੱਢ ਸਕੋਂ। ਹਜ਼ਰਤ ਮੁਹੰਮਦ(ਸ.) ਨੇ ਇਸ ਮਸ਼ਵਰੇ ਨੂੰ ਕਬੂਲ ਕਰ ਲਿਆ। ਉਸ ਸਮੇਂ ਮਦੀਨੇ ਦੇ ਇਕ ਮਾਲਦਾਰ ਆਦਮੀ ਦਾ ਮਕਾਨ ਬਣ ਰਿਹਾ ਸੀ। ਹਜ਼ਰਤ ਅਲੀ ਉਸ ਦੇ ਗਾਰੇ ਲਈ ਪਾਣੀ ਢੋਂਦੇ। ਮਕਾਨ ਅਤੇ ਖ਼ੂਹ ਵਿਚਕਾਰ ਇੰਨ੍ਹਾਂ ਫ਼ਾਸਲਾ ਸੀ ਕਿ ਅਲੀ ਸਵੇਰ ਤੋਂ ਸ਼ਾਮ ਤੱਕ ਸੋਲਾਂ ਡੋਲ ਪਾਣੀ ਲਿਆ ਸਕਦੇ ਸਨ।ਪਾਣੀ ਦੇ ਹਰ ਡੋਲ ਬਦਲੇ ਇਕ ਦਿਰਹਮ ਦੀ ਮਜ਼ਦੂਰੀ ਸੀ। ਹਜ਼ਰਤ ਅਲੀ ਦੀ ਦਿਨ ਭਰ ਦੀ ਮਜ਼ਦੂਰੀ ਸੋਲਾ ਦਿਰਹਮ ਹੁੰਦੀ ਸੀ। ਜਿਸ ਦਾ ਅੱਧ ਭਾਵ ਅੱਠ ਦਿਰਹਮ ਹਜ਼ਰਤ ਅਲੀ ਹਜ਼ਰਤ ਮੁਹੰਮਦ(ਸ.) ਨੂੰ ਦੇ ਦਿੰਦੇ ਸਨ। ਦੋਵੇਂ ਲੰਮਾਂ ਸਮਾਂ ਅੱਠ ਅੱਠ ਦਿਰਹਮ ਤੇ ਜ਼ਿੰਦਗੀ ਗੁਜ਼ਾਰਦੇ ਰਹੇ।

ਮੱਕੇ ਦੇ ਮੁਸਲਮਾਨ ਆਪਣੇ ਘਰ ਅਤੇ ਮਾਲ ਛੱਡ ਕੇ ਮਦੀਨੇ ਪਹੁੰਚੇ ਸਨ। ਹਜ਼ਰਤ ਮੁਹੰਮਦ(ਸ.) ਨੇ ਮਦੀਨੇ ਦੇ ਮੁਸਲਮਾਨਾਂ (ਅਨਸਾਰ) ਨੂੰ ਕਿਹਾ ਕਿ ਇਕ

ਅਨਸਾਰੀ ਆਪਣੇ ਇਕ ਮੁਹਾਜਿਰ ਭਰਾ ਨੂੰ ਆਪਣਾ ਭਰਾ ਬਣਾ ਲਏ। ਉਹ ਦੋਵੇਂ ਇਕ ਘਰ ਵਿਚ ਇਕੱਠੇ ਰਹਿਣ। ਦੋਵੇਂ ਮਿਲ ਕੇ ਕੰਮ ਕਾਜ ਕਰਨ। ਜਦ ਮੱਕੇ ਦੇ ਮੁਸਲਮਾਨ ਖ਼ੁਦ ਆਪਣਾ ਇੰਤਜ਼ਾਮ ਕਰ ਲੈਣਗੇ ਤਾਂ ਉਹ ਅਲੱਗ ਹੋ ਜਾਣਗੇ। ਅਨਸਾਰ ਨੇ ਖ਼ੁਸ਼ੀ ਖ਼ੁਸ਼ੀ ਇਸ ਨੂੰ ਕਬੂਲ ਕਰ ਲਿਆ। ਇਹ ਭਾਈਚਾਰਾ ਮਦੀਨੇ ਆਉਣ ਦੇ ਪੰਜਵੇਂ ਮਹੀਨੇ ਕਰਵਾਇਆ ਗਿਆ। ਇਸ ਦਾ ਮਕਸਦ ਮੱਕੇ ਦੇ ਮੁਸਲਮਾਨ ਜਿਹੜੇ ਆਪਣੇ ਘਰ ਬਾਰ ਛੱਡ ਕੇ ਆਏ ਸਨ ਉਹ ਬੇਘਰ ਸਨ ਉਨ੍ਹਾਂ ਨੂੰ ਸਹਾਰੇ ਵਜੋਂ ਉਦੋਂ ਤੱਕ ਮਦੀਨੇ ਵਾਲੇ ਆਪਣੇ ਨਾਲ ਰੱਖਣਗੇ ਜਦ ਤੱਕ ਮੱਕੇ ਵਾਲਿਆਂ ਦੇ ਆਪਣੇ ਘਰ ਬਾਰ ਨਹੀਂ ਬਣ ਜਾਂਦੇ। ਇਸ ਕੰਮ ਨੂੰ ਹਜ਼ਰਤ ਮੁਹੰਮਦ(ਸ.)ਨੇ ਇਸ ਤਰਾਂ ਕੀਤਾ ਕਿ ਮੱਕੇ ਦੇ ਮੁਸਲਮਾਨ ਨੂੰ ਮਦੀਨੇ ਦੇ ਉਸ ਮੁਸਲਮਾਨ ਨਾਲ ਜੋੜਦਿਆਂ ਇਹ ਧਿਆਨ ਵਿਚ ਰੱਖਿਆ ਕਿ ਜਿਸ ਦੀ ਸੋਚ ਵਿਚਾਰ ਅਤੇ ਵਿਹਾਰ ਆਪਸ ਵਿਚ ਮਿਲਦਾ ਜੁਲਦਾ ਹੋਵੇ ਉਸ ਨਾਲ ਉਸਦਾ ਭਾਈਚਾਰਕ ਸਮਝੌਤਾ ਕਰਵਾ ਦਿੱਤਾ ਗਿਆ। ਉਸ ਤੋਂ ਬਾਅਦ ਉਹ ਦੋਵੇਂ ਭਰਾ ਭਰਾ ਬਣ ਗਏ। ਇਹ ਨਾ ਸਿਰਫ਼ ਘਰ ਅਤੇ ਜਾਇਦਾਦ ਵਿਚ ਹਿੱਸੇਦਾਰ ਬਣ ਜਾਂਦੇ ਸਗੋਂ ਮਰਨ ਵਾਲੇ ਨੂੰ ਆਪਣੇ ਭਰਾ ਦੀ ਵਿਰਾਸਤ ਵਿਚੋਂ ਹਿੱਸਾ ਮਿਲਦਾ। ਇਸ ਤਰ੍ਹਾਂ 186 ਮੁਹਾਜਿਰੀਨ ਅਤੇ ਅਨਸਾਰ ਵਿਚਕਾਰ ਭਾਈਚਾਰਕ ਸਮਝੌਤਾ ਕਰਵਾਇਆ ਗਿਆ। ਜਿਸ ਨੂੰ ਮਦੀਨੇ ਵਾਲਿਆਂ ਨੇ ਝੱਟ ਕਬੂਲ ਕਰ ਲਿਆ। ਮੱਕੇ ਵਾਲੇ ਉਨ੍ਹਾਂ ਦੇ ਘਰਾਂ ਵਿਚ ਰਹਿਣ ਲੱਗੇ। ਅਨਸਾਰੀ ਭਰਾਵਾਂ ਨੇ ਆਪਣੇ ਮਕਾਨ, ਬਾਗ਼, ਜ਼ਮੀਨ ਅਤੇ ਹਰੇਕ ਚੀਜ਼ ਵਿਚ ਹਿੱਸਾ ਵੰਡ ਕੇ ਮੱਕੇ ਦੇ ਮੁਸਲਮਾਨਾਂ ਨੂੰ ਦਿੱਤਾ।

ਸਾਅਦ ਬਿਨ ਰਬੀਅ ਇਕ ਮਾਲਦਾਰ ਅਨਸਾਰੀ ਸਨ।ਅਬਦੁੱਰ ਰਹਿਮਾਨ ਬਿਨ ਔਫ਼ ਉਨ੍ਹਾਂ ਦੇ ਭਰਾ ਹੋਏ। ਉਹ ਅਬਦੁੱਰ ਰਹਿਮਾਨ ਬਿਨ ਔਫ਼ ਨੂੰ ਆਪਣੇ ਘਰ ਲੈ ਕੇ ਗਏ ਅਤੇ ਆਪਣਾ ਸਾਰਾ ਸਮਾਨ ਅਤੇ ਮਾਲ ਪੇਸ਼ ਕਰਕੇ ਕਿਹਾ ਕਿ ਇਨ੍ਹਾਂ ਵਿਚੋਂ ਅੱਧਾ ਲੈ ਲਵੋ। ਇਹ ਵੀ ਕਿਹਾ ਕਿ ਮੇਰੀਆਂ ਦੋ ਪਤਨੀਆਂ ਹਨ। ਇਨ੍ਹਾਂ ਵਿਚੋਂ ਜਿਸ ਨੂੰ ਪਸੰਦ ਕਰੋ ਮੈਂ ਉਸ ਨੂੰ ਤਲਾਕ ਦੇ ਦਿਆਂਗਾ। ਤੁਸੀਂ ਉਸ ਨਾਲ ਨਿਕਾਹ ਕਰ ਲਵੋ। ਅਬਦੁੱਰ ਰਹਿਮਾਨ ਬਿਨ ਔਫ਼ ਨੇ ਕਿਹਾ ਕਿ ਤੁਸੀਂ ਮੈਨੂੰ ਬਸ ਬਾਜ਼ਾਰ ਦਾ ਰਸਤਾ ਦੱਸ ਦਿਉ। ਉਹ ਬਨੀ ਕੀਨਕਾ ਦੇ ਬਾਜ਼ਾਰ ਵਿਚ ਗਏ। ਘੀ ਅਤੇ ਪਨੀਰ ਦਾ ਕਾਰੋਬਾਰ ਕੀਤਾ। ਉਨ੍ਹਾਂ ਦੇ ਕਾਰੋਬਾਰ ਵਿਚ ਇੰਨ੍ਹੀ ਬਰਕਤ ਹੋਈ

ਕਿ ਉਨ੍ਹਾਂ ਦਾ ਵਪਾਰਕ ਸਮਾਨ ਸੱਤ ਸੋ ਊਠਾਂ ਤੇ ਲੱਦ ਕੇ ਜਾਂਦਾ ਸੀ। ਇਕ ਦਿਨ ਉਹ ਹਜ਼ਰਤ ਮੁਹੰਮਦ ਕੋਲ ਆਏ ਤਾਂ ਕੱਪੜਿਆਂ ਵਿੱਚੋਂ ਖ਼ੁਸ਼ਬੂ ਆ ਰਹੀ ਸੀ ਆਪ(ਸ.) ਨੇ ਪੁੱਛਿਆ ਕਿ ਖ਼ੁਸ਼ਬੂ ਕਿਵੇਂ ਤਾਂ ਉਨ੍ਹਾਂ ਦੱਸਿਆ ਕਿ ਮੈਂ ਮਦੀਨੇ ਦੀ ਇਕ ਔਰਤ ਨਾਲ ਨਿਕਾਹ ਕਰ ਲਿਆ ਹੈ।ਆਪ(ਸ.) ਨੇ ਉਨ੍ਹਾਂ ਨੂੰ ਕਿਹਾ ਕਿ ਵਲੀਮਾ ਕਰ ਦੇਣਾ।

ਇਹ ਅਨਸਾਰ ਅਤੇ ਮੁਹਾਜਿਰੀਨ ਵਿਚਕਾਰ ਸੰਪਤੀ ਵਿਚ ਭਾਈਚਾਰਕ ਸਮਝੌਤਾ ਬਾਅਦ ਵਿਚ ਖ਼ਤਮ ਕਰ ਦਿੱਤਾ ਗਿਆ। ਕਿਉਂਕਿ ਮੁਹਾਜਿਰੀਨ ਨੇ ਸਖ਼ਤ ਮਿਹਨਤ ਕਰਕੇ ਆਪਣੇ ਘਰ ਬਾਰ ਬਣਾ ਲਏ ਸਨ। ਹਜ਼ਰਤ ਅਨਸ ਕਹਿੰਦੇ ਹਨ ਕਿ ਹਰ ਅਨਸਾਰੀ ਆਪਣੇ ਮਾਲ ਤੇ ਜਾਇਦਾਦ ਤੇ ਆਪਣੇ ਮੁਹਾਜਿਰ ਭਰਾ ਦਾ ਆਪਣੇ ਤੋਂ ਵੱਧ ਹੱਕ ਸਮਝਦੇ ਸਨ। ਅਨਸਾਰ ਦੇ ਇਸ ਚੰਗੇ ਵਿਵਹਾਰ ਨੂੰ ਵੇਖ ਕੇ ਮੱਕੇ ਦੇ ਮੁਹਾਜਿਰੀਨ ਨੇ ਅੱਲਾਹ ਦੇ ਰਸੂਲ(ਸ.) ਨੂੰ ਕਿਹਾ ਕਿ ਐ ਅੱਲਾਹ ਦੇ ਰਸੂਲ(ਸ.) ਅਸੀਂ ਜਿਸ ਕੌਮ ਕੋਲ ਆਏ ਹਾਂ। ਇਨ੍ਹਾਂ ਤੋਂ ਵੱਧ ਕੇ ਅਸੀਂ ਕਿਸੇ ਨੂੰ ਤੰਗੀ ਵਿਚ ਮਦਦਗਾਰ ਅਤੇ ਖੁੱਲਦਿਲੀ ਨਾਲ ਖ਼ਰਚ ਕਰਨ ਵਾਲਾ ਨਹੀਂ ਵੇਖਿਆ। ਸਾਨੂੰ ਡਰ ਹੈ ਕਿ ਕਿਤੇ ਸਾਰਾ ਸਵਾਬ ਇਨ੍ਹਾਂ ਨੂੰ ਹੀ ਨਾ ਮਿਲ ਜਾਵੇ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਕਿ ਤੁਸੀਂ ਉਨ੍ਹਾਂ ਦੀ ਪ੍ਰਸੰਸਾ ਕਰੋ ਅਤੇ ਉਨ੍ਹਾਂ ਲਈ ਦੁਆ ਕਰੋ। ਸ਼ੁਰੂ ਸ਼ੁਰੂ ਵਿਚ ਇਸ ਭਾਈਚਾਰੇ ਦਾ ਸਮਝੌਤਾ ਵਿਰਾਸਤ ਵਿਚ ਹੱਕ ਵੀ ਸੀ। ਪਰੰਤੂ ਬਾਅਦ ਵਿਚ ਇਸ ਨੂੰ ਰੱਦ ਕਰ ਦਿੱਤਾ ਗਿਆ। ਇਸ ਸਮਝੌਤੇ ਦਾ ਪ੍ਰਭਾਵ ਇਹ ਪਿਆ ਕਿ ਮੁਹਾਜਿਰੀਨ ਅਤੇ ਅਨਸਾਰ ਭਰਾਵਾਂ ਵਾਂਗ ਰਹਿਣ ਲੱਗੇ। ਜਿੰਨ੍ਹਾਂ ਮੁਹਾਜਿਰੀਨ ਅਤੇ ਅਨਸਾਰ ਵਿਚਕਾਰ ਸਮਝੌਤਾ ਹੋਇਆ ਸੀ। ਉਨ੍ਹਾਂ ਵਿਚੋਂ ਕੁਝ ਨਾਂ ਇਸ ਤਰ੍ਹਾਂ ਹਨ।

| **ਮੁਹਾਜਿਰੀਨ** | **ਅਨਸਾਰ** |
|---|---|
| 1.ਹਜ਼ਰਤ ਅਬੂਬਕਰ ਬਿਨ ਕਹਾਫ਼ਾ (ਰਜ਼ੀ.) | 1. ਖ਼ਾਰਜਾ ਬਿਨ ਜ਼ੈਦ ਰਜ਼ੀ. |
| 2. ਉਮਰ ਬਿਨ ਖ਼ੱਤਾਬ (ਰਜ਼ੀ.) | 2. ਉਤਬਾਨ ਬਿਨ ਮਾਲਿਕ (ਰਜ਼ੀ.) |
| 3. ਅਬੂਉਬੈਦਾ (ਰਜ਼ੀ.) | 3. ਸਅਦ ਬਿਨ ਮੁਆਜ਼ (ਰਜ਼ੀ.) |
| 4. ਉਸਮਾਨ ਬਿਨ ਅੱਫ਼ਾਨ(ਰਜ਼ੀ.) | 4. ਔਸ ਬਿਨ ਸਾਬਿਤ(ਰਜ਼ੀ.) |
| 5 ਤਲਹਾ ਬਿਨ ਉਬੈਦੁੱਲਾਹ (ਰਜ਼ੀ.) | 5. ਕਾਅਬ ਬਿਨ ਮਾਲਿਕ (ਰਜ਼ੀ.) |

6. ਬਿਲਾਲ ਹਬਸ਼ੀ (ਰਜ਼ੀ.) 6. ਅਬੂਰਵੀਹਾ ਅਬਦੁੱਲਾਹ (ਰਜ਼ੀ.)
7. ਅਬੂਜ਼ਰ ਗੱਫ਼ਾਰੀ (ਰਜ਼ੀ.) 7. ਮੰਜ਼ਰ ਬਿਨ ਉਮਰ (ਰਜ਼ੀ.)
8. ਸਲਮਾਨ ਫ਼ਾਰਸੀ(ਰਜ਼ੀ.) 8. ਅਬੁਲ ਦਰਦਾ ਅਵੈਮਰ(ਰਜ਼ੀ.)
9. ਮੁਸਅਬ ਬਿਨ ਉਮੈਰ(ਰਜ਼ੀ.) 9.ਅਬੂਅੱਯੂਬ ਖ਼ਾਲਿਦ ਬਿਨ ਜ਼ੈਦ (ਰਜ਼ੀ.)
10. ਅਬਦੁੱਰ ਰਹਿਮਾਨ ਬਿਨ ਔਫ਼(ਰਜ਼ੀ.) 10.ਸਅਦ ਬਿਨ ਰਬੀਅ (ਰਜ਼ੀ.)

ਹਜ਼ਰਤ ਅਬੂਹੁਰੈਰਾ ਤੋਂ ਰਵਾਇਤ ਹੈ ਕਿ ਅਨਸਾਰ ਨੇ ਹਜ਼ਰਤ ਮੁਹੰਮਦ(ਸ.) ਨੂੰ ਕਿਹਾ ਕਿ ਮਦੀਨੇ ਵਿਚ ਸਾਡੇ ਜਿਹੜੇ ਖਜੂਰ ਦੇ ਬਾਗ਼ ਹਨ। ਉਨ੍ਹਾਂ ਨੂੰ ਸਾਡੇ ਅਤੇ ਸਾਡੇ ਮੁਹਾਜਿਰੀਨ ਭਰਾਵਾਂ ਵਿਚਕਾਰ ਵੰਡ ਦਿਉ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਕਿ ਮੁਹਾਜਿਰਾਂ ਨੂੰ ਬਾਗ਼ਬਾਨੀ ਦਾ ਤਜਰਬਾ ਨਹੀਂ। ਕੀ ਤੁਸੀਂ ਅਜਿਹਾ ਕਰੋਗੇ ਕਿ ਤੁਸੀਂ ਬਾਗ਼ਬਾਨੀ ਕਰੋ ਅਤੇ ਅਸੀਂ ਪੈਦਾਵਾਰ ਵਿਚ ਬਰਾਬਰ ਦੇ ਸ਼ਰੀਕ ਰਹੀਏ। ਅਨਸਾਰ ਨੇ ਕਿਹਾ ਕਿ ਅਸੀਂ ਸੁਣਿਆ ਅਤੇ ਕਬੂਲ ਕੀਤਾ।

ਹਜ਼ਰਤ ਅਨਸ ਕਹਿੰਦੇ ਹਨ ਕਿ ਅਨਸਾਰ ਦਾ ਇਹ ਤਰੀਕਾ ਸੀ ਕਿ ਫ਼ਸਲ ਦੇ ਦੋ ਹਿੱਸੇ ਕਰਦੇ ਅਤੇ ਮੁਹਾਜਿਰਾਂ ਨੂੰ ਕਹਿੰਦੇ ਕਿ ਜਿਹੜਾ ਹਿੱਸਾ ਤੁਹਾਨੂੰ ਪਸੰਦ ਹੈ ਉਹ ਲੈ ਲਉ। ਮੁਹਾਜਿਰੀਨ ਵੱਧ ਵਾਲਾ ਹਿੱਸਾ ਲੈ ਲੈਂਦੇ ਅਤੇ ਅਨਸਾਰ ਘੱਟ ਵਾਲਾ। ਇਹ ਸਿਲਸਿਲਾ ਖ਼ੈਬਰ ਦੀ ਫ਼ਤਹਿ ਤੱਕ ਚਲਦਾ ਰਿਹਾ ਫਿਰ ਜਦ ਖ਼ੈਬਰ ਫ਼ਤਹਿ ਹੋ ਗਿਆ ਤਾਂ ਮੁਸਲਮਾਨਾਂ ਨੂੰ ਖ਼ੈਬਰ ਦੇ ਬਾਗ਼ ਮਿਲੇ ਉਸ ਵੇਲੇ ਅੱਲਾਹ ਦੇ ਰਸੂਲ(ਸ.) ਨੇ ਅਨਸਾਰ ਨੂੰ ਕਿਹਾ ਕਿ ਸਾਡਾ ਹੱਕ ਜਿਹੜਾ ਤੁਹਾਡੇ ਜ਼ਿੰਮੇਂ ਸੀ ਉਹ ਤੁਸੀਂ ਅਦਾ ਕਰ ਦਿੱਤਾ। ਹੁਣ ਜੇਕਰ ਤੁਸੀਂ ਚਾਹੋਂ ਤਾਂ ਤੁਹਾਡੀ ਖ਼ੁਸ਼ੀ ਲਈ ਤੁਹਾਨੂੰ ਖ਼ੈਬਰ ਵਿਚੋਂ ਹਿੱਸਾ ਦੇ ਦਿੱਤਾ ਜਾਵੇ। ਅਨਸਾਰ ਨੇ ਕਿਹਾ ਕਿ ਅੱਲਾਹ ਦੇ ਰਸੂਲ(ਸ.) ਸਾਡੇ ਉੱਪਰ ਆਪ ਦੀਆਂ ਕੁਝ ਸ਼ਰਤਾਂ ਹਨ ਅਤੇ ਤੁਹਾਡੇ ਉੱਪਰ ਵੀ ਸਾਡੀ ਇਕ ਸ਼ਰਤ ਹੈ ਉਹ ਇਹ ਹੈ ਕਿ ਸਾਡੇ ਲਈ ਜੰਨਤ ਹੋਵੇ। ਆਪ(ਸ.) ਨੇ ਜੋ ਕੁਝ ਕਿਹਾ ਅਸੀਂ ਉਹ ਕਰ ਦਿੱਤਾ ਤਾਂ ਹੁਣ ਸਾਡੀ ਵੀ ਸ਼ਰਤ ਪੂਰੀ ਹੋਵੇ। ਆਪ(ਸ.) ਨੇ ਫ਼ਰਮਾਇਆ ਕਿ ਉਹ ਤੁਹਾਡੇ ਲਈ ਹੀ ਹੈ।

ਰਵਾਇਤ ਤੋਂ ਪਤਾ ਚਲਦਾ ਹੈ ਕਿ ਹਜ਼ਰਤ ਮੁਹੰਮਦ(ਸ.) ਨੇ ਇਹ ਭਾਈਚਾਰਕ ਸਮਝੌਤਾ ਦੋ ਵਾਰ ਕਰਵਾਇਆ ਸੀ। ਪਹਿਲਾ ਮੱਕੇ ਵਿਚ ਤੇ ਦੂਜਾ

ਮਦੀਨੇ ਵਿਚ। ਮੱਕੇ ਵਿਚ ਜਿਹੜੇ ਲੋਕਾਂ ਨੇ ਇਸਲਾਮ ਕਬੂਲ ਕੀਤਾ। ਇਨ੍ਹਾਂ ਵਿਚੋਂ ਕੁਝ ਵਿਅਕਤੀ ਅਜਿਹੇ ਵੀ ਸਨ ਜਿਹੜੇ ਆਪਣੇ ਘਰ ਪਰਿਵਾਰ ਤੋਂ ਵੱਖ ਹੋ ਗਏ ਸਨ। ਇਸ ਲਈ ਲੋੜ ਇਹ ਪਈ ਕਿ ਉਨ੍ਹਾਂ ਦਾ ਇੰਤਜ਼ਾਮ ਕਰ ਦਿੱਤਾ ਜਾਵੇ। ਇਸ ਲਈ ਆਪ(ਸ.) ਨੇ ਮੱਕੇ ਵਿਚ ਅਜਿਹੇ ਲੋਕਾਂ ਦਾ ਭਾਈਚਾਰਕ ਸਮਝੌਤਾ ਉਨ੍ਹਾਂ ਨਾਲ ਕਰਵਾ ਦਿੱਤਾ ਜਿਹੜੇ ਇਸਲਾਮ ਕਬੂਲ ਕਰਨ ਤੋਂ ਬਾਅਦ ਵੀ ਆਪਣੇ ਪਰੀਵਾਰ ਨਾਲ ਜੁੜੇ ਹੋਏ ਸਨ।

ਇਸ ਭਾਈਚਾਰਕ ਸਮਝੌਤੇ ਦਾ ਪ੍ਰਭਾਵ ਕੇਵਲ ਇਸ ਹੱਦ ਤੱਕ ਹੀ ਨਹੀਂ ਪਿਆ ਕਿ ਕੁਝ ਬੇਘਰ ਲੋਕਾਂ ਦੇ ਰੋਜ਼ੀ ਰੋਟੀ ਦੇ ਮਸਲੇ ਨੂੰ ਹੱਲ ਕਰ ਦਿੱਤਾ ਗਿਆ। ਸਗੋਂ ਇਸ ਦਾ ਅਸਲ ਪ੍ਰਭਾਵ ਇਹ ਪਿਆ ਕਿ ਇਸਲਾਮ ਵਿਚ ਅਸਲ ਸਬੰਧ ਦੀਨ ਦਾ ਸਬੰਧ ਹੈ। ਛੋਟਾ, ਵੱਡਾ, ਅਮੀਰ, ਗ਼ਰੀਬ, ਘਰ ਵਾਲਾ ਅਤੇ ਬੇਘਰ ਸਭ ਰੱਬ ਦੀ ਨਜ਼ਰ ਵਿਚ ਬਰਾਬਰ ਹਨ। ਸਾਰੇ ਜ਼ਾਤੀ ਅਤੇ ਸਮਾਜੀ ਮਤਭੇਦ ਛੱਡ ਕੇ ਦੀਨ ਲਈ ਇਕ ਹੋ ਜਾਣਾ ਚਾਹੀਦਾ ਹੈ।

## ਮਦੀਨੇ ਦਾ ਅਹਿਦ ਨਾਮਾ

ਮਦੀਨੇ ਵਿਚ ਦੋ ਅਰਬੀ ਕਬੀਲੇ ਔਸ ਅਤੇ ਖ਼ਿਜ਼ਰਜ ਆਬਾਦ ਸਨ ਇਨ੍ਹਾਂ ਤੋਂ ਇਲਾਵਾ ਕੁਝ ਯਹੂਦੀ ਕਬੀਲੇ ਵੀ ਆਬਾਦ ਸਨ। ਯਹੂਦੀ ਭਾਵੇਂ ਕਿ ਘੱਟ ਗਿਣਤੀ ਵਿਚ ਸਨ ਪਰੰਤੂ ਅਰਬਾਂ ਦੇ ਮੁਕਾਬਲੇ ਇਲਮ, ਕਾਰੋਬਾਰ ਤੇ ਧੰਨ ਦੌਲਤ ਵਿਚ ਅਰਬਾਂ ਨਾਲੋਂ ਅੱਗੇ ਸਨ।

ਯਹੂਦੀਆਂ ਵਿਚੋਂ ਬਹੁਤ ਥੋੜੇ ਲੋਕ ਹਜ਼ਰਤ ਮੁਹੰਮਦ ਦੀ ਨਬੁੱਵਤ ਤੇ ਈਮਾਨ ਲਿਆਏ ਸਨ। ਉਨ੍ਹਾਂ ਦੀ ਜ਼ਿਆਦਾ ਗਿਣਤੀ ਤਾਂ ਹਜ਼ਰਤ ਮੁਹੰਮਦ(ਸ.) ਦੇ ਵਿਰੁੱਧ ਹੀ ਰਹੀ। ਯਹੂਦੀਆਂ ਦਾ ਵਿਚਾਰ ਸੀ ਕਿ ਪੈਗ਼ੰਬਰ ਕੇਵਲ ਯਹੂਦੀਆਂ ਦੇ ਘਰਾਣੇ ਵਿਚ ਹੀ ਪੈਦਾ ਹੁੰਦੇ ਹਨ ਜਦ ਕਿ ਹਜ਼ਰਤ ਮੁਹੰਮਦ(ਸ.) ਹਜ਼ਰਤ ਇਸਮਾਈਲ(ਅਲੈ.) ਦੇ ਘਰਾਣੇ ਵਿਚੋਂ ਪੈਦਾ ਹੋਏ ਹਨ। ਇਸ ਲਈ ਹਜ਼ਰਤ ਮੁਹੰਮਦ(ਸ.) ਦਾ ਵਿਚਾਰ ਸੀ ਕਿ ਜੇਕਰ ਉਹ ਇਸਲਾਮ ਵਿਚ ਸ਼ਾਮਿਲ ਨਹੀਂ ਹੁੰਦੇ ਤਾਂ ਘੱਟੋ ਘੱਟ ਉਹ ਮੁਸਲਮਾਨਾਂ ਦੇ ਦੁਸ਼ਮਣਾਂ ਨਾਲ ਵੀ ਨਾ ਮਿਲਣ ਅਤੇ ਦੋਵੇਂ ਧਿਰਾਂ

ਸ਼ਾਂਤੀ ਨਾਲ ਮਦੀਨੇ ਅੰਦਰ ਨਿਵਾਸ ਕਰਨ। ਇਸ ਮਕਸਦ ਦੀ ਪੂਰਤੀ ਲਈ ਆਪ(ਸ.) ਨੇ ਉਨ੍ਹਾਂ ਨਾਲ ਮੁਆਹਿਦਾ ਕੀਤਾ। ਮਦੀਨੇ ਦੇ ਯਹੂਦੀਆਂ ਨਾਲ ਇਹ ਮੁਆਹਿਦਾ ਹਿਜਰਤ ਦੇ ਪੰਜਵੇਂ ਮਹੀਨੇ ਕੀਤਾ ਗਿਆ। ਇਸ ਨੂੰ ਸਹੀਫ਼ਾ ਵੀ ਕਿਹਾ ਜਾਂਦਾ ਸੀ। ਜਿਸ ਦਾ ਸਾਰ ਅੰਸ਼ ਹੇਠ ਲਿਖੇ ਕੀਤਾ ਗਿਆ ਹੈ।

**ਬਿਸਮਿੱਲਾ ਹਿੱਰਾਹਮਾ ਨਿਰੱਰਾਹੀਮ**

ਇਹ ਲਿਖਤੀ ਅਹਿਦ ਨਾਮਾ ਹੈ ਮੁਹੰਮਦ ਨਬੀ ਉੱਮੀ ਵੱਲੋਂ, ਕੁਰੈਸ਼ ਤੇ ਮਦੀਨੇ ਦੇ ਮੁਸਲਮਾਨਾਂ ਅਤੇ ਯਹੂਦੀਆਂ ਵਿਚਕਾਰ ਜਿਹੜੇ ਮੁਸਲਮਾਨਾਂ ਦੇ ਅਧੀਨ ਹੋਣ। ਅਤੇ ਉਨ੍ਹਾਂ ਨਾਲ ਸਮਝੌਤਾ ਕਰਨਾ ਚਾਹੁਣ। ਹਰ ਸ਼ਾਮਿਲ ਵਿਅਕਤੀ ਆਪਣੇ ਆਪਣੇ ਧਰਮ ਤੇ ਰਹਿ ਕੇ ਇਨ੍ਹਾਂ ਗੱਲਾਂ ਦਾ ਪਾਬੰਦ ਰਹੇਗਾ।

**1**.ਜੇਕਰ ਕੋਈ ਵਿਅਕਤੀ ਕਿਸੇ ਦਾ ਖ਼ੂਨ ਕਰ ਦੇਵੇ ਉਸ ਸਬੰਧੀ ਪੁਰਾਣਿਆਂ ਸਮਿਆਂ ਤੋਂ ਜਿਹੜੇ ਇਨਸਾਫ਼ ਦੇ ਕਾਨੂੰਨ ਚਲਦੇ ਆ ਰਹੇ ਹਨ। ਉਸੇ ਤਰਾਂ ਕਾਇਮ ਰਹਿਣਗੇ।

**2**.ਹਰ ਤਬਕੇ ਨੂੰ ਇਨਸਾਫ਼ ਦੇ ਨਾਲ ਆਪਣੀ ਜਮਾਤ ਦਾ ਹਰਜਾਨਾ ਦੇਣਾ ਪਵੇਗਾ। ਭਾਵ ਜਿਸ ਕਬੀਲੇ ਦਾ ਕੈਦੀ ਹੋਵੇਗਾ ਉਸ ਕੈਦੀ ਦੇ ਛੁਡਾਉਣ ਦੇ ਲਈ ਹਰਜਾਨਾ ਅਦਾ ਕਰਨਾ ਪਵੇਗਾ। ਇਹ ਉਸੇ ਕਬੀਲੇ ਜ਼ਿੰਮੇ ਹੋਵੇਗਾ।

**3**.ਜ਼ੁਲਮ ਅਤੇ ਕਿਸੇ ਤਰਾਂ ਦੀ ਸਰਕਸੀ ਕਰਨ ਤੇ ਸਭ ਧਿਰਾਂ ਇੱਕੋ ਫ਼ੈਸਲਾ ਕਰਨਗੀਆਂ ਭਾਵੇਂ ਕਿ ਉਹ ਕਿਸੇ ਦਾ ਪੁੱਤਰ ਹੀ ਕਿਉਂ ਨਾ ਹੋਵੇ।

**4**.ਕੋਈ ਮੁਸਲਮਾਨ ਕਿਸੇ ਦੂਜੇ ਮੁਸਲਮਾਨ ਦਾ ਕਿਸੇ ਗ਼ੈਰ ਮੁਸਲਿਮ ਦੇ ਕਤਲ ਦਾ ਮਦਦਗਾਰ ਨਹੀਂ ਹੋਵੇਗਾ।ਨਾ ਕੋਈ ਗ਼ੈਰ ਮੁਸਲਿਮ ਕਿਸੇ ਮੁਸਲਮਾਨ ਦੇ ਮੁਕਾਬਲੇ ਵਿਚ ਗ਼ੈਰ ਮੁਸਲਿਮ ਦੀ ਮਦਦ ਕਰੇਗਾ।

**5**.ਜਿਹੜੇ ਯਹੂਦੀ ਮੁਸਲਮਾਨਾਂ ਦੇ ਅਧੀਨ ਰਹਿਣਗੇ ਉਨ੍ਹਾਂ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਮੁਸਲਮਾਨਾਂ ਦੀ ਹੋਵੇਗੀ। ਉਨ੍ਹਾਂ ਤੇ ਕਿਸੇ ਕਿਸਮ ਦਾ ਜ਼ੁਲਮ ਨਹੀਂ ਹੋਣ ਦਿੱਤਾ ਜਾਵੇਗਾ ਅਤੇ ਨਾ ਹੀ ਉਨ੍ਹਾਂ ਦੇ ਮੁਕਾਬਲੇ ਦੁਸ਼ਮਣ ਦੀ ਮਦਦ ਕੀਤੀ ਜਾਵੇਗੀ।

**6**.ਕਿਸੇ ਗ਼ੈਰ ਮੁਸਲਿਮ ਨੂੰ ਇਹ ਹੱਕ ਨਹੀਂ ਹੋਵਗਾ ਕਿ ਮੁਸਲਮਾਨਾਂ ਦੇ

ਮੁਕਾਬਲੇ ਵਿਚ ਕਿਸੇ ਦੁਸ਼ਮਣ (ਕੁਰੈਸ਼) ਦੇ ਕਿਸੇ ਵਿਅਕਤੀ ਨੂੰ ਪਨਾਹ ਦੇਣ। ਜਾਂ ਦੁਸ਼ਮਣ ਅਤੇ ਮੁਸਲਮਾਨਾਂ ਵਿਚਕਾਰ ਰੁਕਾਵਟ ਬਣਨ।

**7**.ਜੰਗ ਦੇ ਸਮੇਂ ਯਹੂਦੀਆਂ ਨੂੰ ਜਾਨ ਤੇ ਮਾਲ ਨਾਲ ਮੁਸਲਮਾਨਾਂ ਦਾ ਸਾਥ ਦੇਣਾ ਪਵੇਗਾ। ਮੁਸਲਮਾਨਾਂ ਖ਼ਿਲਾਫ਼ ਮਦਦ ਦੀ ਆਗਿਆ ਨਹੀਂ ਹੋਵਗੀ।

**8**.ਪੈਗ਼ੰਬਰ ਹਜ਼ਰਤ ਮੁਹੰਮਦ(ਸ.) ਦਾ ਕੋਈ ਦੁਸ਼ਮਣ ਜੇਕਰ ਮਦੀਨੇ ਤੇ ਹਮਲਾ ਕਰੇ ਤਾਂ ਯਹੂਦੀਆਂ ਨੂੰ ਪੈਗ਼ੰਬਰ ਹਜ਼ਰਤ ਮੁਹੰਮਦ(ਸ.) ਦੀ ਮਦਦ ਕਰਨੀ ਲਾਜ਼ਮੀਂ ਹੋਵੇਗੀ।

**9**.ਜਿਹੜੇ ਕਬੀਲੇ ਇਸ ਅਹਿਦ ਵਿਚ ਸ਼ਾਮਿਲ ਹਨ ਉਨ੍ਹਾਂ ਵਿਚੋਂ ਜੇਕਰ ਕੋਈ ਕਬੀਲਾ ਇਸ ਅਹਿਦ ਦੇ ਖ਼ਿਲਾਫ਼ ਹੁੰਦਾ ਹੈ ਅਤੇ ਉਹ ਵੱਖ ਹੋਣਾ ਚਾਹੇ ਤਾਂ ਪੈਗ਼ੰਬਰ ਹਜ਼ਰਤ ਮੁਹੰਮਦ(ਸ.) ਦੀ ਆਗਿਆ ਤੋਂ ਬਿਨਾਂ ਵੱਖ ਨਹੀਂ ਹੋ ਸਕਦਾ।

**10**.ਕਿਸੇ ਫ਼ਸਾਦੀ ਦੀ ਮਦਦ ਜਾਂ ਉਸ ਨੂੰ ਠਿਕਾਣਾਂ ਦੇਣ ਦੀ ਆਗਿਆ ਨਹੀਂ ਹੋਵੇਗੀ ਅਤੇ ਜਿਹੜਾ ਵਿਅਕਤੀ ਕਿਸੇ ਨਵੀਂ ਗੱਲ ਕੱਢਣ ਵਾਲੇ ਦੀ ਮਦਦ ਕਰੇਗਾ ਜਾਂ ਉਸ ਨੂੰ ਮਦਦ ਦੇਵੇਗਾ ਤਾਂ ਉਸ ਤੇ ਅੱਲਾਹ ਦੀ ਲਾਅਨਤ ਹੋਵੇਗੀ।

**11**.ਮੁਸਲਮਾਨ ਜੇਕਰ ਕਿਸੇ ਦੂਸਰੇ ਫ਼ਿਰਕੇ ਨਾਲ ਸੁਲਾਹ ਕਰਨੀ ਚਾਹੁਣਗੇ ਤਾਂ ਇਸ ਵਿਚ ਯਹੂਦੀਆਂ ਨੂੰ ਵੀ ਸ਼ਾਮਿਲ ਹੋਣਾ ਪਵੇਗਾ।

**12**.ਜਿਹੜਾ ਕੋਈ ਕਿਸੇ ਮੁਸਲਮਾਨ ਨੂੰ ਕਤਲ ਕਰੇ ਤੇ ਸ਼ਹਾਦਤ ਮੌਜੂਦ ਹੋਵੇ ਤਾਂ ਕਿੱਸਾਸ (ਬਦਲਾ) ਲਿਆ ਜਾਵੇਗਾ। ਛੁੱਟ ਇਸ ਦੇ ਕਿ ਕਤਲ ਹੋਣ ਵਾਲੇ ਦੇ ਘਰ ਵਾਲੇ ਹਰਜਾਣਾ ਲੈਣ ਤੇ ਰਾਜ਼ੀ ਹੋ ਜਾਣ।

**13**.ਜਦ ਵੀ ਕਿਸੇ ਮਸਲੇ ਵਿਚ ਝਗੜਾ ਜਾਂ ਇਖ਼ਤਲਾਫ਼ ਹੋਵੇ ਤਾਂ ਪੈਗ਼ੰਬਰ ਹਜ਼ਰਤ ਮੁਹੰਮਦ(ਸ.) ਵੱਲ ਧਿਆਨ ਕੀਤਾ ਜਾਵੇਗਾ।

ਪੈਗ਼ੰਬਰ ਹਜ਼ਰਤ ਮੁਹੰਮਦ(ਸ.) ਨੇ ਜਿਨ੍ਹਾਂ ਕਬੀਲਿਆਂ ਵਿਚਕਾਰ ਇਹ ਸਮਝੌਤਾ ਕੀਤਾ ਉਨ੍ਹਾਂ ਵਿਚੋਂ ਤਿੰਨ ਵੱਡੇ ਕਬੀਲੇ ਯਹੂਦੀਆਂ ਦੇ ਸਨ। ਜਿਹੜੇ ਮਦੀਨੇ ਅਤੇ ਮਦੀਨੇ ਤੋਂ ਬਾਹਰ ਫੈਲੇ ਹੋਏ ਸਨ। ਇਨ੍ਹਾਂ ਦੇ ਨਾਂ ਇਸ ਪ੍ਰਕਾਰ ਸਨ ਬਨੂਕੀਨਕਾ, ਬਨੂਨਜ਼ੀਰ, ਬਨੂਕਰੀਜ਼ਾ। ਇਨ੍ਹਾਂ ਤਿੰਨਾਂ ਕਬੀਲਿਆਂ ਨੇ ਬਾਅਦ ਵਿਚ

ਸਮਝੌਤਾ ਤੋੜ ਲਿਆ। ਇਹੀ ਨਹੀਂ ਸਗੋਂ ਮੁਸਲਮਾਨਾਂ ਦੇ ਖ਼ਿਲਾਫ਼ ਸਾਜ਼ਿਸ਼ਾਂ ਕੀਤੀਆਂ ਅਤੇ ਦੁਸ਼ਮਣਾਂ ਦਾ ਸਾਥ ਦਿੱਤਾ। ਇਸ ਤਰਾਂ ਛੇਤੀ ਹੀ ਇਹ ਸਮਝੌਤਾ ਖ਼ਤਮ ਹੋ ਗਿਆ।

## ਮੁਹਾਜਿਰੀਨ ਦੇ ਦਸਤੇ

ਅੱਲਾਹ ਦੇ ਰਸੂਲ(ਸ.) ਨੇ ਮਦੀਨੇ ਪਹੁੰਚ ਕੇ ਜਿਹੜੇ ਕੰਮ ਕੀਤੇ ਉਨ੍ਹਾਂ ਵਿਚੋਂ ਇਕ ਇਹ ਵੀ ਸੀ ਕਿ ਆਪ(ਸ.) ਨੇ ਛੋਟੇ ਛੋਟੇ ਗਰੁੱਪ ਮੱਕੇ ਦੇ ਰਸਤਿਆਂ ਵੱਲ ਭੇਜਣੇ ਸ਼ੁਰੂ ਕਰ ਦਿੱਤੇ। ਇਨ੍ਹਾਂ ਗਰੁੱਪਾਂ ਵਿਚ ਕੇਵਲ ਮੁਹਾਜਿਰ ਹੀ ਹੁੰਦੇ ਸਨ। ਇਨ੍ਹਾਂ ਗਰੁੱਪਾਂ ਦਾ ਮਕਸਦ ਮੱਕੇ ਦੇ ਲੋਕਾਂ ਸਬੰਧੀ ਜਾਣਕਾਰੀ ਰੱਖਣਾ ਸੀ। ਕਿਉਂਕਿ ਡਰ ਇਹ ਸੀ ਕਿ ਹਿਜਰਤ ਦੇ ਬਾਅਦ ਮੱਕੇ ਦੇ ਲੋਕ ਮਦੀਨੇ ਤੇ ਹਮਲਾ ਕਰ ਸਕਦੇ ਸੀ। ਦੂਜਾ ਮਕਸਦ ਕੁਰੈਸ਼ ਦੇ ਕਾਫ਼ਲਿਆਂ ਨੂੰ ਰੋਕਣਾ ਸੀ ਅਤੇ ਉਨ੍ਹਾਂ ਦੇ ਹੌਸਲੇ ਤੋੜਣਾ ਸੀ। ਦੂਜੇ ਸ਼ਬਦਾਂ ਵਿਚ ਇਹ ਕਿ ਕੁਰੈਸ਼ ਤੇ ਆਪਣਾ ਦਬਾਅ ਪਾ ਕੇ ਰੱਖਣਾ ਸੀ ਅਤੇ ਇਸਲਾਮੀ ਤਾਕਤ ਦਾ ਪ੍ਰਗਟਾਵਾ ਕਰਨਾ ਸੀ ਤਾਂ ਜੋ ਉਹ ਮਦੀਨੇ ਦੇ ਖ਼ਿਲਾਫ਼ ਜੰਗੀ ਕਾਰਵਾਈ ਨਾ ਕਰਨ।

ਹਿਜਰਤ ਦੇ ਲੱਗਭਗ ਸੱਤ ਮਹੀਨੇ ਬਾਅਦ ਆਪ(ਸ.) ਨੇ ਇਕ ਗਰੁੱਪ ਭੇਜਿਆ। ਉਸ ਦੇ ਸਰਦਾਰ ਹਜ਼ਰਤ ਹਮਜ਼ਾ ਸਨ। ਇਸ ਵਿਚ ਕੁੱਲ ਤੀਹ ਵਿਅਕਤੀ ਸਨ। ਇਹ ਲੋਕ ਸੈਫ਼ੁੱਲ ਬਹਿਰ ਤੱਕ ਭੇਜੇ ਗਏ ਸਨ ਤਾਂ ਜੋ ਉਨ੍ਹਾਂ ਤਿੰਨ ਸੋ ਸਵਾਰਾਂ ਦਾ ਪਿੱਛਾ ਹੋ ਸਕੇ ਜਿਹੜੇ ਸ਼ਾਮ ਤੋਂ ਮੱਕੇ ਜਾ ਰਹੇ ਸਨ। ਸੈਫ਼ੁੱਲ ਬਹਿਰ ਤੇ ਦੋਵਾਂ ਦਾ ਟਾਕਰਾ ਹੋਇਆ ਪਰੰਤੂ ਹਜ਼ਰਤ ਹਮਜ਼ਾ ਬਿਨਾਂ ਲੜੇ ਮਦੀਨੇ ਵਾਪਸ ਆ ਗਏ।

ਉਸ ਤੋਂ ਬਾਅਦ ਸ਼ੱਵਾਲ ਮਹੀਨਾ ਇਕ ਹਿਜਰੀ ਨੂੰ 60 ਮਹਾਜਿਰਾਂ ਦਾ ਇਕ ਦਸਤਾ ਮੁਸਲਮਾਨਾਂ ਨੇ ਭੇਜਿਆ। ਉਸ ਦੇ ਅਮੀਰ ਅਬਦੁੱਲਾਹ ਬਿਨ ਹਾਰਿਸ ਸਨ। ਰਾਬਿਗ਼ ਦੇ ਸਥਾਨ ਤੇ 200 ਸਵਾਰਾਂ ਨਾਲ ਟਾਕਰਾ ਹੋਇਆ ਪਰੰਤੂ ਲੜਾਈ ਦੀ ਲੋੜ ਨਾ ਪਈ ਤੇ ਮੁਸਲਮਾਨ ਆਪਣੀ ਮੌਜੂਦਗੀ ਅਤੇ ਵੱਧ ਰਹੀ ਤਾਕਤ ਦਾ ਮੁਜ਼ਾਹਰਾ ਕਰਦੇ ਹੋਏ ਮਦੀਨੇ ਵਾਪਸ ਆ ਗਏ।

ਸਫ਼ਰ ਮਹੀਨਾ ਦੋ ਹਿਜਰੀ ਨੂੰ 60 ਮੁਹਾਜਿਰਾਂ ਦਾ ਇਕ ਦਸਤਾ ਚੱਲਿਆ

ਜਿਸ ਵਿਚ ਹਜ਼ਰਤ ਮੁਹੰਮਦ(ਸ.) ਵੀ ਸ਼ਾਮਿਲ ਸਨ। ਆਪ(ਸ.) ਨੇ ਸਾਅਦ ਬਿਨ ਅਬਾਦਾ ਅਨਸਾਰੀ ਨੂੰ ਮਦੀਨੇ ਵਿਚ ਆਪਣੀ ਥਾਂ ਨਿਯੁਕਤ ਕੀਤਾ ਅਤੇ ਚਲਦੇ ਹੋਏ ਅਬਵਾ ਦੇ ਸਥਾਨ ਤੇ ਪਹੁੰਚ ਗਏ। ਉੱਥੇ ਪਤਾ ਚੱਲਿਆ ਕਿ ਕੁਰੈਸ਼ ਦਾ ਕਾਫ਼ਲਾ ਉੱਥੋਂ ਲੰਘ ਗਿਆ ਹੈ। ਉੱਥੋਂ ਦੇ ਕਬੀਲੇ ਬਨੂਜ਼ਮਰਾ ਨਾਲ ਆਪ(ਸ.) ਨੇ ਇਹ ਸਮਝੌਤਾ ਕੀਤਾ ਕਿ ਉਹ ਨਾ ਤਾਂ ਮੁਸਲਮਾਨਾਂ ਨਾਲ ਜੰਗ ਕਰਨਗੇ ਤੇ ਨਾ ਹੀ ਮੁਸਲਮਾਨਾਂ ਖ਼ਿਲਾਫ਼ ਦੁਸ਼ਮਣਾਂ ਦੀ ਮਦਦ ਕਰਨਗੇ।15 ਦਿਨ ਬਾਅਦ ਕਿਸੇ ਲੜਾਈ ਤੋਂ ਬਿਨਾਂ ਆਪ (ਸ.) ਮਦੀਨੇ ਵਾਪਸ ਆ ਗਏ।

ਇਸ ਤਰਾਂ ਦੇ ਕਾਫ਼ਲੇ ਭੇਜਣ ਦਾ ਅਸਲ ਮਕਸਦ ਸੀ ਕਿ ਮੱਕੇ ਦੇ ਲੋਕਾਂ ਤੇ ਦਬਦਬਾ ਬਣਾ ਕੇ ਰੱਖਿਆ ਜਾਵੇ ਤਾਂ ਜੋ ਉਹ ਮਦੀਨੇ ਤੇ ਹਮਲਾ ਕਰਨ ਦਾ ਹੌਸਲਾ ਨਾ ਕਰਨ। ਦੂਜਾ ਕਾਰਨ ਇਹ ਵੀ ਸੀ ਕਿ ਹਜ਼ਰਤ ਮੁਹੰਮਦ(ਸ.) ਜਿਹੜੇ ਜਿਹੜੇ ਇਲਾਕੇ ਵਿਚੋਂ ਦੀ ਗੁਜ਼ਰਦੇ। ਉੱਥੋਂ ਦੇ ਕਬੀਲੇ ਦੇ ਸਰਦਾਰਾਂ ਨਾਲ ਇਹ ਸਮਝੌਤਾ ਕਰ ਲੈਂਦੇ ਕਿ ਜੇਕਰ ਮੱਕੇ ਦੇ ਲੋਕ ਮਦੀਨੇ ਤੇ ਹਮਲਾ ਕਰਨ ਤਾਂ ਉਸ ਇਲਾਕੇ ਵਾਲੇ ਮੱਕੇ ਵਾਲਿਆਂ ਦਾ ਸਾਥ ਨਾ ਦੇਣ ਅਤੇ ਨਾ ਹੀ ਮਦੀਨੇ ਵਾਲੇ ਉਨ੍ਹਾਂ ਨੂੰ ਆਪਣਾ ਸਾਥ ਦੇਣ ਲਈ ਮਜਬੂਰ ਕਰਨਗੇ। ਹਾਂ ਜੇਕਰ ਉਹ ਕਬੀਲੇ ਵਾਲੇ ਖ਼ੁਦ ਮੁਸਲਮਾਨਾਂ ਦਾ ਸਾਥ ਦੇਣ ਲਈ ਤਿਆਰ ਹੋ ਜਾਣ ਤਾਂ ਉਹ ਉਨ੍ਹਾਂ ਤੇ ਨਿਰਭਰ ਹੈ। ਇਸ ਤਰਾਂ ਹਜ਼ਰਤ ਮੁਹੰਮਦ ਨੇ ਕਈ ਕਬੀਲਿਆਂ ਨਾਲ ਸ਼ਾਂਤੀ ਪੂਰਵਕ ਸਮਝੌਤੇ ਕੀਤੇ। ਇਨ੍ਹਾਂ ਵਿਚੋਂ ਕੁਝ ਆਪ(ਸ.) ਦਾ ਸਾਥ ਦੇਣ ਲਈ ਤਿਆਰ ਹੋ ਗਏ। ਜਿਹੜੇ ਆਪ(ਸ.) ਦਾ ਸਾਥ ਦੇਣ ਲਈ ਤਿਆਰ ਨਾ ਹੋਏ ਉਨ੍ਹਾਂ ਨੂੰ ਇਸ ਗੱਲ ਤੇ ਰਜ਼ਾਮੰਦ ਕਰ ਲਿਆ ਕਿ ਜੇਕਰ ਉਹ ਮੁਸਲਮਾਨਾਂ ਦਾ ਸਾਥ ਦੇਣ ਲਈ ਤਿਆਰ ਨਹੀਂ ਤਾਂ ਉਹ ਮੁਸਲਮਾਨਾਂ ਦੇ ਦੁਸ਼ਮਣਾਂ ਦਾ ਸਾਥ ਵੀ ਨਹੀਂ ਦੇਣਗੇ। ਦੋ ਹਿਜਰੀ ਜਮਾਦਿਲ ਊਲਾ ਦੇ ਮਹੀਨੇ ਹਜ਼ਰਤ ਮੁਹੰਮਦ(ਸ.) ਨੇ 200 ਮੁਹਾਜਿਰੀਨ ਦੀ ਇਕ ਜਮਾਤ ਤਿਆਰ ਕੀਤੀ। ਅਤੇ ਉਨ੍ਹਾਂ ਨੂੰ ਲੈ ਕੇ ਅਸੀਰਾ ਦੇ ਸਥਾਨ ਵੱਲ ਚਲੇ ਗਏ। ਜਿੱਥੋਂ ਦੀ ਕੁਰੈਸ਼ ਦਾ ਕਾਫ਼ਲਾ ਲੰਘਣਾ ਸੀ। ਇਸ ਸਫ਼ਰ ਵਿਚ ਆਪ(ਸ.) ਕੋਲ ਕੇਵਲ 30 ਊਠ ਸਨ ਅਤੇ ਮੁਸਲਮਾਨ ਵਾਰੀ ਵਾਰੀ ਉਨ੍ਹਾਂ ਤੇ ਸਵਾਰ ਹੁੰਦੇ ਸਨ। ਉੱਥੇ ਆਪ(ਸ.) ਨੇ ਬਨੂਮਦਲਜ ਨਾਲ ਸਮਝੌਤਾ ਕੀਤਾ। ਇਸ ਸਮਝੌਤੇ ਦਾ ਮਕਸਦ ਇਹ ਸੀ ਕਿ ਜੇਕਰ ਹਮਲਾ ਹੋਇਆ ਤਾਂ ਹਮਲੇ ਸਮੇਂ ਮੁਸਲਮਾਨ ਬਨੂਮਦਲਜ ਦਾ ਸਾਥ ਦੇਣਗੇ

ਅਤੇ ਬਨੂਮਦਲਜ ਮੁਸਲਮਾਨਾਂ ਦਾ ਸਾਥ ਦੇਣਗੇ। ਉਸ ਤੋਂ ਬਾਅਦ ਆਪ(ਸ.) ਮਦੀਨੇ ਵਾਪਸ ਆ ਗਏ।

ਇਸ ਸਫ਼ਰ ਤੋਂ ਦਸ ਦਿਨ ਬਾਅਦ ਇਕ ਘਟਣਾ ਵਾਪਰੀ ਕਿ ਕੁਰਜ਼ ਬਿਨ ਜਾਬਿਰ ਫ਼ਾਹਰੀ ਨੇ ਮਦੀਨੇ ਦੀ ਚਰਾਗਾਹ ਤੇ ਰਾਤ ਦੇ ਸਮੇਂ ਛਾਪਾ ਮਾਰਿਆ ਅਤੇ ਬਹੁਤ ਸਾਰੀਆਂ ਬੱਕਰੀਆਂ ਅਤੇ ਊਠ ਲੈ ਕੇ ਦੌੜ ਗਿਆ। ਖ਼ਬਰ ਸੁਣਦਿਆਂ ਹੀ ਹਜ਼ਰਤ ਮੁਹੰਮਦ(ਸ.) ਨੇ ਆਪਣੇ ਸਾਥੀਆਂ ਨਾਲ ਉਸ ਦਾ ਪਿੱਛਾ ਕੀਤਾ ਅਤੇ ਸਫ਼ਵਾਨ ਦੇ ਸਥਾਨ ਤੱਕ ਗਏ। ਪਰੰਤੂ ਕੁਰਜ਼ ਬਿਨ ਜਾਬਿਰ ਉੱਥੋਂ ਜਾ ਚੁੱਕਾ ਸੀ। ਆਪ ਸਫ਼ਵਾਨ ਦੇ ਸਥਾਨ ਤੋਂ ਵਾਪਸ ਆ ਗਏ।

ਇਹ ਕੁਰੈਸ਼ ਵੱਲੋਂ ਪਹਿਲਾ ਸਿੱਧਾ ਹਮਲਾ ਸੀ। ਜਿਹੜਾ ਬਦਰ ਦੇ ਸਥਾਨ ਦੇ ਨੇੜੇ ਵਾਪਰਿਆ। ਇਸ ਲਈ ਇਸ ਨੂੰ ਗ਼ਜ਼ਵਾਏ ਬਦਰੇ ਊਲਾ ਵੀ ਕਿਹਾ ਜਾਂਦਾ ਹੈ। ਇਸ ਮੁਹਿਮ ਤੇ ਜਾਂਦੇ ਹੋਏ ਆਪ(ਸ.) ਨੇ ਹਜ਼ਰਤ ਜ਼ੈਦ ਬਿਨ ਹਾਰਸਾ ਨੂੰ ਮਦੀਨੇ ਦੀ ਜ਼ਿੰਮੇਵਾਰੀ ਸੌਂਪੀ ਸੀ।

ਕੁਰਜ਼ ਬਿਨ ਜਾਬਿਰ ਕੁਰੈਸ਼ ਦੇ ਮੱਕੇ ਦੇ ਸਰਦਾਰਾਂ ਵਿਚੋਂ ਸੀ। ਜਿਸ ਨੂੰ ਹਮਲੇ ਤੋਂ ਬਾਅਦ ਆਪਣੀ ਗਲਤੀ ਦਾ ਅਹਿਸਾਸ ਹੋਇਆ। ਇਸਲਾਮ ਦੀ ਸੱਚਾਈ ਉਨ੍ਹਾਂ ਨੂੰ ਸਮਝ ਆ ਗਈ ਅਤੇ ਮਦੀਨੇ ਆ ਕੇ ਇਸਲਾਮ ਕਬੂਲ ਕਰ ਲਿਆ। ਉਸ ਤੋਂ ਬਾਅਦ ਉਨ੍ਹਾਂ ਨੇ ਪੂਰੀ ਜ਼ਿੰਦਗੀ ਇਸਲਾਮ ਦੀ ਸੇਵਾ ਕੀਤੀ। ਕਈ ਜੰਗਾਂ ਸਮੇਂ ਸਿਪਾਹ ਸਾਲਾਰ ਵੀ ਬਣਾਏ ਗਏ। ਮੱਕੇ ਦੀ ਜਿੱਤ ਸਮੇਂ ਉਹ ਸ਼ਹੀਦ ਹੋ ਗਏ ਸਨ।

ਹਿਜਰੀ ਰਜਬ ਦੇ ਮਹੀਨੇ ਆਪ(ਸ.) ਨੇ ਨੌ ਵਿਅਕਤੀਆਂ ਨੂੰ ਨਖ਼ਲਾ ਦੇ ਸਥਾਨ ਵੱਲ ਭੇਜਿਆ। ਜਿਸ ਦਾ ਅਮੀਰ ਅਬਦੁੱਲਾਹ ਬਿਨ ਹਜਸ਼ ਸੀ। ਆਪ ਨੇ ਅਬਦੁੱਲਾਹ ਬਿਨ ਹਜਸ਼ ਨੂੰ ਇਕ ਬੰਦ ਲਿਖਤੀ ਪੱਤਰ ਦਿੱਤਾ ਅਤੇ ਕਿਹਾ ਕਿ ਦੋ ਦਿਨ ਚਲਦੇ ਰਹੋ। ਜਦ ਦੋ ਦਿਨ ਗੁਜ਼ਰ ਜਾਣ ਤਾਂ ਪੱਤਰ ਨੂੰ ਖੋਲ ਕੇ ਵੇਖਣਾ ਉਸ ਵਿਚ ਲਿਖਿਆ ਸੀ ਕਿ ਜਦ ਤੁਸੀਂ ਲਿਖਤ ਨੂੰ ਖੋਲ ਕੇ ਵੇਖੋ ਤਾਂ ਚਲਦੇ ਰਹੋ ਇੱਥੋ ਤੱਕ ਕਿ ਮੱਕਾ ਅਤੇ ਤਾਇਫ਼ ਦੇ ਵਿਚਕਾਰ ਪਹੁੰਚ ਜਾਵੋ ਅਤੇ ਕੁਰੈਸ਼ ਤੇ ਪੂਰੀ ਪੂਰੀ ਨਜ਼ਰ ਰੱਖੋ ਅਤੇ ਸਾਨੂੰ ਉਨ੍ਹਾਂ ਦੀ ਖ਼ਬਰ ਦਿੰਦੇ ਰਹੋ। ਉਨ੍ਹਾਂ ਨੇ ਲਿਖਤ ਪੜ੍ਹਕੇ ਕਿਹਾ ਕਿ ਅਸੀਂ ਸੁਣਿਆ ਅਤੇ ਅਮਲ ਕੀਤਾ। ਭਾਵੇਂ ਅੱਗੇ ਜਾਣਾ ਖ਼ਤਰਨਾਕ ਸੀ ਕਿਉਂਕਿ

ਉਹ ਕੁਰੈਸ਼ ਦਾ ਇਲਾਕਾ ਸੀ ਅਤੇ ਉਨ੍ਹਾਂ ਨਾਲ ਝਗੜੇ ਦਾ ਡਰ ਸੀ। ਫਿਰ ਵੀ ਹੁਕਮ ਅਨੁਸਾਰ ਉਹ ਆਪਣੇ ਸਾਥੀਆਂ ਨੂੰ ਲੈ ਕੇ ਅੱਗੇ ਵਧੇ। ਇੱਥੋਂ ਤੱਕ ਕਿ ਨਖ਼ਲਾ ਵਿਚ ਪਹੁੰਚ ਗਏ। ਉਸ ਸਮੇਂ ਕੁਰੈਸ਼ ਦਾ ਵਪਾਰਕ ਕਾਫ਼ਲਾ ਮੁਲਕ ਸ਼ਾਮ ਤੋਂ ਵਾਪਸ ਮੱਕੇ ਜਾ ਰਿਹਾ ਸੀ। ਮੁਸਲਿਮ ਜਮਾਤ ਦੇ ਇਕ ਵਿਅਕਤੀ ਨੇ ਕੁਰੈਸ਼ ਦੇ ਸਰਦਾਰ ਉਮਰੋ ਬਿਨ ਅਲ ਹਜ਼ਰਮੀ ਦੇ ਤੀਰ ਮਾਰਿਆ ਅਤੇ ਉਹ ਮਰ ਗਿਆ। ਉਸ ਤੋਂ ਬਾਅਦ ਕਾਫ਼ਲੇ ਵਾਲੇ ਘਬਰਾ ਕੇ ਭੱਜ ਗਏ। ਇਬਨੇ ਇਸਹਾਕ ਲਿਖਦੇ ਹਨ ਕਿ ਜਦ ਮੁਸਲਮਾਨਾਂ ਦਾ ਇਹ ਕਾਫ਼ਲਾ ਦੁਬਾਰਾ ਮਦੀਨੇ ਗਿਆ ਅਤੇ ਅੱਲਾਹ ਦੇ ਰਸੂਲ(ਸ.) ਨੂੰ ਸਾਰੀ ਗੱਲ ਦੱਸੀ ਤਾਂ ਉਹ ਸਖ਼ਤ ਨਾਰਾਜ਼ ਹੋਏ ਅਤੇ ਕਿਹਾ ਕਿ ਮੈਂ ਤੁਹਾਨੂੰ ਇਸ ਲਈ ਮੱਕੇ ਵੱਲ ਨਹੀਂ ਭੇਜਿਆ ਸੀ ਕਿ ਤੁਸੀਂ ਪਵਿੱਤਰ ਮਹੀਨਿਆਂ ਵਿਚ ਕਤਲ ਕਰੋ। ਅਤੇ ਕੁਰੈਸ਼ ਨਾਲ ਜੰਗ ਛੇੜ ਦਿਉ।

ਅੱਲਾਹ ਦੇ ਰਸੂਲ(ਸ.) ਨੇ ਇਕ ਦਸਤਾ ਅਬਦੁੱਲਾਹ ਬਿਨ ਔਫ਼ ਦੀ ਨਿਗਰਾਨੀ ਵਿਚ ਭੇਜਿਆ। ਇਹ ਲੋਕ ਦੁਮਾਤੁੱਲ ਜੁਨਦਲ ਦੇ ਸਥਾਨ ਤੱਕ ਪਹੁੰਚੇ। ਤਿੰਨ ਦਿਨ ਤੱਕ ਇਸਲਾਮ ਦੀ ਦਾਅਵਤ ਦਿੰਦੇ ਰਹੇ। ਤੀਜੇ ਦਿਨ ਇਕ ਈਸਾਈ ਨੇ ਇਸਲਾਮ ਕਬੂਲ ਕੀਤਾ।

ਅੱਲਾਹ ਦੇ ਰਸੂਲ(ਸ.) ਨੇ ਦੂਜਾ ਦਸਤਾ ਖ਼ਾਲਿਦ ਬਿਨ ਵਲੀਦ ਦੀ ਨਿਗਰਾਨੀ ਹੇਠ ਯਮਨ ਵੱਲ ਭੇਜਿਆ ਤਾਂ ਜੋ ਉਹ ਲੋਕਾਂ ਨੂੰ ਇਸਲਾਮ ਵੱਲ ਬੁਲਾਉਣ। ਪਰੰਤੂ ਕਿਸੇ ਨੇ ਇਸਲਾਮ ਕਬੂਲ ਨਾ ਕੀਤਾ। ਅੱਲਾਹ ਦੇ ਰਸੂਲ(ਸ.) ਨੂੰ ਪਤਾ ਚੱਲਿਆ ਤਾਂ ਉਨ੍ਹਾਂ ਨੇ ਇਕ ਪੱਤਰ ਲਿਖ ਕੇ ਭੇਜਿਆ ਕਿ ਉੱਥੋਂ ਦੇ ਲੋਕਾਂ ਨੂੰ ਪੜ੍ਹ ਕੇ ਸੁਣਾਉਣ। ਜਦ ਉਹ ਪੱਤਰ ਪੜ੍ਹਕੇ ਸੁਣਾਇਆ ਗਿਆ ਤਾਂ ਸਾਰੇ ਹਮਦਾਨ ਕਬੀਲੇ ਦੇ ਲੋਕਾਂ ਨੇ ਇਸਲਾਮ ਕਬੂਲ ਕਰ ਲਿਆ। ਅੱਲਾਹ ਦੇ ਰਸੂਲ(ਸ.) ਨੂੰ ਜਦ ਇਸ ਦੀ ਖ਼ਬਰ ਮਿਲੀ ਤਾਂ ਆਪ ਸਜਦੇ ਵਿਚ ਗਿਰ ਗਏ ਅਤੇ ਕਿਹਾ ਹਮਦਾਨ ਤੇ ਸਲਾਮਤੀ ਹੋਵੇ, ਹਮਦਾਨ ਤੇ ਸਲਾਮਤੀ ਹੋਵੇ।

# ਹਿਜਰਤ ਤੋਂ ਬਾਅਦ

ਹਜ਼ਰਤ ਮੁਹੰਮਦ(ਸ.) ਮੱਕੇ ਵਿਚ ਪੈਦਾ ਹੋਏ। ਉੱਥੇ ਹੀ ਜਵਾਨ ਹੋਏ। ਮੱਕੇ ਦੇ ਲੋਕਾਂ ਨੇ ਆਪ(ਸ.) ਨੂੰ ਬਹੁਤ ਮਾਨ ਸਤਿਕਾਰ ਬਖ਼ਸ਼ਿਆ। 40 ਸਾਲ ਦੀ ਉਮਰ ਵਿਚ ਨਬੀ ਬਣੇ। ਤਿੰਨ ਸਾਲ ਆਪ(ਸ.) ਨੇ ਚੁੱਪ ਚਾਪ ਇਕ ਇਕ ਬੰਦੇ ਨੂੰ ਇਸਲਾਮ ਦੀ ਦਾਅਵਤ ਦਿੱਤੀ। ਤਿੰਨ ਸਾਲ ਬਾਅਦ ਰੱਬ ਦਾ ਹੁਕਮ ਆਇਆ ਕਿ ਇਸਲਾਮ ਦਾ ਪੈਗ਼ਾਮ ਖੁੱਲੇ ਆਮ ਲੋਕਾਂ ਤੱਕ ਪਹੁੰਚਾਉ। ਇਸ ਤਰ੍ਹਾਂ ਆਪ(ਸ.) ਨੇ ਰੱਬੀ ਆਦੇਸ਼ ਅਨੁਸਾਰ ਇਸਲਾਮ ਦਾ ਪੈਗ਼ਾਮ ਖੁੱਲੇ ਆਮ ਦੇਣਾ ਆਰੰਭ ਕੀਤਾ। ਜਿਸ ਤੇ ਕੁਰੈਸ਼ ਦੇ ਲੋਕਾਂ ਨੇ ਆਪ(ਸ.) ਨੂੰ ਅਤੇ ਆਪ(ਸ.) ਦੇ ਪਿਆਰੇ ਸਾਥੀਆਂ ਨੂੰ ਸਤਾਉਣਾ ਸ਼ੁਰੂ ਕਰ ਦਿੱਤਾ। ਜਿਸ ਕਾਰਨ ਕੁਝ ਮੁਸਲਮਾਨ ਨਬੀ ਦੇ ਹੁਕਮ ਅਨੁਸਾਰ ਹਬਸ਼ਾ ਦੀ ਹਿਜਰਤ ਕਰ ਗਏ। ਆਪ(ਸ.) ਦੇ ਕੁਝ ਸਾਥੀਆਂ ਨੇ ਮਦੀਨੇ ਵੱਲ ਹਿਜਰਤ ਕੀਤੀ। ਜਦ ਆਪ(ਸ.) ਨੂੰ ਬਹੁਤ ਜ਼ਿਆਦਾ ਤੰਗ ਕੀਤਾ ਗਿਆ ਇੱਥੋਂ ਤੱਕ ਕਿ ਇਹ ਯੋਜਣਾ ਬਣਾਈ ਕਿ ਕੁਰੈਸ਼ ਦੇ ਸਾਰੇ ਵਿਅਕਤੀ ਮਿਲ ਕੇ ਆਪ(ਸ.) ਨੂੰ ਕਤਲ ਕਰ ਦੇਣ ਤਾਂ ਆਪ(ਸ.) ਨੇ ਮਦੀਨੇ ਦੀ ਹਿਜਰਤ ਕੀਤੀ। ਇੱਥੋਂ ਤੱਕ ਕਿ ਮਦੀਨੇ ਪਹੁੰਚ ਕੇ ਵੀ ਡਰ ਇਹ ਬਣਿਆ ਰਹਿੰਦਾ ਸੀ ਕਿ ਕੁਰੈਸ਼ ਮਦੀਨੇ ਤੇ ਹਮਲਾ ਕਰਨਗੇ।

ਇਨ੍ਹਾਂ ਹਾਲਾਤਾਂ ਨੂੰ ਧਿਆਨ ਵਿਚ ਰੱਖਦਿਆਂ ਮੁਸਲਮਾਨਾਂ ਦੇ ਦਸਤੇ ਵੱਖ –ਵੱਖ ਸਥਾਨਾਂ ਤੇ ਭੇਜਣੇ ਆਰੰਭ ਕਰ ਦਿੱਤੇ। ਇਨ੍ਹਾਂ ਨੂੰ ਸਿਰਯਾ ਕਿਹਾ ਜਾਂਦਾ ਹੈ। ਇਨ੍ਹਾਂ ਦਾ ਮਕਸਦ ਜੰਗ ਕਰਨਾ ਨਹੀਂ ਸੀ। ਸੋ ਸੀਰਤ ਦੀਆਂ ਕਿਤਾਬਾਂ ਵਿਚ ਇਨ੍ਹਾਂ ਸਿਰਯਾ ਬਾਰੇ ਜ਼ਿਕਰ ਹੈ ਕਿ ਇਨ੍ਹਾਂ ਵਿਚ ਜੰਗ ਅਤੇ ਮੁੱਢ ਭੇਡ ਨਹੀਂ ਹੋਈ। ਇਨ੍ਹਾਂ ਸਿਰਾਯਾ ਵਿਚ ਅਨਸਾਰੀ ਸ਼ਾਮਿਲ ਨਹੀਂ ਹੁੰਦੇ ਸਨ। ਇਨ੍ਹਾਂ ਸਿਰਯਾ ਦਾ ਮੁੱਖ ਮਕਸਦ ਸੀ ਇਸਲਾਮੀ ਸਿੱਖਿਆਵਾਂ ਦਾ ਪ੍ਰਚਾਰ ਕਰਨਾ ਅਤੇ ਦੁਸ਼ਮਣ ਦੀ ਰੋਕਥਾਮ।

ਜਦ ਹਜ਼ਰਤ ਮੁਹੰਮਦ(ਸ.)ਮਦੀਨੇ ਵਿਚ ਯਹੂਦੀ, ਈਸਾਈ ਅਤੇ ਹੋਰ ਗ਼ੈਰ ਮੁਸਲਿਮ ਕਬੀਲਿਆਂ ਨਾਲ ਭਾਈਚਾਰਕ ਸਮਝੌਤੇ ਕਰ ਰਹੇ ਸਨ ਅਤੇ ਮਦੀਨੇ ਵਿਚ ਦਿਨੋ ਦਿਨ ਮੁਸਲਮਾਨਾਂ ਦੀ ਗਿਣਤੀ ਵੱਧ ਰਹੀ ਸੀ। ਉਸ ਸਮੇਂ ਮੱਕੇ ਵਿਚ

ਹਜ਼ਰਤ ਮੁਹੰਮਦ ਦੇ ਦੁਸ਼ਮਣ ਮਦੀਨੇ ਤੇ ਹਮਲਾ ਕਰਕੇ ਇਸਲਾਮ ਨੂੰ ਜੜੋਂ ਖ਼ਤਮ ਕਰਨ ਦੇ ਮਨਸੂਬੇ ਬਣਾ ਰਹੇ ਸਨ। ਹਜ਼ਰਤ ਮੁਹੰਮਦ(ਸ.) ਨੂੰ ਇਹ ਸ਼ੰਕਾ ਉਸ ਦਿਨ ਤੋਂ ਹੀ ਸੀ ਜਿਸ ਦਿਨ ਉਨ੍ਹਾਂ ਨੇ ਮੱਕੇ ਤੋਂ ਮਦੀਨੇ ਦੀ ਹਿਜਰਤ ਕੀਤੀ ਸੀ। ਮੱਕੇ ਦੀ ਇਸ ਘਟਣਾ ਦਾ ਜ਼ਿਕਰ ਕੁਰਆਨ ਵਿਚ ਇਸ ਤਰ੍ਹਾਂ ਆਉਂਦਾ ਹੈ।

"ਅਤੇ ਜਦ ਇਨਕਾਰੀ ਲੋਕ ਤੁਹਾਡੇ ਸਬੰਧ ਯੋਜਨਾਵਾਂ ਬਣਾ ਰਹੇ ਸਨ ਕਿ ਤੁਹਾਨੂੰ ਕੈਦ ਕਰ ਲਿਆ ਜਾਵੇ ਜਾਂ ਤੁਹਾਨੂੰ ਦੇਸ਼ ਨਿਕਾਲਾ ਦੇ ਦਿੱਤਾ ਜਾਵੇ। ਉਹ ਆਪਣੀਆਂ ਯੋਜਨਾਵਾਂ ਬਣਾ ਰਹੇ ਸਨ ਅਤੇ ਅੱਲਾਹ ਆਪਣੀਆਂ ਯੋਜਨਾਵਾਂ ਬਣਾ ਰਿਹਾ ਸੀ ਅਤੇ ਅੱਲਾਹ ਚੰਗੀਆਂ ਯੋਜਣਾਵਾਂ ਬਣਾਉਣ ਵਾਲਾ ਹੈ। (ਕੁਰਆਨ-8:30)

ਅੱਲਾਹ ਦੀ ਵਿਸ਼ੇਸ਼ ਮਦਦ ਨਾਲ ਅੱਲਾਹ ਦੇ ਰਸੂਲ(ਸ.) ਮੱਕੇ ਤੋਂ ਮਦੀਨੇ ਹਿਜਰਤ ਕਰਨ ਵਿਚ ਕਾਮਯਾਬ ਹੋ ਗਏ। ਫਿਰ ਵੀ ਇਹ ਸਿੱਧ ਹੋ ਚੁੱਕਿਆ ਸੀ ਕਿ ਕੁਰੈਸ਼ ਆਮ ਵਿਰੋਧਤਾ ਤੇ ਰੁਕਣ ਵਾਲੇ ਨਹੀਂ ਹਨ। ਸਗੋਂ ਉਹ ਜੰਗ ਕਰਕੇ ਮੁਸਲਮਾਨਾਂ ਨੂੰ ਖ਼ਤਮ ਕਰਨਾ ਚਾਹੁੰਦੇ ਹਨ। ਇਸ ਲਈ ਹਿਜਰਤ ਤੋਂ ਤੁਰੰਤ ਬਾਅਦ ਲਗਾਤਾਰ ਆਪ(ਸ.) ਮੁਹਾਜਿਰ ਸਹਾਬਾ ਦੀਆਂ ਟੁਕੜੀਆਂ ਮੱਕੇ ਵੱਲ ਭੇਜਦੇ ਰਹੇ ਤਾਂ ਜੋ ਮੱਕੇ ਵਾਲਿਆਂ ਦੀਆਂ ਜੰਗੀ ਯੋਜਨਾਵਾਂ ਦੀਆਂ ਖ਼ਬਰਾਂ ਮਿਲਦੀਆਂ ਰਹਿਣ। ਹਿਜਰਤ ਤੋਂ ਬਾਅਦ ਜਿਹੜੀਆਂ ਵੀ ਮੁਹਾਜਿਰਾਂ ਦੀਆਂ ਟੁਕੜੀਆਂ ਭੇਜੀਆਂ ਗਈਆਂ। ਉਨ੍ਹਾਂ ਦਾ ਮਕਸਦ ਵਧੇਰੇ ਕਰਕੇ ਮੱਕੇ ਵਾਲਿਆਂ ਦੀ ਖ਼ਬਰ ਰੱਖਣਾ ਸੀ।

## ਜੰਗ-ਏ-ਬਦਰ

ਅਸੀਰਾ ਵੱਲ ਕਬੀਲਾ ਬਨੀ ਮਦਲਜ ਨਾਲ ਹਜ਼ਰਤ ਮੁਹੰਮਦ(ਸ.) ਭਾਈਚਾਰਕ ਸਮਝੌਤਾ ਕਰਕੇ ਵਾਪਸ ਆਏ ਸਨ। ਜਿਸ ਤੋਂ ਬਾਅਦ ਕੁਰਜ਼ ਬਿਨ ਜਾਬਰ ਨੇ ਇਕ ਦਸਤੇ ਨਾਲ ਮਦੀਨੇ ਤੇ ਛਾਪਾ ਮਾਰਿਆ ਅਤੇ ਮੁਸਲਮਾਨਾਂ ਦੀਆਂ ਬੱਕਰੀਆਂ ਅਤੇ ਊਠ ਲੈ ਕੇ ਫ਼ਰਾਰ ਹੋ ਗਿਆ। ਜਿਸ ਦਾ ਹਜ਼ਰਤ ਮੁਹੰਮਦ(ਸ.) ਨੇ ਪਿੱਛਾ ਵੀ ਕੀਤਾ ਪਰੰਤੂ ਸਫ਼ਵਾਨ ਦੇ ਸਥਾਨ ਤੋਂ ਵਾਪਸ ਆ ਗਏ। ਇਸ ਘਟਣਾ ਦਾ ਜ਼ਿਕਰ ਪਹਿਲਾਂ ਵਿਸਥਾਰ ਪੂਰਵਕ ਆ ਚੁੱਕਾ ਹੈ। ਇਸ ਤੋਂ ਬਾਅਦ ਕੁਰੈਸ਼ ਨੇ ਇਕ ਨਵਾਂ ਮਨਸੂਬਾ ਬਣਾਇਆ। ਉਨ੍ਹਾਂ ਨੇ ਮਦੀਨੇ ਤੇ ਹਮਲਾ ਕਰਕੇ ਮੁਸਲਮਾਨਾਂ ਨੂੰ

ਹਮੇਸ਼ਾ ਲਈ ਖ਼ਤਮ ਕਰਨ ਦੀ ਯੋਜਨਾ ਬਣਾਈ। ਇਸ ਯੋਜਨਾ ਤਹਿਤ ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਸਾਰੇ ਕਬੀਲੇ ਮਿਲ ਕੇ ਇਕ ਕਾਰੋਬਾਰ ਕਰਨਗੇ। ਜਿਸ ਵਿਚੋਂ ਬਚਤ ਪੂੰਜੀ ਨੂੰ ਮਦੀਨੇ ਤੇ ਹਮਲੇ ਲਈ ਪ੍ਰਯੋਗ ਕੀਤਾ ਜਾਵੇਗਾ। ਸਾਰੇ ਕੁਰੈਸ਼ ਨੇ ਆਪਣੀ ਜਮਾਂ ਪੂੰਜੀ ਵਿਚੋਂ ਇਸ ਕਾਰੋਬਾਰ ਲਈ ਫ਼ੰਡ ਇਕੱਠਾ ਕੀਤਾ। ਅਬੂਸੁਫ਼ਿਆਨ ਦੀ ਨਿਗਰਾਨੀ ਹੇਠ ਇਹ ਵਪਾਰਕ ਕਾਫ਼ਲਾ ਮੁਲਕ ਸ਼ਾਮ ਵੱਲ ਭੇਜਿਆ ਗਿਆ। ਰਮਜ਼ਾਨ ਦੋ ਹਿਜਰੀ ਵਿਚ ਅੱਲਾਹ ਦੇ ਰਸੂਲ(ਸ.) ਨੂੰ ਇਹ ਖ਼ਬਰ ਪਤਾ ਚੱਲੀ ਕਿ ਕੁਰੈਸ਼ ਦਾ ਇਕ ਕਾਫ਼ਲਾ ਸ਼ਾਮ ਤੋਂ ਮੱਕੇ ਵਾਪਸ ਜਾ ਰਿਹਾ ਹੈ। ਉਸ ਦੇ ਨਾਲ ਇਕ ਹਜ਼ਾਰ ਊਠ ਹਨ ਜਿਹਨਾ ਤੇ ਵਪਾਰਕ ਸਮਾਨ ਲੱਦਿਆ ਹੋਇਆ ਹੈ। ਤੇ ਇਸ ਵਪਾਰ ਦਾ ਲਾਭ ਮੁਸਲਮਾਨਾਂ ਦੇ ਖ਼ਿਲਾਫ਼ ਪ੍ਰਯੋਗ ਹੋਣਾ ਹੈ। ਇਹ ਖ਼ਬਰ ਪਤਾ ਚੱਲਣ ਤੇ ਹਜ਼ਰਤ ਮੁਹੰਮਦ(ਸ.) ਨੇ ਇਸ ਯੋਜਨਾ ਨੂੰ ਅਸਫ਼ਲ ਕਰਨ ਦੇ ਇਰਾਦੇ ਨਾਲ ਆਪ(ਸ.) ਖ਼ੁਦ ਇਕ ਟੁਕੜੀ ਨਾਲ ਉਸ ਕਾਫ਼ਲੇ ਵੱਲ ਚੱਲ ਪਏ।

ਕਾਫ਼ਲੇ ਦੇ ਸਰਦਾਰ ਅਬੂਸੂਫ਼ਿਆਨ ਨੂੰ ਇਹ ਖ਼ਤਰਾ ਸੀ ਕਿ ਮੁਸਲਮਾਨ ਇਸ ਕਾਫ਼ਲੇ ਨੂੰ ਜ਼ਰੂਰ ਰੋਕਣਗੇ ਇਸ ਲਈ ਉਹ ਹਰ ਮੁਸਾਫ਼ਿਰ ਤੇ ਰਾਹਗੀਰ ਤੋਂ ਮਦੀਨੇ ਦੇ ਹਾਲਾਤ ਪਤਾ ਕਰ ਰਹੇ ਸਨ। ਕੁਝ ਸਹਾਬਾ ਤੋਂ ਉਨ੍ਹਾਂ ਨੂੰ ਹਜ਼ਰਤ ਮੁਹੰਮਦ(ਸ.) ਦੇ ਆਉਣ ਬਾਰੇ ਪਤਾ ਚੱਲਿਆ। ਉਸ ਤੋਂ ਬਾਅਦ ਅਬੂਸੁਫ਼ਿਆਨ ਨੇ ਜ਼ਮਜ਼ਮ ਗ਼ੱਫ਼ਾਰੀ ਨੂੰ ਭਾੜਾ ਦੇ ਕੇ ਮੱਕੇ ਵੱਲ ਭੇਜਿਆ ਤਾਂ ਜੋ ਉਹ ਕੁਰੈਸ਼ ਨੂੰ ਮੁਸਲਮਾਨਾਂ ਦੇ ਹਮਲੇ ਬਾਰੇ ਦਸ ਸਕੇ। ਜ਼ਮਜ਼ਮ ਗ਼ੱਫ਼ਾਰੀ ਨੇ ਮੱਕਾ ਪਹੁੰਚ ਕੇ ਆਪਣੇ ਕੱਪੜੇ ਪਾਟ ਲਏ ਅਤੇ ਚੀਖ਼ ਚੀਖ਼ ਕੇ ਮੱਕੇ ਵਾਲਿਆਂ ਨੂੰ ਦੱਸਿਆ ਕਿ ਤੁਹਾਡਾ ਕਾਫ਼ਲਾ ਖ਼ਤਰੇ ਵਿਚ ਹੈ। ਤੁਰੰਤ ਮਦਦ ਭੇਜੋ। ਇਸ ਖ਼ਬਰ ਦੇ ਸੁਣਦੇ ਹੀ ਮੱਕੇ ਵਿਚ ਹਲਚਲ ਮੱਚ ਗਈ ਕਿਉਂਕਿ ਸਾਰੇ ਮੱਕੇ ਦੀ ਪੂੰਜੀ ਇਸ ਵਪਾਰ ਵਿਚ ਲੱਗੀ ਸੀ। ਤੁਰੰਤ ਮੱਕੇ ਦੇ ਇਕ ਹਜ਼ਾਰ ਮਰਦ ਪੂਰੀ ਫ਼ੌਜੀ ਤਿਆਰੀ ਨਾਲ ਤਿਆਰ ਹੋ ਕੇ ਨਿਕਲੇ। ਇਨ੍ਹਾਂ ਦਾ ਸਰਦਾਰ ਅਬੂਜਹਿਲ ਸੀ। ਇਸ ਜੰਗ ਵਿਚ ਅਬੂਲਹਿਬ ਨੂੰ ਛੱਡ ਕੇ ਬਾਕੀ ਸਾਰੇ ਸਰਦਾਰ ਸ਼ਾਮਿਲ ਸਨ।

ਹਜ਼ਰਤ ਮੁੰਹਮਦ(ਸ.) 12 ਰਮਜ਼ਾਨ ਨੂੰ ਮਦੀਨੇ ਤੋਂ ਚੱਲੇ ਸਨ। ਉਸ ਸਮੇਂ ਆਪ(ਸ.) ਦੇ ਨਾਲ 313 ਸਹਾਬਾ ਸਨ। ਸਮਾਨ ਵੀ ਥੋੜਾ ਸੀ। ਕੇਵਲ 2 ਘੋੜੇ ਅਤੇ 70 ਊਠ ਸਨ। ਇਕ ਊਠ ਤੇ ਦੋ ਜਾਂ ਤਿੰਨ ਵਿਅਕਤੀ ਵਾਰੀ ਵਾਰੀ ਸਵਾਰੀ ਕਰਦੇ

ਅਤੇ ਬਾਕੀ ਪੈਦਲ ਚਲਦੇ। ਅੱਲਾਹ ਦੇ ਰਸੂਲ(ਸ.)ਦੀ ਸਵਾਰੀ ਵਿਚ ਹਜ਼ਰਤ ਅਲੀ ਅਤੇ ਅਬੂ ਲਬਾਬਾ ਸ਼ਾਮਿਲ ਸਨ। ਜਦ ਹਜ਼ਰਤ ਮੁੰਹਮਦ(ਸ.) ਦੀ ਵਾਰੀ ਆਈ ਤਾਂ ਦੋਵਾਂ ਨੇ ਕਿਹਾ ਕਿ ਐ ਅੱਲਾਹ ਦੇ ਰਸੂਲ(ਸ.) ਆਪ ਊਠ ਤੇ ਸਵਾਰ ਹੋ ਜਾਉ ਤੁਹਾਡੀ ਥਾਂ ਅਸੀਂ ਪੈਦਲ ਚੱਲਾਂਗੇ। ਆਪ(ਸ.) ਨੇ ਕਿਹਾ ਕਿ ਤੁਸੀਂ ਮੇਰੇ ਤੋਂ ਵੱਧ ਤਾਕਤਵਰ ਨਹੀਂ ਹੋ ਅਤੇ ਨਾ ਤੁਹਾਡੇ ਦੋਵਾਂ ਦੇ ਮੁਕਾਬਲੇ ਵਿਚ ਮੈਂ ਸਵਾਬ ਤੋਂ ਬੇਨਿਆਜ਼ ਹਾਂ। ਹਾਲਾਤ ਦੀ ਜਾਣਕਾਰੀ ਲਈ ਆਪ(ਸ.) ਨੇ ਆਪਣੇ ਕੁਝ ਸਾਥੀ ਅੱਗੇ ਭੇਜ ਦਿੱਤੇ ਸਨ। ਆਪ(ਸ.) ਸਫ਼ਰਾ ਦੇ ਸਥਾਨ ਤੇ ਪਹੁੰਚੇ ਤਾਂ ਬੁਸਬੁਸ ਅਤੇ ਆਦ ਨਾਮੀ ਦੋ ਵਿਅਕਤੀਆਂ ਨੇ ਆਕੇ ਖ਼ਬਰ ਦਿੱਤੀ ਕਿ ਕੁਰੈਸ਼ ਦੀ ਫ਼ੌਜ ਆਪ ਵੱਲ ਹੀ ਆ ਰਹੀ ਹੈ। ਦੂਜੀ ਖ਼ਬਰ ਇਹ ਮਿਲੀ ਕਿ ਮੱਕੇ ਦਾ ਵਪਾਰਕ ਕਾਫ਼ਲਾ ਰਸਤਾ ਬਦਲ ਕੇ ਮੱਕੇ ਪਹੁੰਚ ਗਿਆ। ਅਬੂਜਹਿਲ ਦੀ ਕਮਾਨ ਹੇਠ ਜਿਹੜਾ ਲਸ਼ਕਰ ਮੱਕੇ ਤੋਂ ਮਦੀਨੇ ਵੱਲ ਆ ਰਿਹਾ ਸੀ ਉਹ ਪੂਰੇ ਜੋਸ਼ ਦੇ ਨਾਲ ਮਦੀਨੇ ਵੱਲ ਵੱਧ ਰਿਹਾ ਸੀ। ਅਤੇ ਉਸ ਨੂੰ ਇਸ ਗੱਲ ਦੀ ਤਸੱਲੀ ਸੀ ਕਿ ਵਪਾਰਕ ਕਾਫ਼ਲਾ ਮੱਕੇ ਪਹੁੰਚ ਗਿਆ ਹੈ। ਦੋਵਾਂ ਧਿਰਾਂ ਵਿਚ ਕੁਝ ਅਜਿਹੇ ਵਿਅਕਤੀ ਵੀ ਸਨ ਜਿਹੜੇ ਲੜਣਾ ਨਹੀਂ ਚਾਹੁੰਦੇ ਸਨ। ਅਬੂਜਹਿਲ ਦੇ ਲਸ਼ਕਰ ਵਿਚ ਕੁਝ ਵਿਅਕਤੀਆਂ ਨੇ ਉਸ ਨੂੰ ਸਮਝਾਇਆ ਕਿ ਸਾਡਾ ਮਕਸਦ ਪੂਰਾ ਹੋ ਗਿਆ। ਸਾਡਾ ਵਪਾਰਕ ਕਾਫ਼ਲਾ ਮੱਕੇ ਪਹੁੰਚ ਗਿਆ ਹੈ। ਹੁਣ ਜੰਗ ਦੀ ਜ਼ਰੂਰਤ ਨਹੀਂ। ਪਰੰਤੂ ਅਬੂਜਹਿਲ ਨਾ ਮੰਨਿਆ ਅਤੇ ਜੰਗ ਕਰਨ ਦੀ ਜ਼ਿੱਦ ਤੇ ਅੜਿਆ ਰਿਹਾ। ਇਹ ਖ਼ਬਰਾਂ ਵੀ ਹਜ਼ਰਤ ਮੁਹੰਮਦ(ਸ.) ਨੂੰ ਮਿਲਦੀਆਂ ਰਹੀਆਂ। ਦੂਜੇ ਪਾਸੇ ਹਜ਼ਰਤ ਮੁਹੰਮਦ ਦੇ ਲਸ਼ਕਰ ਵਿਚੋਂ ਕੁਝ ਸਹਾਬਾ ਨੇ ਆਪਣੇ ਰਿਸ਼ਤੇਦਾਰਾਂ ਅਤੇ ਸਾਕ ਸਬੰਧੀਆਂ ਦੇ ਕਾਰਨ ਜੰਗ ਕਰਨ ਤੋ ਨਾ ਕਰ ਦਿੱਤੀ ਤਾਂ ਅੱਲਾਹ ਵੱਲੋਂ ਕੁਰਆਨ ਦੀਆਂ ਕੁਝ ਆਇਤਾਂ ਨਾਜ਼ਿਲ ਹੋਈਆਂ।

"ਕੀ ਤੁਸੀਂ ਉਨ੍ਹਾਂ ਲੋਕਾਂ ਨਾਲ ਨਹੀਂ ਲੜੋਗੇ ਜਿਨ੍ਹਾਂ ਨੇ ਆਪਣੇ ਵਚਣ ਤੋੜੇ ਅਤੇ ਤੁਹਾਨੂੰ ਤੁਹਾਡੇ ਘਰਾਂ ਵਿਚੋਂ ਕੱਢ ਦਿੱਤਾ ਅਤੇ ਇਹ ਉਹੀ ਹਨ ਜਿਨ੍ਹਾਂ ਨੇ ਤੁਹਾਡੇ ਨਾਲ ਲੜਣ ਵਿਚ ਪਹਿਲ ਕੀਤੀ। ਕੀ ਤੁਸੀਂ ਉਨ੍ਹਾਂ ਤੋਂ ਡਰੋਗੇ। ਅੱਲਾਹ ਵਧੇਰੇ ਚੰਗਾ ਜਾਣਦਾ ਹੈ ਕਿ ਤੁਸੀਂ ਉਨ੍ਹਾਂ ਤੋਂ ਡਰੋ। ਜੇਕਰ ਤੁਸੀਂ ਮੋਮਿਨ ਹੋ ਤਾਂ ਅੱਲਾਹ ਤੁਹਾਡੇ ਹੱਥਾਂ ਦੁਆਰਾ ਉਨ੍ਹਾਂ ਨੂੰ ਸਜ਼ਾ ਦੇਵੇਗਾ ਅਤੇ ਉਨ੍ਹਾਂ ਨੂੰ ਬੇਇੱਜ਼ਤ ਕਰੇਗਾ। ਅਤੇ ਤੁਹਾਨੂੰ

ਉਨ੍ਹਾਂ ਉੱਤੇ ਜਿੱਤ ਦੇਵੇਗਾ। ਅਤੇ ਮੋਮਿਨਾ ਦੇ ਸੀਨਿਆ ਨੂੰ ਠੰਡਾ ਕਰੇਗਾ।" (ਕੁਰਆਨ-9: 13,14)

ਹਜ਼ਰਤ ਮੁਹੰਮਦ(ਸ.) ਅਤੇ ਉਨ੍ਹਾਂ ਦੇ ਸਾਥੀਆਂ ਨੇ ਕੁਰੈਸ਼ ਦੀਆਂ ਵਧੀਕੀਆਂ ਕਾਰਨ ਘਰ ਬਾਰ ਛੱਡਿਆ ਅਤੇ ਮਦੀਨੇ ਆ ਗਏ ਪਰੰਤੂ ਕੁਰੈਸ਼ ਨੇ ਆਪਣੀਆਂ ਵਧੀਕੀਆਂ ਨਾ ਛੱਡੀਆਂ ਅਤੇ ਮਦੀਨੇ ਤੇ ਹਮਲਾ ਕਰਨ ਦੇ ਮਕਸਦ ਨਾਲ ਬਦਰ ਦੇ ਸਥਾਨ ਤੱਕ ਲੜਣ ਲਈ ਪੁੰਹਚ ਗਏ।

ਹਜ਼ਰਤ ਮੁਹੰਮਦ(ਸ.) ਨੇ ਮੱਕੇ ਦੇ ਲਸ਼ਕਰ ਵਿਚ ਆਦਮੀਆਂ ਦੀ ਗਿਣਤੀ ਪਤਾ ਕਰਨ ਲਈ ਕੁਝ ਬੰਦੇ ਭੇਜੇ। ਉਹ ਦੋ ਪਾਣੀ ਪਿਲਾਉਣ ਵਾਲਿਆਂ ਨੂੰ ਫੜਕੇ ਲਿਆਏ। ਆਪ(ਸ.) ਨੇ ਉਨ੍ਹਾਂ ਤੋਂ ਪੁੱਛਿਆ ਕਿ ਲਸ਼ਕਰ ਵਿਚ ਕਿੰਨੇ ਆਦਮੀ ਹਨ। ਉਹ ਗਿਣਤੀ ਦੱਸ ਨਾ ਸਕੇ। ਉਨ੍ਹਾਂ ਨੇ ਸਵਾਲ ਬਦਲ ਕੇ ਪੁੱਛਿਆ ਕਿ ਉਹ ਰੋਜ਼ ਭੋਜਣ ਲਈ ਕਿੰਨੇ ਊਠ ਕੁਰਬਾਨ ਕਰਦੇ ਹਨ। ਉਨ੍ਹਾਂ ਦੱਸਿਆ ਕਿ 9 ਜਾਂ 10 ਤਾਂ ਆਪ(ਸ.) ਨੇ ਕਿਹਾ ਕਿ ਇਸ ਦਾ ਮਤਲਬ ਹੈ ਕਿ ਉਨ੍ਹਾਂ ਦੀ ਗਿਣਤੀ 1000 ਦੇ ਲਗਭਗ ਹੈ।

ਅਬੂਜਹਿਲ ਨਾਲ ਗਿਣਤੀ ਲਗਭਗ 1000 ਇਕ ਹਜ਼ਾਰ ਸੀ ਜਦ ਕਿ ਹਜ਼ਰਤ ਮੁਹੰਮਦ(ਸ.) ਨਾਲ ਸਹਾਬਾ ਦੀ ਗਿਣਤੀ ਕੇਵਲ ਤਿੰਨ ਸੋ ਤੇਰਾਂ (313) ਸੀ ਫਿਰ ਵੀ ਸਹਾਬਾ ਦੇ ਹੋਸਲੇ ਬੁਲੰਦ ਸਨ ਅਤੇ ਪੂਰੇ ਜੋਸ਼ ਨਾਲ ਹਜ਼ਰਤ ਮੁਹੰਮਦ(ਸ.) ਦਾ ਸਾਥ ਦੇ ਰਹੇ ਸਨ। ਇਸੇ ਬਦਰ ਦੇ ਸਥਾਨ ਤੇ ਜਿੱਥੇ ਹਜ਼ਰਤ ਮੁਹੰਮਦ(ਸ.) ਨੇ ਪੜਾਉ ਕੀਤਾ ਸੀ ਇਕ ਸਹਾਬੀ ਹੱਬਾਬ ਬਿਨ ਮਨਜ਼ਰ ਅੱਲਾਹ ਦੇ ਰਸੂਲ(ਸ.) ਕੋਲ ਆਏ। ਉਨ੍ਹਾਂ ਨੂੰ ਜੰਗ ਸਬੰਧੀ ਤਜਰਬਾ ਸੀ। ਉਨ੍ਹਾਂ ਨੇ ਹਜ਼ਰਤ ਮੁਹੰਮਦ(ਸ.) ਤੋਂ ਪੁੱਛਿਆ ਕਿ ਆਪ(ਸ.) ਨੇ ਜਿਸ ਸਥਾਨ ਤੇ ਪੜਾਅ ਕੀਤਾ ਹੈ ਇਹ ਵਹੀ (ਅੱਲਾਹ ਦੇ ਆਦੇਸ਼) ਅਨੁਸਾਰ ਹੈ ਜਾਂ ਆਪ(ਸ.) ਦੀ ਆਪਣੀ ਰਾਏ ਹੈ। ਆਪ(ਸ.) ਨੇ ਕਿਹਾ ਕਿ ਇਹ ਮੇਰੀ ਆਪਣੀ ਰਾਏ ਹੈ। ਉਨ੍ਹਾਂ ਨੇ ਕਿਹਾ ਕਿ ਫਿਰ ਇਹ ਜੰਗ ਲਈ ਬਿਲਕੁਲ ਮੁਨਾਸਿਬ ਸਥਾਨ ਨਹੀਂ। ਆਪ(ਸ.) ਨੇ ਉਨ੍ਹਾਂ ਦੀ ਗੱਲ ਨੂੰ ਧਿਆਨ ਨਾਲ ਸੁਣਿਆ ਅਤੇ ਉਨ੍ਹਾਂ ਦੇ ਮਸ਼ਵਰੇ ਅਨੁਸਾਰ ਉਸ ਸਥਾਨ ਤੋਂ ਕੁਝ ਅੱਗੇ ਜਾ ਕੇ ਪੜਾਉ ਕੀਤਾ। ਇਸ ਤੋਂ ਇਹ ਪਤਾ ਚਲਦਾ ਹੈ ਕਿ ਅੱਲਾਹ ਦੇ ਰਸੂਲ(ਸ.) ਆਪਣੇ ਸਾਥੀਆਂ ਦੇ ਮਸ਼ਵਰੇ ਦਾ ਵੀ ਬਹੁਤ ਧਿਆਨ ਰੱਖਦੇ ਸਨ।

ਉਨ੍ਹਾਂ ਤੋਂ ਬਾਅਦ ਕੁਰੈਸ਼ ਦਾ ਲਸ਼ਕਰ ਵੀ ਬਦਰ ਦੇ ਸਥਾਨ ਤੇ ਪਹੁੰਚ ਗਿਆ। ਇੱਥੇ ਦੋਵਾਂ ਗਰੁੱਪਾਂ ਵਿਚਕਾਰ ਜੰਗ ਹੋਈ। ਜਿਸ ਨੂੰ ਗ਼ਜ਼ਵਾ-ਏ-ਬਦਰ ਕਿਹਾ ਜਾਂਦਾ ਹੈ। ਉਸ ਸਮੇਂ ਅੱਲਾਹ ਦੇ ਰਸੂਲ(ਸ.) ਇਕ ਛੱਪਰ ਵਿਚ ਸਨ। ਜੰਗ ਤੋਂ ਪਹਿਲਾਂ ਆਪ(ਸ.) ਨੇ ਅੱਲਾਹ ਅੱਗੇ ਰੋ ਰੋ ਕੇ ਜਿਹੜੀ ਦੁਆ ਕੀਤੀ ਉਸ ਵਿਚੋਂ ਇਕ ਵਾਕ ਇਹ ਵੀ ਹੈ। ਕਿ ਐ ਅੱਲਾਹ! ਕੁਰੈਸ਼ ਜਿਹੜੇ ਘੁਮੰਡ ਅਤੇ ਫ਼ਖ਼ਰ ਨਾਲ ਆਏ ਹਨ ਤੂੰ ਉਨ੍ਹਾਂ ਦੇ ਮੁਕਾਬਲੇ ਵਿਚ ਸਾਡੀ ਮਦਦ ਫ਼ਰਮਾ। ਉਸ ਸਮੇਂ ਆਪ(ਸ.) ਕੋਲ ਇਕ ਫ਼ਰਿਸ਼ਤਾ ਆਇਆ। ਉਸ ਨੇ ਕਿਹਾ ਕਿ ਐ ਮੁਹੰਮਦ(ਸ.) ਅੱਲਾਹ ਨੇ ਆਪ(ਸ.) ਨੂੰ ਪੈਗ਼ਾਮ ਭੇਜਿਆ ਹੈ। ਆਪ(ਸ.) ਨੇ ਫ਼ਰਮਾਇਆ ਕਿ ਬੇਸ਼ਕ ਅੱਲਾਹ ਸਲਾਮਤੀ ਵਾਲਾ ਹੈ ਅਤੇ ਸਾਰੀ ਸਲਾਮਤੀ ਉਸ ਤੋਂ ਹੈ ਅਤੇ ਉਸੇ ਦੇ ਵੱਲ ਸਲਾਮਤੀ ਹੈ।

ਅੱਲਾਹ ਦੀ ਵਿਸ਼ੇਸ਼ ਮਦਦ ਦੇ ਸਦਕੇ ਮੁਸਲਮਾਨ (313) ਘੱਟ ਗਿਣਤੀ ਹੋਣ ਦੇ ਬਾਵਜੂਦ ਵੀ ਜੇਤੂ ਰਹੇ। ਇਸ ਜੰਗ ਵਿਚ ਮੁਸਲਮਾਨਾਂ ਦੇ ਕੁੱਲ 14 ਵਿਅਕਤੀ ਸ਼ਹੀਦ ਹੋਏ। ਦੂਜੇ ਪਾਸੇ ਮੱਕੇ ਦੇ ਕੁਰੈਸ਼ ਵਾਲਿਆਂ ਦੇ 70 ਆਦਮੀਂ ਕਤਲ ਹੋ ਗਏ ਅਤੇ 70 ਗ੍ਰਿਫ਼ਤਾਰ ਕਰ ਲਏ ਗਏ। ਉਨ੍ਹਾਂ ਵਿਚੋਂ ਵਧੇਰੇ ਗਿਣਤੀ ਮੱਕੇ ਦੇ ਸਰਦਾਰਾਂ ਦੀ ਸੀ। ਅੱਲਾਹ ਦੇ ਰਸੂਲ(ਸ.) ਜੰਗ ਤੋਂ ਬਾਅਦ ਤਿੰਨ ਦਿਨ ਬਦਰ ਦੇ ਮੈਦਾਨ ਵਿਚ ਠਹਿਰੇ ਰਹੇ। ਉਸ ਤੋਂ ਬਾਅਦ ਮਦੀਨੇ ਵਾਪਸ ਆ ਗਏ। ਉਨ੍ਹਾਂ ਨਾਲ 70 ਕੈਦੀ ਵੀ ਸਨ। ਹਜ਼ਰਤ ਮੁਹੰਮਦ(ਸ.) ਨੇ ਉਨ੍ਹਾਂ ਨਾਲ ਚੰਗਾ ਵਤੀਰਾ ਕੀਤਾ। ਉਨ੍ਹਾਂ ਦੇ ਜ਼ਿੰਮੇ ਇਹ ਕੰਮ ਸੌਂਪਿਆ ਕਿ ਜਿਹੜੇ ਉਨ੍ਹਾਂ ਵਿਚ ਚੰਗੇ ਪੜ੍ਹੇ ਲਿਖੇ ਸਨ। ਉਹ ਮੁਸਲਮਾਨਾਂ ਨੂੰ ਪੜਾਉਣ। ਹਜ਼ਰਤ ਮੁਹੰਮਦ(ਸ.) ਨੇ ਐਲਾਨ ਕਰ ਦਿੱਤਾ ਕਿ ਜਿਹੜਾ ਕੈਦੀ ਮੁਸਲਮਾਨਾਂ ਦੇ ਦਸ ਵਿਅਕਤੀਆਂ ਨੂੰ ਪੜਣਾ ਲਿਖਣਾ ਸਿਖਾ ਦੇਵੇਗਾ ਉਸ ਨੂੰ ਆਜ਼ਾਦ ਕਰ ਦਿੱਤਾ ਜਾਵੇਗਾ। ਇਸ ਤਰ੍ਹਾਂ ਕਈ ਬਦਰੀ ਕੈਦੀਆਂ ਨੇ ਰਿਹਾਈ ਹਾਸਿਲ ਕੀਤੀ। ਹਜ਼ਰਤ ਮੁਹੰਮਦ(ਸ.) ਦੇ ਕਾਤਿਬ (ਮੀਰ ਮੁਨਸ਼ੀ) ਹਜ਼ਰਤ ਜ਼ੈਦ ਬਿਨ ਸਾਬਿਤ ਅਤੇ ਹਜ਼ਰਤ ਅਬੂਹੁਰੈਰਾ ਪਹਿਲਾਂ ਲਿਖਣਾ ਪੜ੍ਹਣਾ ਨਹੀਂ ਜਾਣਦੇ ਸਨ ਉਨ੍ਹਾਂ ਨੇ ਇਨ੍ਹਾਂ ਬਦਰੀ ਕੈਦੀਆਂ ਤੋਂ ਹੀ ਲਿਖਣਾ ਪੜਣਾ ਸਿੱਖਿਆ। ਇੱਥੋਂ ਤੱਕ ਕਿ ਉਹ ਅੱਲਾਹ ਦੇ ਰਸੂਲ(ਸ.) ਦੇ ਵਿਸ਼ੇਸ਼ ਲਿਖਾਰੀ ਬਣ ਗਏ। ਇਨ੍ਹਾਂ ਨੇ ਹੀ ਹਜ਼ਰਤ ਅਬੂਬਕਰ ਦੇ ਸਮੇਂ ਵਿਚ ਕੁਰਆਨ ਦਾ ਵਿਸ਼ੇਸ਼ ਨੁਸਖ਼ਾ ਤਿਆਰ ਕੀਤਾ ਅਤੇ ਫਿਰ

ਹਜ਼ਰਤ ਉਸਮਾਨ ਦੇ ਸਮੇਂ ਵਿਚ ਇਨ੍ਹਾਂ ਨੇ ਹੀ ਕੁਰਆਨ ਦੀਆਂ ਹੋਰ ਕਾਪੀਆਂ ਤਿਆਰ ਕੀਤੀਆਂ।

ਉਸ ਸਮੇਂ ਵਿਚ ਮਦੀਨੇ ਵਿਚ ਕੈਦੀਆਂ ਨੂੰ ਰੱਖਣ ਲਈ ਕੋਈ ਸਥਾਨ ਨਹੀਂ ਸੀ ਅੱਲਾਹ ਦੇ ਰਸੂਲ(ਸ.) ਨੇ ਉਸ ਦਾ ਪ੍ਰਬੰਧ ਇਸ ਤਰ੍ਹਾਂ ਕੀਤਾ ਕਿ ਇਨ੍ਹਾਂ ਕੈਦੀਆਂ ਨੂੰ ਵੱਖ-ਵੱਖ ਮੁਸਲਮਾਨਾਂ ਦੇ ਹਵਾਲੇ ਕਰ ਦਿੱਤਾ ਅਤੇ ਕਿਹਾ ਗਿਆ ਕਿ ਉਨ੍ਹਾਂ ਨੂੰ ਆਪਣੇ ਘਰਾਂ ਵਿਚ ਰੱਖੋ ਅਤੇ ਉਨ੍ਹਾਂ ਨਾਲ ਚੰਗਾ ਵਿਵਹਾਰ ਕਰੋ। ਸਹਾਬਾ ਤੇ ਇਸ ਹੁਕਮ ਦਾ ਇਨ੍ਹਾਂ ਪ੍ਰਭਾਵ ਸੀ ਕਿ ਉਹ ਪਹਿਲਾਂ ਆਪਣੇ ਕੈਦੀਆਂ ਨੂੰ ਖਾਣਾ ਖਿਲਾਉਂਦੇ। ਬਾਅਦ ਵਿਚ ਖ਼ੁਦ ਖਾਂਦੇ। ਜੇਕਰ ਕੁਝ ਨਾ ਬਚਦਾ ਤਾਂ ਖਜੂਰ ਖਾ ਕੇ ਹੀ ਸਬਰ ਕਰ ਲੈਂਦੇ। ਇਸ ਚੰਗੇ ਵਤੀਰੇ ਦਾ ਸਿੱਟਾ ਇਹ ਨਿਕਲਿਆ ਕਿ ਉਨ੍ਹਾਂ ਵਿਚੋਂ ਵਧੇਰੇ ਕੈਦੀ ਇਸਲਾਮ ਵਿਚ ਸ਼ਾਮਿਲ ਹੋ ਗਏ। ਬਦਰ ਦੇ ਕੈਦੀਆਂ ਵਿਚੋਂ ਕਈ ਲੋਕ ਪੜਾਉਣ ਦੀ ਜ਼ਿੰਮੇਵਾਰੀ ਨਿਭਾਉਣ ਉਪਰੰਤ ਛੱਡ ਦਿੱਤੇ ਗਏ। ਕੁਝ ਦੇ ਰਿਸ਼ਤੇਦਾਰ ਆ ਕੇ ਹਰਜਾਨਾ ਭਰ ਕੇ ਛੁਡਾ ਕੇ ਲੈ ਗਏ। ਕੁਝ ਤੋਂ ਇਹ ਵਚਣ ਲੈ ਕੇ ਛੱਡ ਦਿੱਤਾ ਗਿਆ ਕਿ ਉਹ ਅੱਗੋਂ ਤੋਂ ਮੁਸਲਮਾਨਾਂ ਦੇ ਮੁਕਾਬਲੇ ਲਈ ਦੁਬਾਰਾ ਨਹੀਂ ਆਉਣਗੇ।

ਇਨ੍ਹਾਂ ਕੈਦੀਆਂ ਵਿਚ ਹੀ ਸੁਹੇਲ ਬਿਨ ਉਮਰੋ ਵੀ ਸਨ ਉਹ ਉੱਚ ਦਰਜੇ ਦੇ ਸ਼ਾਇਰ ਸਨ। ਮੱਕੇ ਦੇ ਮੇਲਿਆਂ ਵਿਚ ਉਹ ਹਜ਼ਰਤ ਮੁਹੰਮਦ(ਸ.) ਦੇ ਵਿਰੁੱਧ ਬੁਰੇ ਸ਼ਬਦਾਂ ਵਿਚ ਸ਼ਿਅਰ ਕਿਹਾ ਕਰਦੇ ਸਨ। ਹਜ਼ਰਤ ਉਮਰ(ਰਜ਼ੀ.) ਨੇ ਕਿਹਾ ਕਿ ਐ ਅੱਲਾਹ ਦੇ ਰਸੂਲ ਮੈਨੂੰ ਆਗਿਆ ਦਿਉ ਕਿ ਮੈਂ ਇਸ ਦੇ ਅੱਗੇ ਦੇ ਦੋ ਹੇਠਲੇ ਦੰਦ ਉਖਾੜ ਦੇਵਾਂ ਤਾਂ ਜੋ ਇਹ ਆਪ(ਸ.) ਦੇ ਖ਼ਿਲਾਫ਼ ਬੋਲਣ ਦੇ ਕਾਬਿਲ ਹੀ ਨਾ ਰਹੇ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਕਿ ਅੱਲਾਹ ਨੇ ਮੈਨੂੰ ਇਸ ਚੀਜ਼ ਦੀ ਆਗਿਆ ਨਹੀਂ ਦਿੱਤੀ। ਮੈਨੂੰ ਡਰ ਹੈ ਕਿ ਅੱਲਾਹ ਕਿਤੇ ਮੇਰੇ ਨਾਲ ਅਜਿਹਾ ਨਾ ਕਰ ਦੇਵੇ। ਭਾਵੇਂ ਕਿ ਮੈਂ ਅੱਲਾਹ ਦਾ ਰਸੂਲ ਹਾਂ। ਇਕ ਹੋਰ ਰਵਾਇਤ ਵਿਚ ਆਉਂਦਾ ਹੈ ਕਿ ਐ ਉਮਰ! ਸੁਹੈਲ ਨੂੰ ਛੱਡ ਦਿਉ। ਇਸ ਵਿਚ ਕੋਈ ਹੈਰਾਨੀ ਨਹੀਂ ਕਿ ਅੱਲਾਹ ਇਨ੍ਹਾਂ ਤੋਂ ਸਾਨੂੰ ਕੋਈ ਹੋਰ ਖ਼ੁਸ਼ੀ ਵਿਖਾਵੇ।ਸੋ ਹਜ਼ਰਤ ਮੁਹੰਮਦ(ਸ.) ਦੀ ਇਹ ਗੱਲ ਵੀ ਸੱਚੀ ਹੋਈ। ਹੁਦੈਬੀਆ ਦੀ ਸੁਲਾਹ ਵੇਲੇ ਸੁਹੈਲ ਬਿਨ ਉਮਰੋ ਦਾ ਵਿਸ਼ੇਸ਼ ਕਿਰਦਾਰ ਸੀ। ਜਿਹੜੀ ਬਾਅਦ ਵਿਚ ਇਸਲਾਮ ਲਈ ਜਿੱਤ ਦਾ ਕਾਰਨ ਸਿੱਧ ਹੋਈ। ਫ਼ਤਹਿ ਮੱਕਾ ਦੇ ਸਮੇਂ ਸੁਹੈਲ ਬਿਨ ਉਮਰੋ ਇਸਲਾਮ ਵਿਚ ਸ਼ਾਮਿਲ ਹੋ ਗਏ। ਹਜ਼ਰਤ

ਮੁਹੰਮਦ(ਸ.) ਤੋਂ ਬਾਅਦ ਜਦ ਕਬੀਲਿਆਂ ਵਿਚ ਬਗ਼ਾਵਤਾ ਫੈਲ ਰਹੀਆਂ ਸਨ ਤਾਂ ਸੁਹੈਲ ਨੇ ਕਬੀਲਿਆਂ ਵਿਚ ਜ਼ਬਰਦਸਤ ਭਾਸ਼ਣ ਦਿੱਤੇ ਅਤੇ ਉਠ ਰਹੀਆਂ ਬਗਾਵਤਾਂ ਨੂੰ ਠੰਡਾ ਕੀਤਾ।

## ਬਦਰ ਤੋਂ ਬਾਅਦ

ਜੰਗ-ਏ-ਬਦਰ ਤੋਂ ਬਾਅਦ ਹਜ਼ਰਤ ਮੁਹੰਮਦ(ਸ.) ਨੂੰ ਖ਼ਬਰ ਮਿਲੀ ਕਿ ਕਬੀਲਾ ਸਲੀਮ ਮੁਸਲਮਾਨਾਂ ਦੇ ਖ਼ਿਲਾਫ਼ ਜਮਾਂ ਹੋ ਰਹੇ ਹਨ ਤਾਂ ਆਪ(ਸ.) ਦੋ ਸੋ ਆਦਮੀਆਂ ਨੂੰ ਲੈ ਕੇ ਉਨ੍ਹਾਂ ਵੱਲ ਚੱਲੇ। ਉਨ੍ਹਾਂ ਲੋਕਾਂ ਨੂੰ ਜਦ ਆਪ(ਸ.) ਦੇ ਆਉਣ ਦੀ ਖ਼ਬਰ ਮਿਲੀ ਤਾਂ ਉਹ ਵਾਪਸ ਭੱਜ ਗਏ। ਆਪ(ਸ.) ਚਸ਼ਮਾ ਕਦਰ ਦੇ ਸਥਾਨ ਤੇ ਤਿੰਨ ਦਿਨ ਠਹਿਰੇ ਰਹੇ ਅਤੇ ਫਿਰ ਬਿਨਾਂ ਮੁਕਾਬਲਾ ਕੀਤੇ ਵਾਪਸ ਆ ਗਏ। ਇਸ ਤੋਂ ਬਾਅਦ ਇਸ ਤਰ੍ਹਾਂ ਦੀਆਂ ਕਈ ਘਟਨਾਵਾਂ ਹੋਈਆਂ ਕਿ ਲੋਕ ਆਪ(ਸ.) ਦੇ ਵਿਰੁੱਧ ਇਕੱਠੇ ਹੁੰਦੇ ਪਰੰਤੂ ਜਦ ਆਪ(ਸ.) ਉਨ੍ਹਾਂ ਦੇ ਮੁਕਾਬਲੇ ਲਈ ਮਦੀਨੇ ਤੋਂ ਚਲਦੇ ਤਾਂ ਉਹ ਲੋਕ ਉੱਥੋਂ ਦੋੜ ਜਾਂਦੇ। ਜਾਂ ਆਪਣੇ ਆਪ ਨੂੰ ਕਿਲਾ ਬੰਦ ਕਰ ਲੈਂਦੇ। ਅਜਿਹੀ ਹੀ ਇਕ ਘਟਣਾ ਇਕ ਕਬੀਲਾ ਬਨੀ ਕੀਨਕਾਅ ਸਬੰਧੀ ਹੈ। ਉਨ੍ਹਾਂ ਦੀ ਬਹਾਦਰੀ ਅਤੇ ਦਲੇਰੀ ਬਹੁਤ ਮਸ਼ਹੂਰ ਸੀ।ਉਹ ਜ਼ਿਆਦਾਤਰ ਸੁਨਾਰ ਦਾ ਕਾਰੋਬਾਰ ਕਰਦੇ ਸੀ। ਹਜ਼ਰਤ ਮੁਹੰਮਦ(ਸ.) ਉਨ੍ਹਾਂ ਦੇ ਬਾਜ਼ਾਰ ਵਿਚ ਗਏ। ਬਹੁਤ ਨਰਮੀ ਦੇ ਨਾਲ ਆਪ(ਸ.) ਨੇ ਉਨ੍ਹਾਂ ਨੂੰ ਇਸਲਾਮ ਦਾ ਸੰਦੇਸ਼ ਦਿੱਤਾ ਪਰੰਤੂ ਉਹ ਵਿਗੜ ਗਏ। ਉਨ੍ਹਾਂ ਨੇ ਹਜ਼ਰਤ ਮੁਹੰਮਦ(ਸ.) ਨੂੰ ਕਿਹਾ ਕਿ ਐ ਮੁਹੰਮਦ(ਸ.) ਪਹਿਲਾਂ ਤੁਹਾਡਾ ਮੁਕਾਬਲਾ ਨਾ ਤਜਰਬੇਕਾਰ ਲੋਕਾਂ ਨਾਲ ਸੀ। ਜਿਨ੍ਹਾਂ ਤੋਂ ਤੁਸੀਂ ਜਿੱਤ ਗਏ। ਰੱਬ ਦੀ ਸਹੁੰ ਜੇਕਰ ਤੁਹਾਡਾ ਮੁਕਾਬਲਾ ਸਾਡੇ ਨਾਲ ਹੋਇਆ ਤਾਂ ਤੁਸੀਂ ਜਾਣ ਲਵੋਗੇ ਕਿ ਅਸੀਂ ਮਰਦ (ਬਹਾਦਰ) ਹਾਂ।

ਹਜ਼ਰਤ ਮੁਹੰਮਦ(ਸ.) ਜਦ ਮੱਕਾ ਛੱਡ ਕੇ ਮਦੀਨੇ ਆਏ ਸਨ ਤਾਂ ਆਪ(ਸ.) ਉੱਥੋਂ ਦੇ ਕਬੀਲਿਆਂ ਬਨੀ ਕੀਨਕਾਅ, ਬਨੀ ਕਰੀਜ਼ਾ ਅਤੇ ਬਨੂਨਜ਼ੀਰ ਨਾਲ ਇਹ ਸਮਝੌਤਾ ਕੀਤਾ ਸੀ ਕਿ ਉਹ ਆਪ(ਸ.) ਨਾਲ ਜੰਗ ਨਹੀਂ ਕਰਨਗੇ। ਅਤੇ ਨਾ ਹੀ ਆਪ(ਸ.) ਦੇ ਦੁਸ਼ਮਣ ਦੀ ਆਪ(ਸ.) ਦੇ ਵਿਰੁੱਧ ਮਦਦ ਕਰਨਗੇ।

ਬਨੀ ਕੀਨਕਾਅ ਨੇ ਵਾਅਦਾ ਤੋੜਿਆ ਅਤੇ ਉਹ ਹਜ਼ਰਤ ਮੁਹੰਮਦ(ਸ.) ਨਾਲ ਜੰਗ ਕਰਨ ਲਈ ਤਿਆਰ ਹੋ ਗਏ। ਹਜ਼ਰਤ ਮੁਹੰਮਦ(ਸ.) ਨੇ ਹਾਲਾਤ ਨੂੰ ਧਿਆਨ ਵਿਚ ਰੱਖਦਿਆਂ ਅਬੂਲਬਾਬਾ ਨੂੰ ਆਪਣੇ ਸਥਾਨ ਤੇ ਮਦੀਨੇ ਭੇਜਿਆ ਅਤੇ ਖ਼ੁਦ ਬਨੀ ਕੀਨਕਾਅ ਦੀ ਬਸਤੀ ਵੱਲ ਚਲ ਪਏ। ਹੁਣ ਉਨ੍ਹਾਂ (ਯਹੂਦੀਆਂ) ਨੇ ਕਿਲੇ ਅੰਦਰ ਦਾਖ਼ਿਲ ਹੋ ਕੇ ਆਪਣੇ ਆਪ ਨੂੰ ਕਿਲਾ ਬੰਦ ਕਰ ਲਿਆ। ਹਜ਼ਰਤ ਮੁਹੰਮਦ(ਸ.) ਨੇ ਕਿਲੇ ਨੂੰ ਘੇਰ ਲਿਆ। ਅੰਤ ਉਹ ਲੋਕ ਦੋ ਹਫ਼ਤੇ ਬਾਅਦ ਕਿਲੇ ਤੋਂ ਬਾਹਰ ਨਿਕਲੇ। ਹਜ਼ਰਤ ਮੁਹੰਮਦ(ਸ.) ਨਾਲ ਉਸ ਸਥਾਨ ਨੂੰ ਛੱਡ ਜਾਣ ਦਾ ਸਮਝੌਤਾ ਕੀਤਾ। ਹਜ਼ਰਤ ਮੁਹੰਮਦ(ਸ.) ਨੇ ਉਨ੍ਹਾਂ ਨੂੰ ਕਿਸੇ ਕਿਸਮ ਦੀ ਸਜ਼ਾ ਨਾ ਦਿੱਤੀ ਸਗੋਂ ਜ਼ਰੂਰੀ ਸਮਾਨ ਲੈ ਕੇ ਉੱਥੋ ਜਾਣ ਦੀ ਆਗਿਆ ਦੇ ਦਿੱਤੀ।

ਬਦਰ ਦੀ ਜੰਗ ਤੋਂ ਬਾਅਦ ਜਦ ਕੁਰੈਸ਼ ਦੇ ਲੋਕ ਹਾਰ ਕੇ ਮੱਕਾ ਪਹੁੰਚੇ ਤਾਂ ਮੱਕੇ ਵਿਚ ਉਸ ਦਾ ਬਹੁਤ ਅਫ਼ਸੋਸ ਤੇ ਚਰਚਾ ਹੋਈ। ਅਬੂਸੁਫ਼ਿਆਨ ਉਸ ਵੇਲੇ ਜਿਹੜਾ ਮੱਕੇ ਦਾ ਸਰਦਾਰ ਸੀ ਅਤੇ ਉਸ ਵੇਲੇ ਮੁਸਲਮਾਨ ਨਹੀਂ ਹੋਇਆ ਸੀ। ਉਸ ਨੇ ਕਸਮ ਖਾਧੀ ਕਿ ਜਦ ਤੱਕ ਉਹ ਮਦੀਨੇ ਵਾਲਿਆਂ ਤੋਂ ਇਸ ਹਾਰ ਦਾ ਬਦਲਾ ਨਹੀਂ ਲਵੇਗਾ ਉਹ ਇਸ਼ਨਾਨ ਨਹੀਂ ਕਰੇਗਾ। ਉਹ ਦੋ ਸੌ ਸਵਾਰਾਂ ਨੂੰ ਨਾਲ ਲੈ ਕੇ ਮਦੀਨੇ ਤੇ ਹਮਲੇ ਦੇ ਇਰਾਦੇ ਨਾਲ ਮੱਕੇ ਤੋਂ ਤੁਰ ਪਿਆ। ਇਹ ਲੋਕ ਅਰੀਜ਼ ਦੇ ਸਥਾਨ ਤੇ ਪਹੁੰਚੇ, ਜਿਹੜਾ ਮਦੀਨੇ ਤੋਂ ਤਿੰਨ ਮੀਲ ਦੇ ਫ਼ਾਸਲੇ ਤੇ ਹੈ। ਉੱਥੇ ਉਹ ਖਜੂਰ ਦੇ ਬਾਗ਼ ਵਿਚ ਘੁਸੇ। ਉੱਥੇ ਦੋ ਵਿਅਕਤੀ ਕੰਮ ਕਰ ਰਹੇ ਸੀ ਇਕ ਵਿਅਕਤੀ ਮਦੀਨੇ ਦਾ ਮੁਸਲਮਾਨ (ਅਨਸਾਰ) ਸੀ ਤੇ ਦੂਜਾ ਮਜ਼ਦੂਰ, ਉਨ੍ਹਾਂ ਨੇ ਉਨ੍ਹਾਂ ਦੋਵਾਂ ਨੂੰ ਮਾਰ ਦਿੱਤਾ ਅਤੇ ਕੁਝ ਦਰੱਖਤ ਜਲਾ ਦਿੱਤੇ ਅਤੇ ਸਮਝੇ ਕਿ ਬਦਲਾ ਪੂਰਾ ਹੋ ਗਿਆ। ਸਾਡੀ ਕਸਮ ਪੂਰੀ ਹੋ ਗਈ ਅਤੇ ਵਾਪਸ ਮੱਕੇ ਚਲੇ ਗਏ। ਜਦ ਹਜ਼ਰਤ ਮੁਹੰਮਦ(ਸ.) ਨੂੰ ਇਸ ਘਟਨਾਂ ਦੀ ਖ਼ਬਰ ਹੋਈ ਤਾਂ ਆਪ(ਸ.) ਨੇ ਦੋ ਸੌ ਸਵਾਰਾਂ ਨੂੰ ਨਾਲ ਲੈ ਕੇ ਉਨ੍ਹਾਂ ਦਾ ਪਿੱਛਾ ਕੀਤਾ, ਪਰੰਤੂ ਆਪ(ਸ.) ਦੇ ਉੱਥੇ ਪਹੁੰਚਣ ਤੋਂ ਪਹਿਲਾਂ ਉਹ ਲੋਕ ਉੱਥੋ ਜਾ ਚੁੱਕੇ ਸਨ। ਹਜ਼ਰਤ ਮੁਹੰਮਦ(ਸ.) ਅਤੇ ਉਨ੍ਹਾਂ ਦੇ ਸਾਥੀ ਮਦੀਨੇ ਵਾਪਸ ਆ ਗਏ।

ਇਸ ਤਰ੍ਹਾਂ ਇਕ ਵਾਰ ਬਨੀ ਸੁਅਲਬਾ ਅਤੇ ਬਨੀ ਮੁਹਾਰਿਬ ਨਜਦ ਵਿਚ ਇਕੱਠੇ ਹੋ ਕੇ ਇਹ ਮਨਸੂਬਾ ਬਣਾ ਰਹੇ ਸਨ ਕਿ ਮਦੀਨੇ ਵਿਚ ਛਾਪਾ ਮਾਰ ਕੇ

ਸਾਮਾਨ ਲੁੱਟਿਆ ਜਾਵੇ ਜਦ ਆਪ(ਸ.) ਨੂੰ ਉਨ੍ਹਾਂ ਦੇ ਇਸ ਮਨਸੂਬੇ ਦੀ ਖ਼ਬਰ ਹੋਈ ਤਾਂ ਆਪ(ਸ.) 450 ਸਹਾਬਾ ਨਾਲ ਗਤਫ਼ਾਨ ਵੱਲ ਗਏ। ਹਜ਼ਰਤ ਮੁਹੰਮਦ(ਸ.) ਦੇ ਆਉਣ ਦੀ ਖ਼ਬਰ ਸੁਣ ਕੇ ਉਹ ਲੋਕ ਪਹਾੜਾਂ ਵੱਲ ਭੱਜ ਗਏ। ਫਿਰ ਵੀ ਆਪ(ਸ.) ਨੇ ਸਫ਼ਰ (ਹਿਜਰੀ ਮਹੀਨਾ) ਉੱਥੇ ਗੁਜ਼ਾਰਿਆ ਅਤੇ ਬਾਅਦ ਵਿਚ ਪੂਰੇ ਅਮਨ ਨਾਲ ਵਾਪਸ ਆ ਗਏ।

# ਨਿਕਾਹ ਬੀਬੀ ਫ਼ਾਤਿਮਾ

ਸੰਨ 2 ਹਿਜਰੀ ਵਿਚ ਪੈਗੰਬਰ ਹਜ਼ਰਤ ਮੁਹੰਮਦ(ਸ.) ਨੇ ਆਪਣੀ ਸਾਹਿਬਜ਼ਾਦੀ ਸੱਯਦਾ ਫ਼ਾਤਿਮਾ ਦਾ ਨਿਕਾਹ ਹਜ਼ਰਤ ਅਲੀ ਨਾਲ ਕਰ ਦਿੱਤਾ। ਹਜ਼ਰਤ ਅਲੀ ਫ਼ਰਮਾਉਂਦੇ ਹਨ ਕਿ ਜਦ ਮੈਂ ਨਿਕਾਹ ਦਾ ਸੰਦੇਸ਼ ਹਜ਼ਰਤ ਮੁਹੰਮਦ(ਸ.) ਨੂੰ ਦੇਣ ਦਾ ਇਰਾਦਾ ਕੀਤਾ ਤਾਂ ਮੇਰੇ ਦਿਲ ਵਿਚ ਖ਼ਿਆਲ ਆਇਆ ਕਿ ਮੇਰੇ ਪਾਸ ਤਾਂ ਕੁਝ ਵੀ ਨਹੀਂ। ਜਦ ਕਿ ਸ਼ਾਦੀ ਲਈ ਕੁਝ ਨਾ ਕੁਝ ਹੋਣਾ ਬਹੁਤ ਜ਼ਰੂਰੀ ਹੈ। ਜਦ ਮੈਂ ਆਪਣੀ ਬੇਨਤੀ ਹਜ਼ਰਤ ਮੁਹੰਮਦ(ਸ.) ਸਾਹਮਣੇ ਪੇਸ਼ ਕੀਤੀ ਤਾਂ ਆਪ(ਸ.) ਨੇ ਪੁੱਛਿਆ ਕਿ ਤੁਹਾਡੇ ਪਾਸ ਮਿਹਰ ਦੇਣ ਲਈ ਕੁਝ ਹੈ। ਮੈਂ ਕਿਹਾ ਨਹੀਂ ਤਾਂ ਆਪ(ਸ.) ਨੇ ਕਿਹਾ ਕਿ ਉਹ ਜ਼ਰਾ ਜਿਹੜੀ ਤੁਹਾਨੂੰ ਜੰਗ-ਏ-ਬਦਰ ਵਿਚ ਮਿਲੀ ਸੀ ਉਹ ਕਿੱਥੇ ਹੈ। ਮੈਂ ਅਰਜ਼ ਕੀਤੀ ਕਿ ਉਹ ਤਾਂ ਮੇਰੇ ਪਾਸ ਹੈ। ਆਪ(ਸ.) ਨੇ ਕਿਹਾ ਕਿ ਉਹੀ ਜ਼ਰਾ ਤੋਂ ਕੰਮ ਲੈ ਲਉ।

ਹਜ਼ਰਤ ਅਲੀ(ਰਜ਼ੀ.) ਨੇ ਉਹ ਜ਼ਿਰਾ ਹਜ਼ਰਤ ਉਸਮਾਨ ਨੂੰ 480 ਦਿਰਹਮ ਵਿਚ ਵੇਚ ਦਿੱਤੀ ਅਤੇ ਇਹ ਰਕਮ ਲਿਆਕੇ ਹਜ਼ਰਤ ਮੁਹੰਮਦ(ਸ.) ਨੂੰ ਦੇ ਦਿੱਤੀ। ਅੱਲਾਹ ਦੇ ਰਸੂਲ(ਸ.) ਨੇ ਉਸ ਵਿਚੋਂ ਖ਼ੁਸ਼ਬੂ ਅਤੇ ਕਪੜੇ ਦਾ ਇੰਤਜ਼ਾਮ ਕੀਤਾ। ਹਜ਼ਰਤ ਮੁਹੰਮਦ(ਸ.) ਨੇ ਬੀਬੀ ਫ਼ਾਤਿਮਾ ਨੂੰ ਜਿਹੜਾ ਸਮਾਨ ਦਾਜ ਵਜੋਂ ਦਿੱਤਾ। ਉਹ ਇਹ ਸੀ ਇਕ ਸਧਾਰਨ ਲਿਹਾਫ਼,ਚਮੜੇ ਦਾ ਮਾਮੂਲੀ ਗੱਦਾ ਜਿਸ ਵਿਚ ਦਰੱਖਤ ਦੇ ਪੱਤਿਆਂ ਦੀ ਛਾਲ ਭਰੀ ਹੋਈ ਸੀ। ਇਕ ਆਟਾ ਪੀਸਣ ਵਾਲੀ ਚੱਕੀ, ਇਕ ਪਾਣੀ ਦੀ ਮਸ਼ਕ(ਚਮੜੇ ਦੀ ਥੈਲੀ), ਅਤੇ ਦੋ ਮਿੱਟੀ ਦੇ ਘੜੇ।

# ਜੰਗ-ਏ-ਓਹਦ

ਬਦਰ ਦੀ ਜੰਗ ਵਿਚ ਹਾਰ ਜਾਣ ਤੋਂ ਬਾਅਦ ਵੀ ਕੁਰੈਸ਼ ਦੇ ਲੋਕ ਸ਼ਾਂਤ ਨਾ ਹੋਏ ਸਗੋਂ ਉਨ੍ਹਾਂ ਨੇ ਮਦੀਨੇ ਤੇ ਹੋਰ ਹਮਲੇ ਜਾਰੀ ਰੱਖੇ। ਬਦਲੇ ਦੀ ਭਾਵਨਾ ਉਨ੍ਹਾ ਅੰਦਰ ਦਿਨ ਪ੍ਰਤੀ ਦਿਨ ਵੱਧਦੀ ਰਹੀ। ਇੱਥੋਂ ਤੱਕ ਕਿ ਉਹ ਘਟਣਾ ਵਾਪਰੀ ਜਿਸ ਨੂੰ ਜੰਗ-ਏ-ਓਹਦ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਕੁਰੈਸ਼ ਦੇ ਲੋਕਾਂ ਨੇ ਮਦੀਨੇ ਤੇ ਹਮਲਾ ਕਰਨ ਲਈ ਜਿਹੜਾ ਵਪਾਰ ਕੀਤਾ ਸੀ ਉਸ ਵਪਾਰ ਵਿਚ ਉਨ੍ਹਾਂ ਨੂੰ ਬਹੁਤ ਲਾਭ ਹੋਇਆ। ਹੁਣ ਉਨ੍ਹਾਂ ਨੇ ਵਪਾਰ ਦੀ ਅਸਲ ਪੂੰਜੀ ਉਨ੍ਹਾਂ ਦੇ ਮਾਲਕਾਂ ਨੂੰ ਵਾਪਸ ਕਰ ਦਿੱਤੀ ਅਤੇ ਬਾਕੀ ਨਾਲ ਮਦੀਨੇ ਤੇ ਵੱਡਾ ਹਮਲਾ ਕਰਨ ਦੀ ਤਿਆਰੀ ਕਰ ਲਈ। ਜੰਗ-ਏ-ਬਦਰ ਦੇ ਹਾਲਾਤ ਵਿਚ ਇਸ ਗੱਲ ਦਾ ਜ਼ਿਕਰ ਕੀਤਾ ਜਾ ਚੁੱਕਾ ਹੈ ਕਿ ਹਜ਼ਰਤ ਮੁਹੰਮਦ ਨੂੰ ਜਦ ਇਸ ਵਪਾਰ ਬਾਰੇ ਪਤਾ ਚੱਲਿਆ ਸੀ ਤਾਂ ਉਹ ਚਾਹੁੰਦੇ ਸਨ ਕਿ ਉਸ ਵਪਾਰ ਦਾ ਲਾਭ ਮੱਕੇ ਨਾ ਪਹੁੰਚਣ ਦਿੱਤਾ ਜਾਵੇ ਅਤੇ ਉਸ ਨੂੰ ਰਸਤੇ ਵਿਚ ਹੀ ਨਸ਼ਟ ਕਰ ਦਿੱਤਾ ਜਾਵੇ। ਪਰੰਤੂ ਉਸ ਵੇਲੇ ਉਹ ਅਜਿਹਾ ਕਰਨ ਵਿਚ ਕਾਮਯਾਬ ਨਾ ਹੋ ਸਕੇ। ਸਿੱਟੇ ਵਜੋਂ ਬਦਰ ਦਾ ਯੁੱਧ ਹੋਇਆ ਜਿਸ ਵਿਚ ਕੁਰੈਸ਼ ਦੀ ਗਿਣਤੀ 1000 ਸੀ ਜਦ ਕਿ ਮੁਸਲਮਾਨਾਂ ਦੀ ਗਿਣਤੀ ਕੇਵਲ 313 ਸੀ।

ਓਹਦ ਦੀ ਜੰਗ ਵਿਚ ਕੁਰੈਸ਼ ਦੀ ਗਿਣਤੀ ਹੋਰ ਵੱਧ ਗਈ ਹੁਣ ਉਹ ਪੂਰੀ ਤਿਆਰੀ ਨਾਲ ਅਬੂਸੁਫ਼ਿਆਨ ਦੀ ਸਰਦਾਰੀ ਵਿਚ ਲਗਭਗ 3000 (ਤਿੰਨ ਹਜ਼ਾਰ) ਦੀ ਫ਼ੌਜ ਨਾਲ ਆਏ ਸਨ। ਜਿਸ ਦੀ ਖ਼ਬਰ ਹਜ਼ਰਤ ਮੁਹੰਮਦ ਨੂੰ ਮਦੀਨੇ ਵਿਚ ਉਸ ਵੇਲੇ ਲੱਗੀ ਜਦ ਕੁਰੈਸ਼ ਮਦੀਨੇ ਦੇ ਬਿਲਕੁਨ ਕਰੀਬ ਆ ਗਏ ਸਨ।ਹਜ਼ਰਤ ਮੁਹੰਮਦ(ਸ.) ਨੇ ਤੁਰੰਤ ਆਪਣੇ ਦੋ ਆਦਮੀ ਭੇਜੇ ਜਿਨ੍ਹਾਂ ਦਾ ਨਾਂ ਅਨਸ ਅਤੇ ਮੁਨਿਸ ਸੀ ਉਨ੍ਹਾਂ ਨੇ ਵਾਪਿਸ ਆ ਕੇ ਖ਼ਬਰ ਦਿੱਤੀ ਕਿ ਮੱਕੇ ਦਾ ਲਸ਼ਕਰ ਮਦੀਨੇ ਦੇ ਬਿਲਕੁਲ ਕਰੀਬ ਆ ਗਿਆ ਹੈ। ਇਸ ਤੋਂ ਬਾਅਦ ਆਪ ਨੇ ਮਨਜ਼ਰ ਬਿਨ ਹੱਬਾਬ ਨੂੰ ਉਨ੍ਹਾਂ ਦੀ ਗਿਣਤੀ ਪਤਾ ਕਰਨ ਲਈ ਭੇਜਿਆ। ਉਨ੍ਹਾਂ ਨੇ ਆ ਕੇ ਉਨ੍ਹਾਂ ਦੀ ਗਿਣਤੀ ਅਤੇ ਲਸ਼ਕਰੀ ਸਮਾਨ ਸਬੰਧੀ ਜਾਣਕਾਰੀ ਦਿੱਤੀ। ਇਸ ਤੋਂ ਬਾਅਦ ਆਪ(ਸ.) ਨੇ ਤੁਰੰਤ ਸਹਾਬਾ ਨੂੰ ਇਕੱਠੇ ਕੀਤਾ ਤਾਂ ਜੋ ਇਸ ਜੰਗ ਦਾ ਕੋਈ ਹੱਲ ਕੱਢਿਆ ਜਾ ਸਕੇ। ਬਜ਼ੁਰਗ ਸਹਾਬਾ ਨੇ ਇਹ ਸਲਾਹ ਦਿੱਤੀ ਕਿ ਜੰਗ ਮਦੀਨੇ

ਅੰਦਰ ਰਹਿ ਕੇ ਹੀ ਕੀਤੀ ਜਾਵੇ। ਉਨ੍ਹਾਂ ਦਾ ਕਹਿਣਾ ਸੀ ਕਿ ਇਤਿਹਾਸ ਦੱਸਦਾ ਹੈ ਕਿ ਜਦ ਵੀ ਮਦੀਨੇ ਦੇ ਲੋਕਾਂ ਨੇ ਮਦੀਨੇ ਅੰਦਰ ਰਹਿ ਕੇ ਜੰਗ ਕੀਤੀ ਹੈ ਤਾਂ ਮਦੀਨੇ ਵਾਲੇ ਹਮੇਸ਼ਾਂ ਜਿੱਤੇ ਹੀ ਹਨ ਕਿਉਂ ਮਦੀਨਾ ਇਕ ਕਿਲਾ ਨੁਮਾ ਹੈ। ਪਰੰਤੂ ਨੌਜਵਾਨ ਸਹਾਬਾ ਦਾ ਵਿਚਾਰ ਸੀ ਕਿ ਮਦੀਨੇ ਤੋਂ ਬਾਹਰ ਨਿਕਲ ਕੇ ਹੀ ਜੰਗ ਕੀਤੀ ਜਾਵੇ। ਕੁਝ ਦਾ ਵਿਚਾਰ ਸੀ ਕਿ ਜੇਕਰ ਅਸੀਂ ਮਦੀਨੇ ਅੰਦਰ ਰਹਿ ਕੇ ਲੜਾਂਗੇ ਤਾਂ ਦੁਸ਼ਮਣ ਸਾਨੂੰ ਡਰਪੋਕ ਕਹਿਣਗੇ।

ਜਦ ਹਜ਼ਰਤ ਮੁਹੰਮਦ(ਸ.) ਮਦੀਨੇ ਤੋਂ ਮੁਕਾਬਲੇ ਲਈ ਨਿਕਲੇ ਸਨ ਤਾਂ ਉਨ੍ਹਾਂ ਨਾਲ ਇਕ ਹਜ਼ਾਰ ਸਾਥੀ ਸਨ। ਪਰੰਤੂ ਅਬਦੁੱਲਾਹ ਬਿਨ ਉਬੀ ਇਹ ਚਾਹੁੰਦੇ ਸਨ ਕਿ ਮਦੀਨੇ ਦੇ ਅੰਦਰ ਰਹਿ ਕੇ ਹੀ ਜੰਗ ਕੀਤੀ ਜਾਵੇ ਉਨ੍ਹਾਂ ਦੇ ਮਸ਼ਵਰੇ ਨੂੰ ਸਵਿਕਾਰ ਨਾ ਕੀਤਾ ਗਿਆ ਉਨ੍ਹਾਂ ਦੀ ਕਮਾਨ ਹੇਠ ਤਿੰਨ ਸੋ ਵਿਅਕਤੀ ਸਨ ਉਹ ਉਨ੍ਹਾਂ ਨੂੰ ਲੈ ਕੇ ਮੁਹੰਮਦ(ਸ.) ਦੇ ਲਸ਼ਕਰ ਨਾਲੋਂ ਵੱਖ ਹੋ ਗਏ। ਹੁਣ ਹਜ਼ਰਤ ਮੁਹੰਮਦ(ਸ.) ਨਾਲ ਸਾਥੀਆਂ ਦੀ ਗਿਣਤੀ 700 ਹੀ ਰਹਿ ਗਈ ਸੀ। ਇਹ ਜੰਗ ਓਹਦ ਦੇ ਸਥਾਨ ਤੇ ਹੋਈ। ਓਹਦ ਪਹਾੜ ਵਿਚ ਜਿਸ ਪਾਸੇ ਪਿੱਛੋਂ ਦੀ ਰਸਤਾ ਹੈ। ਉਸ ਤਰਫ਼ ਕੁਝ ਸਹਾਬਾ ਨੂੰ ਨਿਯੁਕਤ ਕਰ ਦਿੱਤਾ ਅਤੇ ਜੰਗ ਸ਼ੁਰੂ ਹੋਣ ਤੋਂ ਪਹਿਲਾਂ ਹਜ਼ਰਤ ਮੁਹੰਮਦ(ਸ.) ਨੇ ਸਹਾਬਾ ਨੂੰ ਨਸੀਹਤ ਕੀਤੀ ਕਿ ਜੰਗ ਜਿਤੱਣ ਤੋਂ ਬਾਅਦ ਵੀ ਹੋ ਸਕਦਾ ਹੈ ਕਿ ਦੁਸ਼ਮਣ ਪਿੱਛੇਂ ਤੋਂ ਪਲਟਵਾਂ ਵਾਰ ਕਰ ਦੇਵੇ। ਇਸ ਲਈ ਕੁਝ ਵੀ ਹੋ ਜਾਵੇ ਤੁਸੀਂ ਇਸ ਸਥਾਨ ਨੂੰ ਖ਼ਾਲੀ ਨਹੀਂ ਛੱਡਣਾ। ਜਦ ਜੰਗ ਸ਼ੁਰੂ ਹੋਈ ਤਾਂ ਮੁਸਲਮਾਨ ਘੱਟ ਗਿਣਤੀ ਦੇ ਬਾਵਜੂਦ ਵੀ ਦੁਸ਼ਮਣ ਤੇ ਭਾਰੀ ਰਹੇ।

ਜੰਗ ਦੇ ਸਮੇਂ ਦੌਰਾਨ ਵੀ ਮੁਸਲਮਾਨ ਇਸਲਾਮੀ ਸਿੱਖਿਆਵਾਂ ਦੀ ਪਾਲਣਾ ਕਰ ਰਹੇ ਸਨ।ਇਸ ਦੀ ਇਕ ਮਿਸਾਲ ਇਹ ਹੈ ਕਿ ਅਬੂਦੁਜਾਨਾ ਨਾਮੀ ਸਹਾਬੀ ਜਦ ਤਲਵਾਰ ਲੈ ਕੇ ਦੁਸ਼ਮਣ ਦੀਆਂ ਕਤਾਰਾਂ ਵਿਚ ਘੁੱਸ ਗਏ ਸਨ ਅਤੇ ਪੂਰੀ ਬਹਾਦਰੀ ਨਾਲ ਮੁਕਾਬਲਾ ਕਰ ਰਹੇ ਸਨ ਕਿ ਅਚਾਨਕ ਉਨ੍ਹਾਂ ਦੇ ਸਾਹਮਣੇ ਇਕ ਔਰਤ ਆ ਗਈ। ਉਨ੍ਹਾਂ ਨੇ ਜਿਵੇਂ ਹੀ ਵੇਖਿਆ ਕਿ ਇਕ ਔਰਤ ਹੈ ਅਤੇ ਉਸ ਦੇ ਹੱਥ ਵਿਚ ਕਿਸੇ ਕਿਸਮ ਦਾ ਹਥਿਆਰ ਵੀ ਨਹੀਂ ਅਤੇ ਉਹ ਆਪਣੇ ਸਿਪਾਹੀਆਂ ਨੂੰ ਉੱਤੇਜਿਤ ਕਰਨ ਲਈ ਸ਼ਿਅਰ ਪੜ੍ਹ ਰਹੀ ਹੈ। ਇਹ ਵੇਖ ਕੇ ਉਨ੍ਹਾਂ ਨੇ ਆਪਣੀ ਚਲ ਰਹੀ ਤਲਵਾਰ ਰੋਕ ਲਈ। ਕਿਉਂਕਿ ਜੰਗ ਦੇ ਮੈਦਾਨ ਵਿਚ ਔਰਤ ਜਾਂ ਗੈਰ ਬਾਰਬਰ

ਵਾਲੇ ਨੂੰ ਮਾਰਨਾ ਜਾਇਜ਼ ਨਹੀਂ। ਇਸ ਜੰਗ ਵਿਚ ਮੁਸਲਮਾਨਾਂ ਦੀ ਜਿੱਤ ਹੋਈ। ਪਰੰਤੂ ਛੇਤੀ ਹੀ ਜਿੱਤ ਹਾਰ ਵਿਚ ਬਦਲ ਗਈ। ਇਸ ਦਾ ਕਾਰਨ ਇਹ ਸੀ ਕਿ ਮੈਦਾਨ-ਏ-ਜੰਗ ਵਿਚ ਪਹਾੜ ਦੇ ਇਕ ਪਾਸੇ ਦੱਰਾ ਸੀ ਜਿੱਥੇ ਅੱਲਾਹ ਦੇ ਰਸੂਲ ਨੇ ਕੁਝ ਸਹਾਬਾ ਦੀ ਜ਼ਿੰਮੇਵਾਰੀ ਲਗਾਈ ਸੀ ਕਿ ਭਾਵੇਂ ਕੁਝ ਵੀ ਹੋ ਜਾਵੇ ਤੁਸੀਂ ਇਸ ਸਥਾਨ ਤੇ ਡਟੇ ਰਹਿਣਾ।ਪਰੰਤੂ ਜਿਵੇਂ ਹੀ ਉਨ੍ਹਾਂ ਸਹਾਬੀਆਂ ਨੇ ਵੇਖਿਆ ਕਿ ਮੁਸਲਮਾਨਾਂ ਦੀ ਜਿੱਤ ਹੋ ਗਈ ਤਾਂ ਉਹ ਉਸ ਸਥਾਨ ਨੂੰ ਛੱਡ ਕੇ ਬਾਹਰ ਆ ਗਏ। ਖ਼ਾਲਿਦ ਬਿਨ ਵਲੀਦ ਜਿਹੜੇ ਉਸ ਵੇਲੇ ਮੱਕੇ ਦੇ ਕੁਰੈਸ਼ ਵੱਲੋਂ ਲੜ ਰਹੇ ਸਨ। ਉਨ੍ਹਾਂ ਮੁਸਲਮਾਨਾਂ ਦੀ ਗਲਤੀ ਦਾ ਪੂਰਾ ਫ਼ਾਇਦਾ ਉਠਾਇਆ ਅਤੇ ਉਨ੍ਹਾਂ ਨੇ ਪਿੱਛੋਂ ਦੀ ਦੁਬਾਰਾ ਹਮਲਾ ਕਰ ਦਿੱਤਾ। ਇਹ ਅਚਾਨਕ ਹਮਲਾ ਮੁਸਲਮਾਨਾਂ ਤੋਂ ਬਰਦਾਸ਼ਤ ਨਾ ਹੋ ਸਕਿਆ ਅਤੇ ਇੱਥੋਂ ਤੱਕ ਕਿ ਜਿੱਤ ਹਾਰ ਵਿਚ ਬਦਲ ਗਈ।

ਇਸ ਜੰਗ ਵਿਚ ਹਜ਼ਰਤ ਮੁਹੰਮਦ(ਸ.) ਦੇ ਚਾਚਾ ਹਜ਼ਰਤ ਹਮਜ਼ਾ ਸ਼ਹੀਦ ਹੋ ਗਏ ਸਨ। ਉਨ੍ਹਾਂ ਨੂੰ ਮਾਰਨ ਵਾਲਾ ਇਕ ਹਬਸ਼ੀ 'ਵਹਸ਼ੀ ਹਰਬ' ਸੀ ਜਿਸ ਦੀ ਮੁਸਲਮਾਨਾਂ ਨਾਲ ਕੋਈ ਦੁਸ਼ਮਣੀ ਨਹੀਂ ਸੀ। ਉਸ ਦੇ ਮਾਲਿਕ ਨੇ ਉਸ ਦੀ ਇਹ ਡਿਊਟੀ ਲਗਾਈ ਸੀ ਕਿ ਜੇਕਰ ਤੂੰ ਹਮਜ਼ਾ ਦਾ ਕਤਲ ਕਰ ਦਿੱਤਾ ਤਾਂ ਮੈਂ ਤੈਨੂੰ ਆਜ਼ਾਦ ਕਰ ਦਿਆਂਗਾ। ਬਾਅਦ ਵਿਚ ਉਸ ਹਬਸ਼ੀ ਗ਼ੁਲਾਮ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਅਤੇ ਹਜ਼ਰਤ ਮੁਹੰਮਦ(ਸ.) ਕੋਲ ਆ ਕੇ ਇਸਲਾਮ ਵਿਚ ਸ਼ਾਮਿਲ ਹੋ ਗਿਆ। ਹਜ਼ਰਤ ਮੁਹੰਮਦ(ਸ.) ਨੇ ਉਸ ਨੂੰ ਮੁਆਫ਼ ਕਰ ਦਿੱਤਾ। ਉਸ ਸਮੇਂ ਹਜ਼ਰਤ ਮੁਹੰਮਦ(ਸ.) ਨੂੰ ਇਕ ਵਿਅਕਤੀ ਨੇ ਕਿਹਾ ਕਿ ਐ ਅੱਲਾਹ ਦੇ ਰਸੂਲ(ਸ.) ਇਹ ਉਹੀ ਵਿਅਕਤੀ ਹੈ ਜਿਸ ਨੇ ਆਪ ਦੇ ਚਾਚਾ ਦਾ ਕਤਲ ਕੀਤਾ ਸੀ। ਆਪ(ਸ.) ਨੇ ਫ਼ਰਮਾਇਆ ਕਿ ਇਸ ਨੂੰ ਛੱਡ ਦਿਉ। ਇਕ ਵਿਅਕਤੀ ਦਾ ਇਸਲਾਮ ਕਬੂਲ ਕਰਨਾ ਇਕ ਹਜ਼ਾਰ ਦੁਸ਼ਮਣਾਂ ਨੂੰ ਕਤਲ ਕਰਨ ਨਾਲੋਂ ਬਿਹਤਰ ਹੈ। ਇਸ ਜੰਗ ਵਿਚ ਵਿਰੋਧੀਆਂ ਵੱਲੋਂ ਪਿੱਛੋਂ ਦੀ ਹਮਲਾ ਕੀਤਾ ਗਿਆ ਤਾਂ ਮੁਸਲਮਾਨਾਂ ਦੇ ਪੈਰ ਉੱਖੜ ਗਏ। ਇੱਥੋਂ ਤੱਕ ਕਿ ਕੁਝ ਲੋਕ ਅੱਲਾਹ ਦੇ ਰਸੂਲ(ਸ.) ਦੀ ਹਿਫ਼ਾਜ਼ਤ ਲਈ ਬਚੇ। ਇਨ੍ਹਾਂ ਹਾਲਾਤਾਂ ਦਾ ਲਾਭ ਉਠਾ ਕੇ ਵਿਰੋਧੀਆਂ ਨੇ ਆਪ(ਸ.) ਵੱਲ ਇਕੱਠ ਕੀਤਾ।ਉਸ ਸਮੇਂ ਆਪ(ਸ.) ਨੇ ਉੱਚੀ ਆਵਾਜ਼ ਵਿਚ ਫ਼ਰਮਾਇਆ ਕਿ ਕੌਣ ਸ਼ਖ਼ਸ ਹੈ ਕਿ ਜਿਹੜਾ ਸਾਡੇ ਲਈ ਆਪਣੀ ਜਾਨ ਨੂੰ ਕੁਰਬਾਨ

ਕਰੇ। ਅਤੇ ਜੰਨਤ ਵਿਚ ਸਾਡੇ ਨਾਲ ਰਹੇ। ਉਸ ਸਮੇਂ ਸਹਾਬਾ ਦੀ ਬਹੁਤ ਵੱਡੀ ਗਿਣਤੀ ਆਪ(ਸ.) ਵਲ ਦੌੜੀ ਅਤੇ ਆਪ(ਸ.) ਨੂੰ ਆਪਣੇ ਘੇਰੇ ਵਿਚ ਲੈ ਲਿਆ। ਇਸ ਤਰ੍ਹਾਂ ਵਿਰੋਧੀਆਂ ਨੂੰ ਆਪ(ਸ.) ਤੇ ਤਲਵਾਰ ਨਾਲ ਹਮਲਾ ਕਰਨ ਦਾ ਮੌਕਾ ਨਾ ਮਿਲਿਆ ਪਰੰਤੂ ਉਨ੍ਹਾਂ ਦੂਰ ਤੋਂ ਪੱਥਰ ਮਾਰੇ ਜਿਸ ਨਾਲ ਆਪ(ਸ.) ਦਾ ਚਿਹਰਾ ਬੁਰੀ ਤਾਂ ਜ਼ਖ਼ਮੀ ਹੋ ਗਿਆ ਅਤੇ ਖ਼ੂਨ ਵਹਿਣ ਲੱਗਾ। ਉਸ ਸਮੇਂ ਆਪ(ਸ.) ਦੀ ਜ਼ਬਾਨ ਤੋਂ ਨਿਕਲਿਆ ਕਿ ਉਹ ਕੌਮ ਕਿਵੇਂ ਫ਼ਲਾਹ ਪਾਵੇਗੀ ਜਿਹੜੀ ਆਪਣੇ ਨਬੀ ਨੂੰ ਲਹੂ ਲੁਹਾਣ ਕਰੇ। ਜਦ ਕਿ ਉਹ ਉਨ੍ਹਾਂ ਨੂੰ ਉਨ੍ਹਾਂ ਦੇ ਰੱਬ ਵੱਲ ਬੁਲਾ ਰਿਹਾ ਹੈ।

ਆਪ(ਸ.) ਦੀ ਜ਼ਬਾਨ ਤੋਂ ਇਹ ਵਾਕ ਨਿਕਲਿਆ ਹੀ ਸੀ ਤਾਂ ਉਸੀ ਸਮੇਂ ਰੱਬ ਵੱਲੋਂ ਇਕ ਫ਼ਰਿਸ਼ਤਾ ਰੱਬੀ ਹੁਕਮ ਲੈ ਕੇ ਆ ਗਿਆ ਕਿ ਤੁਹਾਨੂੰ ਇਸ ਦਾ ਕੋਈ ਅਧਿਕਾਰ ਨਹੀਂ। ਅੱਲਾਹ ਜਾਂ ਤਾਂ ਉਨ੍ਹਾਂ ਦੀ ਤੌਬਾ ਕਬੂਲ ਕਰੇਗਾ ਜਾਂ ਉਨ੍ਹਾਂ ਨੂੰ ਅਜ਼ਾਬ ਦੇਵੇਗਾ। (ਸੂਰਾ: ਅਲ ਇਮਰਾਨ 128)

ਇਕ ਦੂਜੀ ਰਵਾਇਤ ਅਨੁਸਾਰ ਜਦ ਹਜ਼ਰਤ ਮੁਹੰਮਦ(ਸ.) ਜ਼ਖ਼ਮੀ ਹੋਏ ਤਾਂ ਆਪ(ਸ.) ਨੇ ਵਿਰੋਧੀਆਂ ਦੇ ਕੁਝ ਸਰਦਾਰਾਂ ਦੇ ਨਾਮ ਲੈ ਕੇ ਉਨ੍ਹਾਂ ਵਿਰੁੱਧ ਹਲਾਕਤ (ਖ਼ਾਤਮੇ) ਦੀ ਬਦਦੁਆ ਕੀਤੀ। ਜਿਵੇਂ ਸਫ਼ਵਾਨ ਬਿਨ ਉਮੱਈਆ ਅਤੇ ਸੁਹੈਲ ਬਿਨ ਉਮਰੋ ਅਤੇ ਹਾਰਿਸ ਬਿਨ ਹੱਸ਼ਾਮ ਪਰੰਤੂ ਅੱਲਾਹ ਨੇ ਆਪ(ਸ.) ਦੀ ਬਦਦੁਆ ਨੂੰ ਕਬੂਲ ਨਾ ਕੀਤਾ ਅਤੇ ਬਦਦੁਆ ਕਰਨ ਤੋਂ ਮਨ੍ਹਾਂ ਕਰ ਦਿੱਤਾ। ਇਸ ਦਾ ਕਾਰਨ ਬਾਅਦ ਵਿਚ ਸਮਝ ਆਇਆ ਕਿਉਂਕਿ ਬਾਅਦ ਵਿਚ ਸਾਰੇ ਸਰਦਾਰ ਇਸਲਾਮ ਵਿਚ ਸ਼ਾਮਿਲ ਹੋ ਗਏ ਅਤੇ ਮੁਸਲਮਾਨਾਂ ਦੀ ਤਾਕਤ ਬਣੇ। ਜਦ ਅੱਲਾਹ ਦੇ ਰਸੂਲ(ਸ.) ਨੂੰ ਅੱਲਾਹ ਵੱਲੋਂ ਨਸੀਹਤ ਕੀਤੀ ਗਈ ਤਾਂ ਆਪ(ਸ.) ਨੇ ਤੁਰੰਤ ਆਪਣਾ ਅੰਦਾਜ਼ ਬਦਲ ਲਿਆ। ਹੁਣ ਆਪ(ਸ.) ਨੇ ਇਨ੍ਹਾਂ ਸ਼ਬਦਾਂ ਵਿਚ ਦੁਆ ਕੀਤੀ। ਐ ਰੱਬ! ਮੇਰੀ ਕੌਮ ਨੂੰ ਬਖ਼ਸ਼ ਦੇ ਕਿਉਂਕਿ ਉਹ ਜਾਣਦੇ ਨਹੀਂ ਹਨ।

ਅੱਲਾਹ ਦੇ ਰਸੂਲ(ਸ.) ਜਦ ਜ਼ਿਆਦਾ ਜ਼ਖ਼ਮੀ ਹੋ ਗਏ ਤਾਂ ਆਪਣੇ ਬਚਾ ਲਈ ਆਪ(ਸ.) ਨੇ ਇੱਕ ਖਾਈ ਵਿਚ ਪਨਾਹ ਲਈ। ਇੱਥੋਂ ਤੱਕ ਕਿ ਇਹ ਮਸ਼ਹੂਰ ਹੋ ਗਿਆ ਕਿ ਅੱਲਾਹ ਦੇ ਰਸੂਲ(ਸ.) (ਰੱਬ ਨਾ ਚਾਹੇ) ਜ਼ਿੰਦਾ ਨਹੀਂ ਹਨ। ਇਸੇ ਵਿਚਕਾਰ ਕਾਅਬ ਬਿਨ ਮਾਲਿਕ ਦੀ ਨਜ਼ਰ ਆਪ(ਸ.) ਤੇ ਪਈ। ਉਹ ਆਪ(ਸ.) ਪਾਸ ਆਏ ਅਤੇ ਉੱਚੀ ਆਵਾਜ਼ ਵਿਚ ਇਹ ਕਹਿਣਾ ਚਾਹਿਆ ਕਿ ਮੁਸਲਮਾਨੋ

ਮੁਬਾਰਕ ਹੋਵੇ ਤਾਂ ਆਪ(ਸ.)ਨੇ ਤੁਰੰਤ ਉਨ੍ਹਾਂ ਨੂੰ ਇਸ਼ਾਰੇ ਨਾਲ ਮਨਾ ਕਰ ਦਿੱਤਾ। ਜੰਗ ਦੇ ਅੰਤ ਵਿਚ ਵਿਰੋਧੀਆਂ ਨੇ ਮੁਸਲਮਾਨਾਂ ਦੀਆਂ ਲਾਸ਼ਾਂ ਦੀ ਦੁਰਗਤੀ ਕੀਤੀ। ਉਨ੍ਹਾਂ ਦੇ ਨੱਕ, ਕੰਨ ਆਦਿ ਕੱਟ ਦਿੱਤੇ। ਇਸ ਤਰ੍ਹਾਂ ਉਨ੍ਹਾਂ ਦਾ ਹੁਲੀਆ ਵਿਗਾੜ ਕੇ ਖ਼ੁਸ਼ੀ ਮਨਾਈ। ਓਹਦ ਦੀ ਜੰਗ ਵਿਚ ਕੁਝ ਮੁਸਲਿਮ ਔਰਤਾਂ ਜਿਵੇਂ ਹਜ਼ਰਤ ਆਇਸ਼ਾ, ਹਜ਼ਰਤ ਅਨਸ ਦੀ ਮਾਂ ਉੱਮੇ ਸਲੀਮ, ਹਜ਼ਰਤ ਅਬੂਸਈਦ ਖ਼ੁਦਰੀ ਦੀ ਮਾਂ ਉੱਮੇ ਸਲੀਤ ਮੁਸ਼ਕ ਭਰ ਭਰ ਕੇ ਫ਼ੌਜੀਆਂ ਨੂੰ ਪਾਣੀ ਪਿਲਾਉਂਦੀਆਂ। ਜ਼ਖ਼ਮੀਆਂ ਦੀ ਮਰਹਮ ਪੱਟੀ ਕਰਦੀਆਂ। ਜਿਨ੍ਹਾਂ ਨੂੰ ਕਤਲ ਕਰ ਦਿੱਤਾ ਗਿਆ ਉਨ੍ਹਾਂ ਨੂੰ ਚੁੱਕ ਕੇ ਲੈ ਆਉਂਦੀਆਂ। ਇਕ ਔਰਤ ਉੱਮੇ ਅੱਮਾਰਾ ਨੇ ਜਦ ਵੇਖਿਆ ਕਿ ਇਬਨੇ ਕੈਮੀਆਂ ਹਜ਼ਰਤ ਮੁਹੰਮਦ(ਸ.) ਤੇ ਹਮਲਾ ਕਰ ਰਿਹਾ ਹੈ ਤਾਂ ਉਸ ਨੇ ਅੱਗੇ ਵੱਧ ਕੇ ਉਸ ਦਾ ਮੁਕਾਬਲਾ ਕੀਤਾ। ਇਸ ਜੰਗ ਵਿਚ 70 ਮੁਸਲਮਾਨ ਸ਼ਹੀਦ ਹੋ ਗਏ। ਜਿਨ੍ਹਾਂ ਵਿਚੋਂ ਜ਼ਿਆਦਾ ਅਨਸਾਰ ਸਨ। ਓਹਦ ਦੇ ਇਨ੍ਹਾਂ ਸ਼ਹੀਦਾਂ ਨੂੰ ਬਿਨਾਂ ਗ਼ੁਸਲ ਉਸੇ ਸਥਾਨ ਤੇ ਹੀ ਦਫ਼ਨ ਕਰ ਦਿੱਤਾ ਗਿਆ।

ਹਜ਼ਰਤ ਮੁਹੰਮਦ(ਸ.) ਦਾ ਇਹ ਅਸੂਲ ਸੀ ਕਿ ਆਪ(ਸ.) ਹਮੇਸ਼ਾ ਵਿਰੋਧੀਆਂ ਦੇ ਪਿੱਛੇ ਆਪਣੇ ਜਾਸੂਸ ਭੇਜਿਆ ਕਰਦੇ ਸਨ ਤਾਂ ਜੋ ਦੁਸ਼ਮਣਾਂ ਦੀ ਖ਼ਬਰ ਆਪ ਨੂੰ ਮਿਲਦੀ ਰਹੇ। ਓਹਦ ਦੀ ਜੰਗ ਤੋਂ ਬਾਅਦ ਵਿਰੋਧੀ ਓਹਦ ਤੋਂ ਚੱਲ ਕੇ ਹਮਰੁੱਲ ਅਸਦ ਦੇ ਸਥਾਨ ਤੇ ਜਾ ਕੇ ਰੁੱਕ ਗਏ। ਉੱਥੇ ਉਨ੍ਹਾਂ ਨੇ ਕਿਹਾ ਕਿ ਵੱਡੀ ਭੁੱਲ ਹੋ ਗਈ ਕਿ ਅਸੀਂ ਜਦ ਮੁਸਲਮਾਨਾਂ ਨੂੰ ਹਰਾ ਦਿੱਤਾ ਸੀ ਤਾਂ ਮਦੀਨੇ ਅੰਦਰ ਦਾਖ਼ਿਲ ਹੋ ਕੇ ਵੀ ਉਨ੍ਹਾਂ ਦੀ ਤਾਕਤ ਨੂੰ ਕੁਚਲ ਦੇਣਾ ਸੀ। ਹਜ਼ਰਤ ਮੁਹੰਮਦ(ਸ.) ਦੇ ਜਾਸੂਸਾਂ ਨੂੰ ਜਦ ਇਹ ਖ਼ਬਰ ਮਿਲੀ ਤਾਂ ਉਹ ਪੂਰੀ ਤੇਜ਼ ਰਫ਼ਤਾਰੀ ਨਾਲ ਅੱਲਾਹ ਦੇ ਰਸੂਲ(ਸ.) ਕੋਲ ਆਏ ਅਤੇ ਆਪ(ਸ.) ਨੂੰ ਸਾਰੀ ਗੱਲ ਦੱਸੀ।

ਇਸ ਤੋਂ ਬਾਅਦ ਹਜ਼ਰਤ ਮੁਹੰਮਦ(ਸ.) ਨੇ ਤੁਰੰਤ ਫ਼ੈਸਲਾ ਲਿਆ ਕਿ ਉਨ੍ਹਾਂ ਦੇ ਮਦੀਨੇ ਆਉਣ ਤੋਂ ਪਹਿਲਾਂ ਸਾਨੂੰ ਇਸ ਦਾ ਹੱਲ ਕੱਢਣਾ ਚਾਹੀਦਾ ਹੈ। ਉਸ ਸਮੇਂ ਸਹਾਬਾ ਭਾਵੇਂ ਥੱਕੇ ਹੋਏ ਸਨ। ਪਰੰਤੂ ਉਹ ਤੁਰੰਤ ਤਿਆਰ ਹੋ ਗਏ ਅਤੇ ਪੂਰੇ ਜੋਸ਼ ਨਾਲ ਅੱਲਾਹੁ ਅਕਬਰ ਦੇ ਨਾਅਰਿਆਂ ਨਾਲ ਅੱਗੇ ਵੱਧ ਰਹੇ ਸਨ। ਇਸ ਦਾ ਮਕਸਦ ਲੜਾਈ ਕਰਨਾ ਨਹੀਂ ਸੀ ਸਗੋਂ ਕੁਰੈਸ਼ ਤੇ ਦਬਾਅ ਪਾਉਣਾ ਸੀ ਕਿ ਉਹ ਮਦੀਨੇ ਵੱਲ ਨਾ ਆਉਣ ਅਤੇ ਮੱਕੇ ਵਾਪਸ ਚਲੇ ਜਾਣ। ਕੁਰੈਸ਼ ਨੂੰ ਮੌਅਬਦ ਖ਼ਜ਼ਾਈ

ਤੋਂ ਪਤਾ ਚੱਲਿਆ ਕਿ ਮੁਸਲਮਾਨਾਂ ਦਾ ਲਸ਼ਕਰ ਤੇਜ਼ੀ ਨਾਲ ਉਨ੍ਹਾਂ ਦੇ ਪਿੱਛੇ ਆ ਰਿਹਾ ਹੈ। ਕੁਰੈਸ਼ ਨੇ ਸਮਝਿਆ ਕਿ ਸ਼ਾਇਦ ਮੁਸਲਮਾਨਾਂ ਨੂੰ ਕੋਈ ਜੰਗੀ ਮਦਦ ਮਿਲ ਗਈ ਅਤੇ ਉਹ ਹਾਰ ਦਾ ਬਦਲਾ ਲੈਣ ਲਈ ਆ ਰਹੇ ਹਨ। ਉਨ੍ਹਾਂ ਆਪਸ ਵਿਚ ਕਿਹਾ ਕਿ ਸਾਨੂੰ ਛੇਤੀ ਮੱਕੇ ਪਹੁੰਚਣਾ ਚਾਹੀਦਾ ਹੈ ਕਿ ਜੇਕਰ ਮੁਕਾਬਲਾ ਹੋਵੇ ਤਾਂ ਮੱਕੇ ਵਿਚ ਹੀ ਹੋਵੇ। ਕੁਰੈਸ਼ ਦਾ ਲਸ਼ਕਰ ਮੱਕੇ ਚਲਾ ਗਿਆ ਅਤੇ ਹਜ਼ਰਤ ਮੁਹੰਮਦ(ਸ.) ਵਾਪਸ ਮਦੀਨੇ ਆ ਗਏ। ਹਜ਼ਰਤ ਮੁਹੰਮਦ(ਸ.) ਨੇ ਆਪਣੇ ਵੱਲੋਂ ਕਦੇ ਕਿਸੇ ਜੰਗ ਦੀ ਪਹਿਲ ਨਹੀਂ ਕਰਦੇ ਸਨ। ਜਦ ਉਨ੍ਹਾਂ ਨੂੰ ਪਤਾ ਚਲਦਾ ਕਿ ਕਿਸੇ ਸਥਾਨ ਤੇ ਲੋਕ ਇਕੱਠੇ ਹੋ ਰਹੇ ਹਨ ਤਾਂ ਉਸ ਦੀ ਰੋਕਥਾਮ ਲਈ ਕੋਈ ਫ਼ੈਸਲਾ ਕਰਦੇ। ਜਾਂ ਤਾਂ ਦੋਹਾਂ ਗਰੁੱਪਾਂ ਵਿਚ ਪਹਿਲਾਂ ਹੀ ਸੁਲਾਹ ਹੋ ਜਾਂਦੀ ਜਾਂ ਫਿਰ ਜੰਗ ਹੁੰਦੀ। ਅਜਿਹਾ ਵੀ ਕਈ ਥਾਂ ਵੇਖਣ ਨੂੰ ਮਿਲਿਆ ਕਿ ਦੁਸ਼ਮਣ ਆਪ(ਸ.) ਦੇ ਖ਼ਿਲਾਫ਼ ਇਕੱਠੇ ਹੋਏ ਪਰੰਤੂ ਆਪ(ਸ.) ਦੇ ਆਉਣ ਦੀ ਖ਼ਬਰ ਸੁਣ ਕੇ ਬਿਨਾਂ ਲੜੇ ਭੱਜ ਜਾਂਦੇ। ਜਿਨ੍ਹਾਂ ਜੰਗਾਂ ਵਿਚ ਹਜ਼ਰਤ ਮੁਹੰਮਦ(ਸ.) ਖ਼ੁਦ ਸ਼ਾਮਿਲ ਹੋਏ ਉਨ੍ਹਾਂ ਨੂੰ ਇਸਲਾਮੀ ਇਤਿਹਾਸ ਵਿਚ ਗ਼ਜ਼ਵਾ ਕਿਹਾ ਜਾਂਦਾ ਹੈ ਅਤੇ ਜਿੰਨ੍ਹਾਂ ਵਿਚ ਆਪ(ਸ.) ਸ਼ਰੀਕ ਨਾ ਹੁੰਦੇ ਸਗੋਂ ਕਿਸੇ ਹੋਰ ਸਹਾਬੀ ਦੀ ਸਿਪਾਹ ਸਾਲਾਰੀ ਵਿਚ ਫ਼ੌਜ ਭੇਜ ਦਿੰਦੇ ਉਸ ਨੂੰ ਸਿਰਯਾ ਕਿਹਾ ਜਾਂਦਾ ਹੈ।

## ਜੰਗ-ਏ-ਖ਼ੰਦਕ

ਇਸ ਜੰਗ ਦਾ ਕਾਰਨ ਇਹ ਸੀ ਕਿ ਕਬੀਲਾ ਬਨੂ ਨਜ਼ੀਰ ਜਿਹੜੇ ਮਦੀਨੇ ਦੇ ਕਰੀਬ ਰਹਿੰਦੇ ਸਨ। ਉਨ੍ਹਾਂ ਨੇ ਹਜ਼ਰਤ ਮੁਹੰਮਦ(ਸ.) ਨਾਲ ਕੀਤਾ ਸਮਝੌਤਾ ਤੋੜਿਆ ਅਤੇ ਆਪ(ਸ.) ਦੀ ਜਾਨ ਦੇ ਦੁਸ਼ਮਣ ਬਣ ਗਏ। ਉਨ੍ਹਾਂ ਦਾ ਸਰਦਾਰ ਹੁਈ ਬਿਨ ਅਖ਼ਤਬ ਮੱਕੇ ਗਿਆ ਅਤੇ ਉੱਥੋਂ ਦੇ ਲੋਕਾਂ ਨੂੰ ਅੱਲਾਹ ਦੇ ਰਸੂਲ(ਸ.)ਦੇ ਖ਼ਿਲਾਫ਼ ਭੜਕਾਇਆ। ਬਨੂਨਜ਼ੀਰ ਦੇ ਇਕ ਹੋਰ ਬੰਦੇ ਕਿਨਾਨਾ ਨੇ ਕਬੀਲਾ ਗ਼ਤਫ਼ਾਨ ਨੂੰ ਹਜ਼ਰਤ ਮੁਹੰਮਦ(ਸ.) ਨਾਲ ਜੰਗ ਕਰਨ ਲਈ ਤਿਆਰ ਕੀਤਾ। ਉਸ ਨੇ ਉਨ੍ਹਾਂ ਨੂੰ ਕਿਹਾ ਕਿ ਜਿਨੀਆਂ ਸਾਡੀਆਂ ਖਜੂਰਾਂ ਦੀ ਫ਼ਸਲ ਹੁੰਦੀ ਹੈ ਉਸ ਵਿੱਚੋਂ ਅੱਧੀਆਂ ਖਜੂਰਾਂ ਤੁਹਾਡੀਆਂ ਹੋਣਗੀਆਂ। ਇਹ ਸੁਣ ਕੇ ਉਹ ਲੋਕ ਤਿਆਰ ਹੋ ਗਏ

ਅਤੇ ਅਬੂ ਸੁਫ਼ਿਆਨ ਦੀ ਕਮਾਨ ਹੇਠ ਦਸ ਹਜ਼ਾਰ ਦਾ ਲਸ਼ਕਰ ਮਦੀਨੇ ਵੱਲ ਚਲ ਪਿਆ। ਜਦ ਹਜ਼ਰਤ ਮਹੰਮਦ(ਸ.) ਨੂੰ ਖ਼ਬਰ ਮਿਲੀ ਤਾਂ ਆਪ(ਸ.) ਨੇ ਸਹਾਬਾ ਨਾਲ ਮਸ਼ਵਰਾ ਕੀਤਾ ਗਿਆ ਕਿ ਇਸ ਸਮੱਸਿਆ ਦਾ ਹੱਲ ਕੀ ਕੱਢਿਆ ਜਾਵੇ। ਹਜ਼ਰਤ ਸਲਮਾਨ ਫ਼ਾਰਸੀ ਨੇ ਮਸ਼ਵਰਾ ਦਿੱਤਾ ਕਿ ਇਕ ਖ਼ੰਦਕ (ਖਾਈ) ਪੁੱਟੀ ਜਾਵੇ। ਹਜ਼ਰਤ ਮੁਹੰਮਦ(ਸ.) ਨੇ ਇਸ ਮਸ਼ਵਰੇ ਨੂੰ ਪਸੰਦ ਕੀਤਾ ਅਤੇ ਦਸ ਦਸ ਆਦਮੀਆਂ ਨੂੰ ਦਸ ਦਸ ਗਜ਼ ਜ਼ਮੀਨ ਖ਼ੰਦਕ ਪੁੱਟਣ ਲਈ ਵੰਡ ਦਿੱਤੀ ਗਈ। ਅੱਲਾਹ ਦੇ ਰਸੂਲ(ਸ.) ਖ਼ੁਦ ਵੀ ਸਹਾਬਾ ਨਾਲ ਖ਼ੰਦਕ ਪੁੱਟਣ ਵਿਚ ਹਿੱਸਾ ਲੈ ਰਹੇ ਸਨ। ਮੁਸਲਮਾਨ ਅਜੇ ਖ਼ੰਦਕ ਪੁੱਟ ਕੇ ਫ਼ਾਰਿਗ਼ ਹੀ ਹੋਏ ਸਨ ਕਿ ਸਾਹਮਣੇ ਵਿਰੋਧੀਆਂ ਦਾ ਲਸ਼ਕਰ ਆ ਗਿਆ। ਰਾਹ ਵਿਚ ਉਨ੍ਹਾਂ ਨੂੰ ਕੁਝ ਹੋਰ ਕਬੀਲੇ ਗ਼ਤਫ਼ਾਨ, ਬਨੂਨਜ਼ੀਰ ਅਤੇ ਹਜ਼ੀਲ ਕਬੀਲੇ ਵੀ ਮਿਲ ਗਏ। ਹੁਣ ਦੁਸ਼ਮਣਾਂ ਦੀ ਗਿਣਤੀ ਬਾਰਾ ਹਜ਼ਾਰ ਸੀ। ਮਦੀਨੇ ਵਿਚ ਆਬਾਦ ਕਬੀਲਾ ਬਨੂੰਕਰੀਜ਼ਾ ਵੀ ਦੁਸ਼ਮਣਾਂ ਨਾਲ ਜਾ ਮਿਲਿਆ। ਜਦ ਕਿ ਮੁਸਲਮਾਨਾਂ ਦੀ ਗਿਣਤੀ 3000 ਤਿੰਨ ਹਜ਼ਾਰ ਤੋਂ ਵੀ ਘੱਟ ਸੀ। ਪਰੰਤੂ ਖ਼ੰਦਕ ਪੁੱਟੀ ਹੋਣ ਕਾਰਨ ਉਹ ਕੁਝ ਨਾ ਕਰ ਸਕੇ। ਤਿੰਨ ਹਫ਼ਤੇ ਦੁਸ਼ਮਣ ਦੀ ਫ਼ੌਜ ਦੂਜੇ ਪਾਸੇ ਪਈ ਰਹੀ। ਤਿੰਨ ਹਫ਼ਤਿਆਂ ਬਾਅਦ ਇਕ ਜ਼ਬਰਦਸਤ ਹਨੇਰੀ ਆਈ। ਜਿਸ ਨਾਲ ਦੁਸ਼ਮਣਾਂ ਦੇ ਤੰਬੂ ਉੱਡ ਗਏ। ਰੇਤ, ਕੰਕਰ ਉਡ ਉਡ ਕੇ ਉਨ੍ਹਾਂ ਦੇ ਮੂੰਹ ਤੇ ਪੈ ਰਹੇ ਸਨ। ਉਨ੍ਹਾਂ ਦੇ ਚੁੱਲੇ ਬੁਝ ਗਏ, ਘੋੜੇ ਰੱਸੀਆਂ ਤੁੜਾ ਤੁੜਾ ਕੇ ਭੱਜਣ ਲੱਗੇ। ਇਸ ਵਿਚਕਾਰ ਦੁਸ਼ਮਣ ਫ਼ੌਜ ਦੇ ਇਕ ਵਿਅਕਤੀ ਨੇ ਹਜ਼ਰਤ ਮੁਹੰਮਦ(ਸ.) ਕੋਲ ਆ ਕੇ ਇਸਲਾਮ ਕਬੂਲ ਕੀਤਾ। ਉਸ ਵਿਚਕਾਰ ਹੀ ਕੁਰੈਸ਼ ਅਤੇ ਕਬੀਲਾ ਬਨੂ ਕਰੀਜ਼ਾ ਦੀ ਆਪਸ ਵਿਚ ਫ਼ੁੱਟ ਪੈ ਗਈ ਜਿਸ ਕਾਰਨ ਮੱਕੇ ਦੇ ਲੋਕ ਵਾਪਸ ਚਲੇ ਗਏ। ਇਸ ਜੰਗ ਦਾ ਜ਼ਿਕਰ ਕੁਰਆਨ ਵਿਚ ਇਨ੍ਹਾਂ ਸ਼ਬਦਾਂ ਵਿਚ ਆਇਆ ਹੈ।

" ਕਿ ਜਦ ਤੁਹਾਡੇ ਦੁਸ਼ਮਣ ਤੁਹਾਡੇ ਉੱਤੇ ਚੜ ਆਏ ਅੱਗੇਂ ਤੋਂ ਵੀ ਪਿੱਛੇ ਤੋਂ ਵੀ ਉੱਪਰੋਂ ਵੀ ਅਤੇ ਹੇਠੋਂ ਵੀ ਅਤੇ ਕਲੇਜਾ ਮੂੰਹ ਨੂੰ ਆ ਗਿਆ। ਅਤੇ ਤੁਸੀਂ ਅੱਲਾਹ ਤੇ ਤਰ੍ਹਾਂ ਤਰ੍ਹਾਂ ਦੇ ਗੁਮਾਨ ਕਰਨ ਲੱਗੇ। ਇਸ ਸਮੇਂ ਜਿਹੜੇ ਈਮਾਨ ਵਾਲੇ ਸਨ ਉਹ ਅਜ਼ਮਾਏ ਗਏ। ਅਤੇ ਉਹ ਬੁਰੀ ਤਰ੍ਹਾਂ ਹਿਲਾ ਕੇ ਰੱਖ ਦਿੱਤੇ ਗਏ। "

# ਸੁਲਾਹ ਹੁਦੈਬੀਆ

ਹੁਦੈਬੀਆ ਇਕ ਖ਼ੂਹ ਦਾ ਨਾਂ ਹੈ ਜਿਸ ਦੇ ਨੇੜੇ ਇਕ ਪਿੰਡ ਆਬਾਦ ਸੀ। ਇਹ ਮੱਕੇ ਤੋਂ 9 ਮੀਲ ਦੇ ਫ਼ਾਸਲੇ ਤੇ ਸੀ। ਅੱਲਾਹ ਦੇ ਰਸੂਲ(ਸ.) ਨੇ ਇਕ ਸੁਪਨਾ ਵੇਖਿਆ ਕਿ ਉਹ ਅਤੇ ਉਨ੍ਹਾਂ ਦੇ ਸਾਥੀ ਮੱਕੇ ਅੰਦਰ ਦਾਖਿਲ ਹੋ ਰਹੇ ਹਨ ਅਤੇ ਉੱਥੇ ਉਨ੍ਹਾਂ ਨੇ ਉਮਰਾ ਕੀਤਾ। ਇਸ ਸੁਪਨੇ ਤੋਂ ਬਾਅਦ ਹਜ਼ਰਤ ਮੁਹੰਮਦ(ਸ.) ਸਾਲ ਤਿੰਨ ਹਿਜਰੀ ਮਹੀਨਾ ਜ਼ੀ ਕਾਅਦ ਦੀ ਇਕ ਤਾਰੀਖ ਨੂੰ ਮਦੀਨੇ ਤੋਂ ਪੰਦਰਾਂ ਸੌ ਸਹਾਬਾ ਦੇ ਨਾਲ ਮੱਕੇ ਵੱਲ ਤੁਰ ਪਏ। ਬਸਰ ਬਿਨ ਸੁਫ਼ਿਆਨ ਨੂੰ ਕੁਰੈਸ਼ ਦੀ ਖ਼ਬਰ ਲੈਣ ਵਾਸਤੇ ਜਾਸੂਸ ਬਣਾ ਕੇ ਭੇਜਿਆ। ਕਿਉਂਕਿ ਉਮਰੇ ਦਾ ਇਰਾਦਾ ਕੀਤਾ ਸੀ ਇਸ ਲਈ ਜ਼ਿਆਦਾ ਸਮਾਨ ਨਾਲ ਨਾ ਲੈ ਕੇ ਗਏ। ਜਦ ਆਪ(ਸ.) ਗਦੀਰ ਦੇ ਸਥਾਨ ਦੇ ਨੇੜੇ ਪਹੁੰਚੇ ਤਾਂ ਆਪ(ਸ.) ਦੇ ਜਾਸੂਸਾਂ ਨੇ ਖ਼ਬਰ ਦਿੱਤੀ ਕਿ ਕੁਰੈਸ਼ ਨੇ ਇਹ ਖ਼ਬਰ ਸੁਣ ਕੇ ਇਕ ਲਸ਼ਕਰ ਜਮਾਂ ਕੀਤਾ ਹੈ ਕਿ ਆਪ(ਸ.) ਨੂੰ ਮੱਕੇ ਅੰਦਰ ਦਾਖ਼ਿਲ ਨਾ ਹੋਣ ਦਿੱਤਾ ਜਾਵੇ। ਇਹ ਵੀ ਪਤਾ ਚੱਲਿਆ ਹੈ ਕਿ ਖ਼ਾਲਿਦ ਬਿਨ ਵਲੀਦ ਦੋ ਸੌ ਸਵਾਰਾਂ ਨੂੰ ਲੈ ਕੇ ਅਮੀਮ ਦੇ ਸਥਾਨ ਤੇ ਪਹੁੰਚ ਗਏ ਹਨ। ਇਹ ਖ਼ਬਰ ਸੁਣ ਕੇ ਆਪ(ਸ.) ਜੰਗ ਤੋਂ ਬਚਣ ਲਈ ਰਸਤਾ ਬਦਲ ਕੇ ਹੁਦੈਬੀਆ ਦੇ ਸਥਾਨ ਤੇ ਪਹੁੰਚ ਗਏ।

ਖ਼ਰਾਸ਼ ਬਿਨ ਉੱਮੀਆ ਖ਼ਜ਼ਾਈ ਨੂੰ ਮੱਕੇ ਭੇਜਿਆ ਕਿ ਉਹ ਉਨ੍ਹਾਂ ਨੂੰ ਦੱਸਣ ਕਿ ਅਸੀਂ ਉਮਰਾ ਕਰਨ ਆਏ ਹਾਂ। ਜਦ ਖ਼ਰਾਸ਼ ਬਿਨ ਉੱਮੀਆ ਮੱਕੇ ਪਹੁੰਚਿਆ ਤਾਂ ਉਨ੍ਹਾਂ ਲੋਕਾਂ ਨੇ ਇਨ੍ਹਾਂ ਨੂੰ ਫੜ ਲਿਆ ਅਤੇ ਕਤਲ ਕਰਨਾ ਚਾਹਿਆ। ਪਰੰਤੂ ਕੁਝ ਸਮਝਦਾਰ ਲੋਕਾਂ ਨੇ ਇਨ੍ਹਾਂ ਨੂੰ ਬਚਾ ਲਿਆ।

ਇਸ ਤੋਂ ਬਾਅਦ ਕੁਰੈਸ਼ ਨਾਲ ਗੱਲਬਾਤ ਹੁੰਦੀ ਰਹੀ। ਇੱਥੋਂ ਤੱਕ ਕਿ ਬਦੀਲ ਬਿਨ ਵਰਕਾ ਕਬੀਲਾ ਖ਼ਿਜ਼ਾਅ ਦੇ ਕੁਝ ਆਦਮੀਆਂ ਨਾਲ ਆਪ(ਸ.) ਦੇ ਕੋਲ ਆਇਆ ਅਤੇ ਕੁਰੈਸ਼ ਦੇ ਇਰਾਦੇ ਤੋਂ ਬਾਖ਼ਬਰ ਕੀਤਾ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਕਿ ਅਸੀਂ ਲੜਣ ਲਈ ਨਹੀਂ ਆਏ ਹਾਂ। ਅਸੀਂ ਉਮਰਾ ਕਰਨ ਲਈ ਆਏ ਹਾਂ। ਜੇਕਰ ਉਹ ਚਾਹੁੰਣ ਤਾਂ ਸਾਡੇ ਦੋਵਾਂ ਵਿਚਕਾਰ ਜੰਗ ਨਾ ਕਰਨ ਦਾ ਸਮਝੌਤਾ ਹੋ ਜਾਵੇ ਅਤੇ ਇਸ ਸਮੇਂ ਵਿਚਕਾਰ ਦੋਵੇਂ ਗਰੁੱਪ ਆਪਸ ਵਿਚ ਲੜਾਈ ਝਗੜਾ ਨਾ ਕਰਨ। ਵਾਪਿਸ ਆ ਕੇ ਬਦੀਲ ਨੇ ਕੁਰੈਸ਼ ਨੂੰ ਕਿਹਾ ਕਿ ਮੁਹੰਮਦ(ਸ.) ਜੰਗ ਲਈ

ਨਹੀਂ ਆਏ ਹਨ ਉਹ ਕੇਵਲ ਉਮਰਾ ਕਰਨ ਆਏ ਹਨ। ਇਹ ਸੁਣਕੇ ਉਰਵਾ ਬਿਨ ਮਸਊਦ ਨੇ ਜਿਹੜੇ ਆਪਣੀ ਕੌਮ ਵਿਚ ਉੱਚਾ ਸਥਾਨ ਰੱਖਦੇ ਸਨ, ਨੇ ਉਠ ਕੇ ਕਿਹਾ ਕਿ ਲੋਕੋ! ਮੁਹੰਮਦ(ਸ.) ਨੇ ਤੁਹਾਡੇ ਭਲੇ ਦੀ ਗੱਲ ਆਖੀ ਹੈ। ਇਸ ਨੂੰ ਜ਼ਰੂਰ ਕਬੂਲ ਕਰ ਲਉ ਅਤੇ ਮੈਨੂੰ ਆਗਿਆ ਦੇਵੋ ਕਿ ਮੈਂ ਮੁਹੰਮਦ(ਸ.) ਨਾਲ ਗੱਲਬਾਤ ਕਰਾਂ। ਲੋਕ ਤਿਆਰ ਹੋ ਗਏ। ਉਰਵਾ ਅੱਲਾਹ ਦੇ ਰਸੂਲ(ਸ.) ਕੋਲ ਆਏ ਅਤੇ ਗੱਲਬਾਤ ਸ਼ੁਰੂ ਕੀਤੀ। ਹਜ਼ਰਤ ਮੁਹੰਮਦ(ਸ.) ਨੇ ਉਰਵਾ ਨੂੰ ਉਹੀ ਸ਼ਬਦ ਕਹੇ ਜਿਹੜੇ ਬਦੀਲ ਨੂੰ ਕਹੇ ਸਨ। ਉਰਵਾ ਆਪ(ਸ.) ਦੀ ਸਾਰੀ ਗੱਲ ਬਾਤ ਸੁਣ ਕੇ ਵਾਪਸ ਕੁਰੈਸ਼ ਕੋਲ ਗਿਆ ਅਤੇ ਆਪ(ਸ.) ਦੀ ਸ਼ਾਂਤੀ ਪੂਰਵਕ ਸੰਧੀ ਸਬੰਧੀ ਜਾਣਕਾਰੀ ਦਿੱਤੀ। ਉਰਵਾ ਦੀ ਗੱਲ ਸੁਣ ਕੇ ਹਲੀਸ ਬਿਨ ਅਲਕਮਾ ਨੇ ਕਿਹਾ ਕਿ ਮੈਨੂੰ ਮੁਹੰਮਦ(ਸ.) ਕੋਲ ਜਾਣ ਦਿਉ। ਹਲੀਸ ਨੂੰ ਆਉਂਦਾ ਵੇਖ ਕੇ ਹਜ਼ਰਤ ਮੁਹੰਮਦ(ਸ.) ਨੇ ਸਹਾਬਾ ਨੂੰ ਕਿਹਾ ਕਿ ਕੁਰਬਾਨੀ ਦੇ ਜਾਨਵਰ ਖੜੇ ਕਰ ਦਿਉ। ਇਸ ਆਦਮੀ ਦੇ ਕਬੀਲੇ ਵਿਚ ਕੁਰਬਾਨੀ ਦੇ ਜਾਨਵਰਾਂ ਦਾ ਬਹੁਤ ਸਤਿਕਾਰ ਕੀਤਾ ਜਾਂਦਾ ਹੈ। ਕੁਰਬਾਨੀ ਦੇ ਜਾਨਵਰਾਂ ਨੂੰ ਵੇਖ ਕੇ ਹਲੀਸ ਰਸਤੇ ਵਿਚੋਂ ਹੀ ਵਾਪਸ ਹੋ ਗਿਆ ਅਤੇ ਕਿਹਾ ਕਿ ਮੁਹੰਮਦ(ਸ.) ਨੂੰ ਉਮਰਾ ਕਰਨ ਦਿਉ। ਪਰੰਤੂ ਕੁਰੈਸ਼ ਤਿਆਰ ਨਾ ਹੋਏ। ਅੰਤ ਕੁਰੈਸ਼ ਨੇ ਸੁਹੇਲ ਨੂੰ ਆਪਣਾ ਨੁਮਾਇੰਦਾ ਬਣਾ ਕੇ ਭੇਜਿਆ। ਜਦ ਹਜ਼ਰਤ ਮੁਹੰਮਦ(ਸ.) ਨੇ ਸੁਹੇਲ ਨੂੰ ਆਉਂਦਾ ਵੇਖਿਆ ਤਾਂ ਆਪ(ਸ.) ਨੇ ਕਿਹਾ ਕਿ ਲੋਕੋ ਸਾਡਾ ਮਾਮਲਾ ਆਸਾਨ ਹੋ ਗਿਆ। ਸੁਹੇਲ ਆਪ(ਸ.)ਦੇ ਪਾਸ ਆਇਆ ਅਤੇ ਦੇਰ ਤੱਕ ਸੁਲਾਹ ਅਤੇ ਸੁਲਾਹ ਦੀਆਂ ਸ਼ਰਤਾਂ ਤੇ ਗੱਲਬਾਤ ਹੁੰਦੀ ਰਹੀ। ਜਦ ਸ਼ਰਤਾਂ ਤੈਅ ਹੋ ਗਈਆਂ ਤਾਂ ਅੱਲਾਹ ਦੇ ਰਸੂਲ(ਸ.) ਨੇ ਹਜ਼ਰਤ ਅਲੀ ਨੂੰ ਲਿਖਣ ਦਾ ਹੁਕਮ ਦਿੱਤਾ। ਸੁਲਾਹ ਦੀਆਂ ਸ਼ਰਤਾਂ ਇਸ ਤਰ੍ਹਾਂ ਸਨ।

**1.**ਦਸ ਸਾਲ ਤੱਕ ਆਪਸ ਵਿਚ ਲੜਾਈ ਬੰਦ ਰਹੇਗੀ।

**2.**ਕੁਰੈਸ਼ ਦਾ ਜਿਹੜਾ ਵਿਅਕਤੀ ਮਦੀਨੇ ਆ ਜਾਵੇ ਉਸ ਨੂੰ ਵਾਪਸ ਮੱਕੇ ਭੇਜਿਆ ਜਾਵੇਗਾ।

**3.**ਜਿਹੜਾ ਮੁਸਲਮਾਨ ਮੱਕੇ ਆ ਜਾਵੇ ਤਾਂ ਉਸ ਨੂੰ ਵਾਪਸ ਨਹੀਂ ਕੀਤਾ ਜਾਵੇਗਾ।

**4.** ਇਸ ਵਿਚਕਾਰ ਕੋਈ ਇਕ ਦੂਜੇ ਤੇ ਤਲਵਾਰ ਨਹੀਂ ਚੁੱਕੇਗਾ ਅਤੇ ਨਾ ਕੋਈ ਕਿਸੇ ਨੂੰ ਧੋਖਾ ਦੇਵੇਗਾ।

**5.**ਮੁਹੰਮਦ(ਸ.) ਇਸ ਸਾਲ ਮਦੀਨੇ ਵਾਪਸ ਚਲੇ ਜਾਣ ਅਤੇ ਅਗਲੇ ਸਾਲ ਉਮਰਾ ਕਰਨ ਵਾਪਸ ਆਉਣ, ਅਤੇ ਸਿਰਫ਼ ਤਿੰਨ ਦਿਨ ਮੱਕੇ ਵਿਚ ਰਹਿ ਕੇ ਉਮਰਾ ਕਰਕੇ ਵਾਪਸ ਚਲੇ ਜਾਣ।

**6.**ਕਬੀਲਿਆਂ ਨੂੰ ਅਧਿਕਾਰ ਹੈ ਉਹ ਜਿਸ ਦੇ ਸਮਝੌਤੇ ਵਿਚ ਸ਼ਾਮਿਲ ਹੋਣਾ ਚਾਹੁੰਣ ਤਾਂ ਹੋ ਸਕਦੇ ਹਨ।

ਹਜ਼ਰਤ ਮੁਹੰਮਦ(ਸ.) ਨੇ ਉਨ੍ਹਾਂ ਦੀਆਂ ਸਾਰੀਆਂ ਸ਼ਰਤਾਂ ਮੰਨ ਲਈਆਂ। ਪਰੰਤੂ ਸਹਾਬਾ ਦੇ ਦਿਲਾਂ ਤੇ ਇਹ ਗੱਲ ਬਹੁਤ ਡੂੰਘੀ ਲੱਗੀ। ਸਹਾਬਾ ਨੂੰ ਉਨ੍ਹਾਂ ਦੀਆਂ ਸਾਰੀਆਂ ਸ਼ਰਤਾਂ ਮੰਨਣਾ ਆਪਣੀ ਹਾਰ ਪ੍ਰਤੀਤ ਹੋਈ। ਹਜ਼ਰਤ ਉਮਰ ਆਪਣੇ ਗੁੱਸੇ ਤੇ ਕਾਬੂ ਨਾ ਪਾ ਸਕੇ ਅਤੇ ਹਜ਼ਰਤ ਮੁਹੰਮਦ(ਸ.) ਕੋਲ ਇਸ ਦਾ ਜ਼ਿਕਰ ਕੀਤਾ। ਹਜ਼ਰਤ ਮੁਹੰਮਦ(ਸ.) ਨੇ ਉਨ੍ਹਾਂ ਨੂੰ ਸਮਝਾਇਆ। ਸੁਲਾਹ ਦਾ ਕਾਰਜ ਮੁਕੰਮਲ ਹੋਣ ਉਪਰੰਤ ਆਪ(ਸ.) ਨੇ ਸਹਾਬਾ ਨੂੰ ਸਿਰ ਮੰਡਵਾਉਣ ਦਾ ਹੁਕਮ ਦਿੱਤਾ। ਲਗਪਗ ਦੋ ਹਫ਼ਤੇ ਠਹਿਰਨ ਉਪਰੰਤ ਉੱਥੋਂ ਵਾਪਸ ਆ ਗਏ। ਅਜੇ ਰਸਤੇ ਵਿਚ ਹੀ ਸਨ ਕਿ ਸੂਰਾ ਅਲ-ਫ਼ਤਹਿ ਨਾਜ਼ਿਲ ਹੋਈ। ਜਿਸ ਵਿਚ ਜਿੱਤ ਦੀ ਸਪੱਸ਼ਟ ਸ਼ਬਦਾਂ ਵਿਚ ਖ਼ੁਸ਼ ਖ਼ਬਰੀ ਦਿੱਤੀ ਗਈ। ਜਿਸ ਤੋਂ ਸਹਾਬਾ ਨੇ ਪੁੱਛਿਆ ਕਿ ਐ ਅੱਲਾਹ ਦੇ ਰਸੂਲ(ਸ.) ਕੀ ਇਹ ਫ਼ਤਹਿ ਹੈ? ਆਪ(ਸ.) ਨੇ ਕਿਹਾ ਕਿ ਹਾਂ ਇਹ ਫ਼ਤਹਿ ਹੈ।

ਇਸ ਤੋਂ ਬਾਅਦ ਜਦ ਅਮਨ ਕਾਇਮ ਹੋ ਗਿਆ। ਦੂਰੀਆਂ ਦੂਰ ਹੋ ਗਈਆਂ ਤਾਂ ਆਪਸ ਵਿਚ ਵਿਚਾਰ ਵਟਾਂਦਰਾ ਹੋਣ ਲੱਗਿਆ। ਆਮ ਲੋਕਾਂ ਨੂੰ ਇਸਲਾਮ ਨੂੰ ਸਮਝਣ ਦਾ ਮੌਕਾ ਮਿਲ ਗਿਆ ਜਿਸ ਦਾ ਸਿੱਟਾ ਇਹ ਨਿਕਲਿਆ ਕਿ ਸੁਲਾਹ ਹੁਦੈਬੀਆ ਤੋਂ ਬਾਅਦ ਲੋਕਾਂ ਨੇ ਵੱਡੀ ਗਿਣਤੀ ਵਿਚ ਇਸਲਾਮ ਕਬੂਲ ਕਰ ਲਿਆ। ਦੂਜੇ ਪਾਸੇ ਇਕ ਹੋਰ ਘਟਨਾ ਇਹ ਵਾਪਰੀ ਕਿ ਅਬੂਅਲ ਬਸੀਰ ਇਸਲਾਮ ਕਬੂਲ ਕਰਕੇ ਆਏ ਤਾਂ ਸਮਝੌਤੇ ਅਨੁਸਾਰ ਅੱਲਾਹ ਦੇ ਰਸੂਲ(ਸ.) ਨੇ ਉਨ੍ਹਾਂ ਨੂੰ ਵਾਪਸ ਕਰ ਦਿੱਤਾ। ਉਹ ਮੱਕੇ ਜਾਣ ਦੀ ਬਜਾਏ ਸਮੁੰਦਰੀ ਕੰਢੇ ਤੇ ਚਲੇ ਗਏ ਅਤੇ ਉੱਥੇ ਡੇਰਾ ਲਾ ਲਿਆ ਹੁਣ ਜੋ ਵੀ ਮੁਸਲਮਾਨ ਹੁੰਦਾ ਉਹ ਮੱਕੇ ਜਾਂ ਮਦੀਨੇ ਜਾਣ ਦੀ ਬਜਾਏ ਇਸ ਥਾਂ ਹੀ ਚਲਾ ਜਾਂਦਾ। ਇੱਥੋਂ ਤੱਕ ਕਿ ਸੱਤਰ ਵਿਅਕਤੀ ਹੋ ਗਏ। ਇਸ ਸਥਾਨ ਤੋਂ ਕੁਰੈਸ਼ ਦਾ ਵਪਾਰਕ ਕਾਫ਼ਲਾ ਲੰਘਦਾ ਸੀ। ਇਹ ਲੋਕ ਕੁਰੈਸ਼ ਦੇ ਕਾਫ਼ਲਿਆਂ ਨੂੰ ਛੇੜਦੇ। ਜਿਸ ਤੋਂ ਕੁਰੈਸ਼ ਤੰਗ ਆ ਗਏ ਅੰਤ ਉਨ੍ਹਾਂ ਨੇ ਅੱਲਾਹ ਦੇ

ਨਬੀ ਕੋਲ ਆਦਮੀ ਭੇਜੇ। ਅਤੇ ਸਮਝੌਤੇ ਦੀ ਦਫ਼ਾ ਦੋ ਖ਼ਤਮ ਕਰ ਦਿੱਤੀ। ਭਾਵ ਇਹ ਕਿ ਹੁਣ ਨਵਾਂ ਮੁਸਲਮਾਨ ਹੋਇਆ ਵਿਅਕਤੀ ਮਦੀਨੇ ਜਾ ਸਕਦਾ ਸੀ। ਸੁਲਾਹ ਹੁਦੈਬੀਆ ਤੋਂ ਬਾਅਦ ਮੱਕੇ ਦੇ ਵੱਡੇ ਵੱਡੇ ਸਰਦਾਰਾਂ ਨੇ ਇਸਲਾਮ ਕਬੂਲ ਕੀਤਾ। ਉਨ੍ਹਾਂ ਵਿਚੋਂ ਖ਼ਾਲਿਦ ਬਿਨ ਵਲੀਦ, ਉਸਮਾਨ ਬਿਨ ਤਲਹਾ ਅਤੇ ਉਮਰੋ ਬਿਨ ਅਲ ਆਸ ਬਹੁਤ ਬਹਾਦਰ ਅਤੇ ਦਲੇਰ ਵਿਅਕਤੀ ਸਨ। ਇਹ ਤਿੰਨੋ ਇਕੱਠੇ ਇਸਲਾਮ ਲੈ ਕੇ ਆਏ ਸਨ। ਆਪ(ਸ.) ਇਨ੍ਹਾਂ ਦੇ ਇਸਲਾਮ ਲਿਆਉਣ ਤੇ ਇੰਨਾਂ ਖ਼ੁਸ਼ ਹੋਏ ਕਿ ਆਪ(ਸ.) ਨੇ ਕਿਹਾ ਕਿ ਮੱਕੇ ਨੇ ਆਪਣੇ ਜਿਗਰ ਦੇ ਟੁਕੜੇ ਮੇਰੀ ਝੋਲੀ ਵਿਚ ਪਾ ਦਿੱਤੇ। ਸਿੱਟੇ ਵਜੋਂ ਸੁਲਾਹ ਹੁਦੈਬੀਆਂ ਲਾਹੇਵੰਦ ਸਿੱਧ ਹੋਈ।

## ਦੁਨੀਆ ਦੇ ਬਾਦਸ਼ਾਹਾਂ ਦੇ ਨਾਂ ਚਿੱਠੀ-ਪੱਤਰ

ਹੁਦੈਬੀਆ ਦੀ ਸੁਲਾਹ ਹਜ਼ਰਤ ਮੁਹੰਮਦ(ਸ.) ਲਈ ਬਹੁਤ ਹੀ ਲਾਹੇਵੰਦ ਤੇ ਲੜਾਈ ਝਗੜੇ ਤੋਂ ਸਕੂਨ ਦੇਣ ਵਾਲੀ ਸਿੱਧ ਹੋਈ। ਕੁਰਆਨ ਦੇ ਸ਼ਬਦਾਂ ਵਿਚ ਇਹ ਬਿਨਾਂ ਜੰਗ ਲੜੇ ਜਿੱਤ ਸੀ। ਇਹ ਘਟਨਾ 6 ਹਿਜਰੀ ਵਿਚ ਵਾਪਰੀ। ਇਸਲਾਮੀ ਸੰਦੇਸ਼ ਨੂੰ ਅੱਗੇ ਪਹੁੰਚਾਉਣ ਲਈ ਜਿਹੜੀਆਂ ਰਾਹ ਦੀਆਂ ਰੁਕਾਵਟਾਂ ਸਨ ਇਸ ਸੁਲਾਹ ਤੋਂ ਬਾਅਦ ਉਹ ਆਪਣੇ ਆਪ ਖ਼ਤਮ ਹੋ ਗਈਆਂ।ਆਪ(ਸ.) ਨੇ ਸਹਾਬਾ ਨੂੰ ਇਕੱਠੇ ਕਰਕੇ ਇਹ ਖ਼ੁਤਬਾ ਦਿੱਤਾ:

ਐ ਲੋਕੋ! ਮੈਂ ਸਾਰੇ ਸੰਸਾਰ ਲਈ ਰਹਿਮਤ ਬਣਾ ਕੇ ਭੇਜਿਆ ਗਿਆ ਹਾਂ। ਤੁਸੀਂ ਸਾਰੇ ਸੰਸਾਰ ਵਿਚ ਇਹ ਇਸਲਾਮੀ ਸਿੱਖਿਆਵਾਂ ਪਹੁੰਚਾਉ। ਅੱਲਾਹ ਤੁਹਾਡੇ ਤੇ ਰਹਿਮ ਕਰੇਗਾ। ਹਜ਼ਰਤ ਈਸਾ ਦੇ ਪੈਰੋਕਾਰਾਂ ਵਾਂਗ ਝਗੜਾ ਨਾ ਕਰਨਾ ਕਿ ਜੇਕਰ ਨੇੜੇ ਭੇਜਿਆ ਤਾਂ ਮੰਨ ਗਏ ਅਤੇ ਜੇਕਰ ਦੂਰ ਜਾਣ ਨੂੰ ਕਿਹਾ ਤਾਂ ਆਪਣੀ ਥਾਂ ਤੇ ਹੀ ਚਿਪਕੇ ਰਹੇ ਅਤੇ ਉੱਥੋਂ ਨਾ ਹਿੱਲੇ।

ਸਹਾਬਾ ਨੇ ਇਸ ਤੇ ਹਾਜ਼ਿਰ ਕਿਹਾ ਅਤੇ ਹੁਕਮ ਤੇ ਅਮਲ ਕਰਨ ਦਾ ਵਾਅਦਾ ਕੀਤਾ ਅਤੇ ਅੱਲਾਹ ਦੇ ਰਸੂਲ(ਸ.) ਨੂੰ ਮਸ਼ਵਰਾ ਦਿੱਤਾ ਕਿ ਐ ਅੱਲਾਹ ਦੇ ਰਸੂਲ(ਸ.) ਬਾਦਸ਼ਾਹ ਤੇ ਕੌਮ ਉਸ ਚਿੱਠੀ ਨੂੰ ਸਵਿਕਾਰ ਕਰਦੀ ਹੈ। ਜਿਸ ਤੇ ਮੁਹਰ ਲੱਗੀ ਹੋਵੇ। ਆਪ(ਸ.) ਨੇ ਉਨ੍ਹਾਂ ਦੇ ਇਸ ਮਸ਼ਵਰੇ ਨੂੰ ਪਸੰਦ ਕੀਤਾ ਅਤੇ ਇਕ

ਮੁਹਰ ਤਿਆਰ ਕਰਵਾਈ ਗਈ। ਜਿਸ ਤੇ ਤਸਦੀਕ ਹਬਸ਼ਾ ਦੀ ਸੀ। ਇਸ ਤੇ ਮੁਹੰਮਦੂਰ ਰਸੂਲ ਲੱਲਾਹ (ਅੱਲਾਹ) ਲਿਖਿਆ ਹੋਇਆ ਸੀ। ਚਿੱਠੀ ਪੱਤਰ ਤੇ ਮੁਹਰ ਲਗਾਉਣ ਤੋਂ ਬਾਅਦ ਹੀ ਉਸ ਨੂੰ ਅੱਗੇ ਭੇਜਿਆ ਜਾਂਦਾ ਸੀ।

## ਰੂਮ ਦੇ ਸ਼ਹਿਨਸ਼ਾਹ ਕੈਸਰ ਦੇ ਨਾਂ ਖ਼ਤ

ਰੂਮ ਦੇ ਸ਼ਹਿਨਸ਼ਾਹ ਕੈਸਰ ਦੇ ਨਾਂ ਅੱਲਾਹ ਦੇ ਰਸੂਲ(ਸ.) ਨੇ ਜਿਹੜਾ ਖ਼ਤ ਲਿਖਿਆ ਉਸ ਦਾ ਵਿਸ਼ਾ ਇਸ ਤਰਾਂ ਸੀ: ਇਹ ਖ਼ਤ ਹੈ ਮੁਹੰਮਦ ਅੱਲਾਹ ਦੇ ਬੰਦੇ ਅਤੇ ਉਸ ਦੇ ਰਸੂਲ ਵੱਲੋਂ ਹਰਕੁੱਲ ਅਜ਼ੀਮ-ਏ-ਰੂਮ ਦੀ ਜਾਨਿਬ (ਵੱਲ)। ਸਲਾਮ ਹੋਵੇ ਉਸ ਤੇ ਜਿਹੜਾ ਹਿਦਾਇਤ ਨੂੰ ਮੰਨੇ। ਮੈਂ ਤੁਹਾਨੂੰ ਇਸਲਾਮ ਦੀ ਦਾਅਵਤ ਦਿੰਦਾ ਹਾਂ। ਇਸਲਾਮ ਕਬੂਲ ਕਰੋ। ਸਲਾਮਤੀ ਪਾਉਗੇ ਅਤੇ ਅੱਲਾਹ ਤੁਹਾਨੂੰ ਦੁਹਰਾ ਅਜਰ ਦੇਵੇਗਾ ਅਤੇ ਜੇਕਰ ਤੁਸੀਂ ਇਸਲਾਮ ਕਬੂਲ ਨਾ ਕਰੋ ਤਾਂ ਸਾਰੀ ਪਰਜਾ ਦੇ ਇਸਲਾਮ ਕਬੂਲ ਨਾ ਕਰਨ ਦਾ ਗੁਨਾਹ ਵੀ ਤੁਹਾਡੇ ਸਿਰ ਤੇ ਪਵੇਗਾ। (ਸੂਰਾ ਆਲ ਇਮਰਾਨ 64)

ਭਾਵ ਐ ਅਹਿਲੇ ਈਮਾਨ, ਆਉ ਇਕ ਅਜਿਹੀ ਗੱਲ ਵੱਲ ਜਿਹੜੀ ਤੁਹਾਡੇ ਅਤੇ ਸਾਡੇ ਵਿਚਕਾਰ ਸਾਂਝੀ ਹੈ। ਉਹ ਇਹ ਕਿ ਅੱਲਾਹ ਤੋਂ ਛੁੱਟ ਕਿਸੇ ਦੀ ਇਬਾਦਤ ਨਾ ਕਰੋ ਅਤੇ ਨਾ ਅੱਲਾਹ ਦੇ ਨਾਲ ਕਿਸੇ ਹੋਰ ਨੂੰ ਸ਼ਰੀਕ ਕਰੋ ਅਤੇ ਨਾ ਅੱਲਾਹ ਤੋਂ ਸਿਵਾ ਆਪਸ ਵਿਚ ਇਕ ਦੂਜੇ ਨੂੰ ਆਪਣਾ ਰੱਬ ਬਣਾਉ ਅਤੇ ਜੇਕਰ ਉਹ ਇਸਲਾਮ ਕਬੂਲ ਨਾ ਕਰਨ ਤਾਂ ਆਪ ਕਹਿ ਦਿਉ ਕਿ ਤੁਸੀਂ ਗਵਾਹ ਰਹੋ ਅਸੀਂ ਮੁਸਲਮਾਨ ਹੋ ਚੁੱਕੇ ਹਾਂ।

ਉਨ੍ਹਾਂ ਦਿਨਾਂ ਵਿਚ ਇਸਲਾਮ ਦਾ ਦੁਸ਼ਮਣ ਅਬੂਸੁਫ਼ਿਆਨ ਕੈਸਰ ਦੇ ਦਰਬਾਰ ਵਿਚ ਗਿਆ ਹੋਇਆ ਸੀ। ਉਸ ਸਮੇਂ ਤੱਕ ਉਸ ਨੇ ਇਸਲਾਮ ਕਬੂਲ ਨਹੀਂ ਕੀਤਾ ਸੀ। ਕੈਸਰ ਨੇ ਅਬੂਸੁਫ਼ਿਆਨ ਤੋਂ ਹਜ਼ਰਤ ਮੁਹੰਮਦ(ਸ.) ਦੇ ਸਬੰਧ ਵਿਚ ਕੁਝ ਸਵਾਲ ਕੀਤੇ। ਅਬੂਸੁਫ਼ਿਆਨ ਨੇ ਉਨ੍ਹਾਂ ਸਵਾਲਾਂ ਦੇ ਜਵਾਬ ਪੂਰੀ ਸੱਚਾਈ ਨਾਲ ਦਿੱਤੇ। ਜਿਸ ਤੋਂ ਕੈਸਰ ਬਹੁਤ ਪ੍ਰਭਾਵਿਤ ਹੋਇਆ ਅਤੇ ਉਸ ਨੂੰ ਇਹ ਵਿਸ਼ਵਾਸ ਹੋ ਗਿਆ ਕਿ ਆਪ(ਸ.) ਅੱਲਾਹ ਦੇ ਰਸੂਲ ਹੋ। ਕਹਿੰਦੇ ਹਨ ਕਿ ਉਸ ਨੇ

ਇਕ ਦਰਬਾਰ ਸਜਾਇਆ ਅਤੇ ਰੂਮ ਦੇ ਸਾਰੇ ਲੋਕਾਂ ਅਤੇ ਪਾਦਰੀਆਂ ਨੂੰ ਇਕੱਠਾ ਕੀਤਾ ਅਤੇ ਉਨ੍ਹਾਂ ਸਾਰਿਆਂ ਦੇ ਸਾਹਮਣੇ ਇਸਲਾਮ ਦੀ ਸੱਚਾਈ ਨੂੰ ਕਬੂਲ ਕਰਦਿਆਂ ਉਨ੍ਹਾਂ ਸਾਰਿਆਂ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ। ਪਰੰਤੂ ਇਹ ਸੁਣ ਕੇ ਸਾਰੇ ਲੋਕ ਭੜਕ ਉੱਠੇ ਤਾਂ ਉਸ ਨੇ ਆਪਣਾ ਅੰਦਾਜ਼ ਬਦਲ ਲਿਆ। ਉਸ ਨੇ ਉਨ੍ਹਾਂ ਸਾਰਿਆਂ ਨੂੰ ਕਿਹਾ ਕਿ ਮੈਂ ਤੁਹਾਨੂੰ ਪ੍ਰਖਣਾ ਚਾਹੁੰਦਾ ਸੀ। ਤੁਹਾਨੂੰ ਆਪਣੇ ਧਰਮ ਤੇ ਜੰਮਿਆਂ ਵੇਖ ਕੇ ਮੈਨੂੰ ਬਹੁਤ ਖ਼ੁਸ਼ੀ ਹੋਈ ਹੈ ਅਤੇ ਇਸ ਤਰ੍ਹਾਂ ਉਹ ਦਿਲੋਂ ਚਾਹੁਣ ਦੇ ਬਾਵਜੂਦ ਇਸਲਾਮ ਦੀ ਸੱਚਾਈ ਦਾ ਪ੍ਰਗਟਾਵਾ ਨਾ ਕਰ ਸਕਿਆ।

## ਖ਼ੁਸਰੋ ਪ੍ਰਵੇਜ਼ ਦੇ ਨਾਂ ਖ਼ਤ

ਹਜ਼ਰਤ ਮੁਹੰਮਦ ਨੇ ਰੂਮ ਦੇ ਕੈਸਰ ਵਾਂਗ ਇਕ ਪੱਤਰ ਸ਼ਾਹ ਫ਼ਾਰਿਸ ਖ਼ੁਸਰੋ ਪ੍ਰਵੇਜ਼ ਦੇ ਨਾਂ ਵੀ ਭੇਜਿਆ। ਇਸ ਖ਼ਤ ਨੂੰ ਲੈ ਜਾਣ ਵਾਲੇ ਅਬਦੁੱਲਾਹ ਬਿਨ ਹਜ਼ਾਫ਼ਾ ਸਹਿਮੀ ਸਨ। ਖ਼ੁਸਰੋ ਪ੍ਰਵੇਜ਼ ਪੱਤਰ ਪੜ੍ਹਦਿਆਂ ਹੀ ਗੁੱਸੇ ਵਿਚ ਆ ਗਿਆ ਅਤੇ ਖ਼ਤ ਨੂੰ ਪਾਟ ਦਿੱਤਾ ਅਤੇ ਕਿਹਾ ਕਿ ਇਕ ਵਿਅਕਤੀ ਮੈਨੂੰ ਖ਼ਤ ਲਿਖਦਾ ਹੈ ਹਾਲਾਂਕਿ ਉਹ ਮੇਰਾ ਗ਼ੁਲਾਮ ਹੈ। ਉਸ ਤੋਂ ਕੁਝ ਦਿਨਾਂ ਬਾਅਦ ਇਹ ਘਟਨਾ ਵਾਪਰੀ ਕਿ ਖ਼ੁਸਰੋ ਨੂੰ ਉਸ ਦੇ ਪੁੱਤਰ ਨੇ ਹੀ ਕਤਲ ਕਰ ਦਿੱਤਾ।

ਇਸ ਤਰ੍ਹਾਂ ਅੱਲਾਹ ਦੇ ਰਸੂਲ(ਸ.) ਨੇ ਕਈ ਬਾਦਸ਼ਾਹਾਂ ਨੂੰ ਖ਼ਤ ਲਿਖੇ ਸਨ ਜਿਨ੍ਹਾਂ ਵਿਚੋਂ ਕਈਆਂ ਨੇ ਆਪ(ਸ.) ਦੇ ਖ਼ਤ ਦੇ ਜਵਾਬ ਵਿਚ ਚੰਗਾ ਵਿਵਹਾਰ ਕੀਤਾ ਅਤੇ ਕਈਆਂ ਨੇ ਬਹੁਤ ਬੁਰਾ। ਜਿੰਨਾਂ ਬਾਦਸ਼ਾਹਾਂ ਦੇ ਨਾਂ ਖ਼ਤ ਲਿਖੇ ਉਨ੍ਹਾਂ ਵਿਚੋਂ ਕੁਝ ਖ਼ਾਸ ਨਾਂ ਇਸ ਤਰ੍ਹਾਂ ਹਨ।

| **ਬਾਦਸ਼ਾਹ** | **ਦੇਸ਼** |
|---|---|
| ਹਰਕੁੱਲ | ਸ਼ਾਹ ਰੂਮ |
| ਪ੍ਰਵੇਜ਼ | ਸ਼ਾਹ ਫ਼ਾਰਿਸ |
| ਨੱਜ਼ਾਸ਼ੀ | ਸ਼ਾਹ ਹਬਸ਼ਾ |
| ਮਕੂਕਸ | ਸ਼ਾਹ ਮਿਸਰ |
| ਹਾਰਿਸ ਗ਼ਸਾਨੀ | ਅਮੀਰ ਦਮਿਸ਼ਕ |

ਅਬਦੂਜੈਫ਼ਰ ਸ਼ਾਹਾਨ-ਏ-ਅੱਮਾਨ

ਸੁਲਾਹ ਹੁਦੈਬੀਆ ਤੋਂ ਬਾਅਦ ਮੱਕੇ ਦੇ ਕੁਰੈਸ਼ ਇਸ ਗੱਲ ਦੇ ਪਾਬੰਦ ਹੋ ਗਏ ਕਿ ਹੁਣ ਉਹ ਹਜ਼ਰਤ ਮੁਹੰਮਦ(ਸ.) ਦੇ ਕਿਸੇ ਦੁਸ਼ਮਣ ਦਾ ਸਾਥ ਨਹੀਂ ਦੇਣਗੇ। ਇਸ ਤੋਂ ਪਹਿਲਾਂ ਮਦੀਨੇ ਦੇ ਯਹੂਦੀ ਅਕਸਰ ਹਜ਼ਰਤ ਮੁਹੰਮਦ(ਸ.) ਦੇ ਖ਼ਿਲਾਫ਼ ਕੁਰੈਸ਼ ਨੂੰ ਮਦਦ ਲਈ ਬੁਲਾਉਂਦੇ ਰਹਿੰਦੇ ਸਨ। ਯਹੂਦੀ ਦੀ ਸਾਜ਼ਿਸ਼ ਕਾਰਨ ਹੀ ਜੰਗ-ਏ-ਖ਼ੰਦਕ ਹੋਈ। ਹੁਣ ਕੁਰੈਸ਼ ਕਿਸੇ ਦਾ ਸਾਥ ਨਹੀਂ ਦੇ ਸਕਦੇ ਸਨ।

ਮੱਕੇ ਤੋਂ ਵਾਪਸੀ ਤੇ ਰਾਹ ਵਿਚ ਹਜ਼ਰਤ ਮੁਹੰਮਦ(ਸ.) ਨੂੰ ਪਤਾ ਚੱਲਿਆ ਕਿ ਕਬੀਲਾ ਗ਼ਤਫ਼ਾਨ ਨੇ ਖ਼ੈਬਰ ਦੇ ਯਹੂਦੀਆਂ ਦੀ ਮਦਦ ਵਾਸਤੇ ਲਸ਼ਕਰ ਜਮਾਂ ਕੀਤਾ ਹੈ। ਇਸ ਲਈ ਆਪ(ਸ.) ਨੇ ਮਦੀਨੇ ਤੋਂ ਅਜਿਹੀ ਥਾਂ ਪੜਾਉ ਕੀਤਾ ਕਿ ਗ਼ਤਫ਼ਾਨ ਕਬੀਲਾ ਖ਼ੈਬਰ ਦੇ ਯਹੂਦੀਆਂ ਦੀ ਮਦਦ ਨਾ ਕਰ ਸਕਣ। ਖ਼ੈਬਰ ਦੇ ਨੇੜੇ ਪਹੁੰਚ ਕੇ ਹਜ਼ਰਤ ਮੁਹੰਮਦ(ਸ.) ਨੇ ਰੱਬ ਅੱਗੇ ਇਹ ਦੁਆ ਮੰਗੀ ਕਿ ਐ ਅੱਲਾਹ ਅਸੀਂ ਇਸ ਬਸਤੀ, ਉਸ ਦੇ ਰਹਿਣ ਵਾਲਿਆਂ ਅਤੇ ਉਸ ਵਿਚ ਮੌਜੂਦ ਸਾਰੀਆਂ ਚੀਜ਼ਾਂ ਦੀ ਭਲਾਈ ਮੰਗਦੇ ਹਾਂ ਅਤੇ ਬੁਰਾਈਆਂ ਤੋਂ ਪਨਾਹ ਮੰਗਦੇ ਹਾਂ।

ਉਸ ਤੋਂ ਬਾਅਦ ਆਪ(ਸ.) ਨੇ ਸਾਰੇ ਕਿਲੇ ਜਿੱਤ ਲਏ। ਇਸ ਤਰ੍ਹਾਂ ਸੁਲਾਹ ਹੁਦੈਬੀਆ ਤੋਂ ਬਾਅਦ ਖ਼ੈਬਰ ਦੇ ਯਹੂਦੀਆਂ ਵੱਲੋਂ ਵੀ ਸਕੂਨ ਮਿਲ ਗਿਆ ਜਿਹੜੇ ਹਮੇਸ਼ਾਂ ਆਪ(ਸ.) ਦੇ ਖ਼ਿਲਾਫ਼ ਸਾਜ਼ਿਸ਼ਾਂ ਕਰਦੇ ਰਹਿੰਦੇ ਸਨ। ਖ਼ੈਬਰ ਦੇ ਯਹੂਦੀ ਆਪਣੇ ਆਪ ਉਹ ਸਥਾਨ ਛੱਡ ਕੇ ਚਲੇ ਗਏ।

ਅੱਲਾਹ ਦੇ ਰਸੂਲ(ਸ.) ਨੇ ਜਦ ਬਾਦਸ਼ਾਹਾਂ ਦੇ ਨਾਂ ਖ਼ਤ ਲਿਖੇ ਸਨ ਉਸ ਸਮੇਂ ਇਕ ਖ਼ਤ ਸ਼ਰਜੀਲ ਬਿਨ ਉਮਰ ਗ਼ੱਸਾਨੀ ਦੇ ਨਾਂ ਵੀ ਲਿਖਿਆ ਸੀ। ਸ਼ਰਜੀਲ ਕੈਸਰ ਵੱਲੋਂ ਸ਼ਾਮ ਦਾ ਅਮੀਰ ਸੀ। ਹਾਰਿਸ ਬਿਨ ਉਮੇਰ ਜਦ ਅੱਲਾਹ ਦੇ ਰਸੂਲ(ਸ.) ਦਾ ਖ਼ਤ ਲੈ ਕੇ ਮੌਤਾ ਪਹੁੰਚੇ ਅਤੇ ਸ਼ਰਜੀਲ ਨੂੰ ਖ਼ਤ ਦਿੱਤਾ। ਤਾਂ ਸ਼ਰਜੀਲ ਨੇ ਉਨ੍ਹਾਂ ਨੂੰ ਕਤਲ ਕਰਵਾ ਦਿੱਤਾ। ਜਿਸ ਤੇ ਅੱਲਾਹ ਦੇ ਰਸੂਲ(ਸ.) ਨੂੰ ਬਹੁਤ ਦੁੱਖ ਹੋਇਆ। ਇਸ ਤੋਂ ਬਾਅਦ ਆਪ(ਸ.) ਨੇ ਤਿੰਨ ਹਜ਼ਾਰ ਦਾ ਲਸ਼ਕਰ ਭੇਜਿਆ। ਜਿਸ ਦੇ ਅਮੀਰ ਜ਼ੈਦ ਬਿਨ ਹਾਰਸਾ ਸਨ। ਸ਼ਰਜੀਲ ਇਸ ਲਸ਼ਕਰ ਦੇ ਮੁਕਾਬਲੇ ਇਕ ਲੱਖ ਦਾ ਲਸ਼ਕਰ ਲੈ ਕੇ ਆ ਗਿਆ। ਉਸ ਦੇ ਨਾਲ ਹੀ ਇਕ ਲੱਖ ਦੀ ਫ਼ੌਜ ਲੈ ਕੇ ਹਰਕੁੱਲ ਵੀ ਆ ਗਿਆ। ਇਕ ਇਕ ਕਰਕੇ ਸਾਰੇ ਸਿਪਾਹ-ਸਾਲਾਰ

ਸ਼ਹੀਦ ਗਏ। ਅੰਤ ਵਿਚ ਹਜ਼ਰਤ ਖ਼ਾਲਿਦ ਬਿਨ ਵਲੀਦ(ਰਜ਼ੀ.) ਨੂੰ ਲਸ਼ਕਰ ਦੀ ਕਮਾਨ ਸੰਭਾਲੀ ਗਈ। ਹਜ਼ਰਤ ਖ਼ਾਲਿਦ(ਰਜ਼ੀ.) ਨੇ ਸੋਚਿਆ ਕਿ ਇਹ ਮੁਕਾਬਲਾ ਗ਼ੈਰ ਮੁਨਾਸਿਬ ਹੈ। ਇਕ ਪਾਸੇ ਬਹੁਤ ਥੋੜੀ ਫ਼ੌਜ ਤੇ ਦੂਜੇ ਪਾਸੇ ਇਕ ਲੱਖ ਤੋਂ ਵੀ ਵੱਧ। ਇਸ ਲਈ ਉਹ ਇਕ ਖ਼ਾਸ ਤਦਬੀਰ ਦੇ ਨਾਲ ਮਦੀਨੇ ਵਾਪਸ ਆ ਗਏ। ਹਜ਼ਰਤ ਮੁਹੰਮਦ(ਸ.) ਤੋਂ ਬਾਅਦ ਵਿਚ ਉਸਾਮਾ ਬਿਨ ਜ਼ੈਦ(ਰਜ਼ੀ.) ਦੀ ਸਰਦਾਰੀ ਵਿਚ ਮੁਸਲਮਾਨਾਂ ਨੇ ਇਨ੍ਹਾਂ ਤੇ ਜਿੱਤ ਪ੍ਰਾਪਤ ਕੀਤੀ।

# ਮੱਕੇ ਦੀ ਜਿੱਤ

ਸੁਲਾਹ ਹੁਦੈਬੀਆ ਅਨੁਸਾਰ ਹਜ਼ਰਤ ਮੁਹੰਮਦ(ਸ.) ਅਤੇ ਕੁਰੈਸ਼ ਵਿਚਕਾਰ ਇਹ ਸਮਝੌਤਾ ਹੋਇਆ ਸੀ ਕਿ ਦਸ ਸਾਲ ਤੱਕ ਉਹ ਇਕ ਦੂਜੇ ਤੇ ਹਮਲਾ ਨਹੀਂ ਕਰਨਗੇ ਅਤੇ ਨਾ ਹੀ ਉਹ ਇਕ ਦੂਜੇ ਦੇ ਦੁਸ਼ਮਣ ਦੀ ਮਦਦ ਕਰਨਗੇ। ਪਰੰਤੂ ਇਸ ਨੂੰ ਕੁਰੈਸ਼ ਨੇ ਦੋ ਸਾਲ ਦੇ ਅੰਦਰ ਹੀ ਤੋੜ ਦਿੱਤਾ। ਉਸ ਸਮੇਂ ਕਬੀਲਾ ਬਨੂਬਕਰ ਕੁਰੈਸ਼ ਦੇ ਮਿੱਤਰ ਸਨ ਅਤੇ ਬਨੂਖ਼ਜ਼ਾਇਆ ਹਜ਼ਰਤ ਮੁਹੰਮਦ(ਸ.) ਦੇ ਸਾਥੀ ਸਨ ਇਨ੍ਹਾਂ ਦੋਵਾਂ ਕਬੀਲਿਆਂ ਦੀ ਪੁਰਾਣੀ ਦੁਸ਼ਮਣੀ ਸੀ।

ਇਕ ਰਾਤ ਬਨੂਬਕਰ ਨੇ ਬਨੂਖ਼ਜ਼ਾਇਆ ਤੇ ਸੁੱਤੇ ਪਿਆਂ ਤੇ ਹਮਲਾ ਕਰ ਦਿੱਤਾ। ਇਸ ਕੰਮ ਵਿਚ ਬਨੂਬਕਰ ਦੀ ਕੁਰੈਸ਼ ਨੇ ਪੂਰੀ ਮਦਦ ਕੀਤੀ ਸੀ। ਬਨੂਖ਼ਜ਼ਾਇਆ ਅਚਾਨਕ ਹਮਲੇ ਤੋਂ ਘਬਰਾ ਗਏ। ਉਹ ਹਜ਼ਰਤ ਮੁਹੰਮਦ(ਸ.) ਦੀ ਸੇਵਾ ਵਿਚ ਹਾਜ਼ਿਰ ਹੋਏ ਅਤੇ ਮਦਦ ਦੀ ਅਪੀਲ ਕੀਤੀ। ਹਜ਼ਰਤ ਮੁਹੰਮਦ(ਸ.) ਨੇ ਕੁਰੈਸ਼ ਨੂੰ ਲਿਖਿਆ ਕਿ ਜਿਹੜੇ ਵਿਅਕਤੀ ਕਤਲ ਕਰ ਦਿੱਤੇ ਗਏ ਹਨ ਉਨ੍ਹਾਂ ਦਾ ਹਰਜਾਨਾ ਅਦਾ ਕੀਤਾ ਜਾਵੇ ਜਾਂ ਸੁਲਾਹ ਹੁਦੈਬੀਆਂ ਨੂੰ ਖ਼ਤਮ ਕਰ ਦਿੱਤਾ ਜਾਵੇ ਜਾਂ ਉਹ ਬਨੂਨਫ਼ਾਤਾ ਦੇ ਵਚਨ ਤੋਂ ਵੱਖ ਹੋ ਜਾਣ। ਜਦ ਕਾਸਿਦ ਇਹ ਸੰਦੇਸ਼ ਲੈ ਕੇ ਉਨ੍ਹਾਂ ਦੇ ਕੋਲ ਪਹੁੰਚਿਆ ਤਾਂ ਉਨ੍ਹਾਂ ਨੇ ਸੁਲਾਹ ਹੁਦੈਬੀਆਂ ਨੂੰ ਖ਼ਤਮ ਕਰ ਦਿੱਤਾ ਪਰੰਤੂ ਬਾਅਦ ਵਿਚ ਉਨ੍ਹਾਂ ਨੂੰ ਆਪਣੇ ਇਸ ਫ਼ੈਸਲੇ ਤੇ ਸ਼ਰਮਿੰਦਗੀ ਦਾ ਸਾਹਮਣਾ ਕਰਨਾ ਪਿਆ ਅਤੇ ਤੁਰੰਤ ਅਬੂਸੁਫ਼ਿਆਨ ਨੂੰ ਮਦੀਨੇ ਭੇਜ ਕੇ ਇਸ ਨੂੰ ਬਰਕਰਾਰ ਰੱਖਣ ਦੀ ਬੇਨਤੀ ਕੀਤੀ। ਜਿਸ ਨੂੰ ਆਪ(ਸ.) ਨੇ ਅਸਵਿਕਾਰ ਕਰ ਦਿੱਤਾ ਅਤੇ ਸਹਾਬਾ ਨੂੰ

ਜੰਗ ਦੀ ਤਿਆਰੀ ਦਾ ਹੁਕਮ ਦਿੱਤਾ। ਜਦ ਇਹ ਲੋਕ ਮੱਕੇ ਦੇ ਨੇੜੇ ਮਰਾ ਅਲ ਜ਼ਹਰਾਨ ਸਥਾਨ ਦੇ ਨੇੜੇ ਪਹੁੰਚੇ ਤਾਂ ਉੱਥੇ ਆਪ(ਸ.) ਨੇ ਪੜਾਉ ਕੀਤਾ। ਇਸ ਕਾਫ਼ਲੇ ਵਿਚ ਆਪ(ਸ.) ਨਾਲ ਦਸ ਹਜ਼ਾਰ ਸਹਾਬਾ ਸਨ ਅਤੇ ਲੋਕਾਂ ਨੂੰ ਕਿਹਾ ਕਿ ਹਰ ਖੇਮੇ ਦੇ ਨੇੜੇ ਅੱਗ ਜਲਾਉ। ਕੁਰੈਸ਼ ਦੇ ਲੋਕ ਅੱਗ ਨੂੰ ਵੇਖ ਕੇ ਡਰ ਗਏ। ਅਬੂ ਸੁਫ਼ਿਆਨ ਇਹ ਪਤਾ ਕਰਨ ਲਈ ਆਇਆ ਕਿ ਇਹ ਫ਼ੌਜ ਕਿਸ ਦੀ ਹੈ ਤਾਂ ਕੁਝ ਫ਼ੌਜੀਆਂ ਨੇ ਉਸ ਨੂੰ ਪਕੜ ਲਿਆ। ਅਗਲੇ ਦਿਨ ਸਵੇਰੇ ਹਜ਼ਰਤ ਅੱਬਾਸ ਨੇ ਉਸ ਨੂੰ ਹਜ਼ਰਤ ਮੁਹੰਮਦ(ਸ.) ਦੇ ਸਾਹਮਣੇ ਪੇਸ਼ ਕੀਤਾ। ਅਬੂਸੁਫ਼ਿਆਨ ਨਾਲ ਕਾਫ਼ੀ ਸਮਾਂ ਗੱਲ ਬਾਤ ਹੋਈ ਅੰਤ ਉਸ ਨੇ ਇਸਲਾਮ ਕਬੂਲ ਕਰ ਲਿਆ।

ਹਜ਼ਰਤ ਮੁਹੰਮਦ(ਸ.) ਨੇ ਮੱਕੇ ਵਿਚ ਦਾਖ਼ਿਲ ਹੋਣ ਤੋਂ ਪਹਿਲਾਂ ਐਲਾਨ ਕਰਵਾ ਦਿੱਤਾ ਕਿ ਜਿਹੜਾ ਵਿਅਕਤੀ ਅਬੂਸੁਫ਼ਿਆਨ ਦੇ ਘਰ ਚਲਾ ਜਾਵੇ ਤਾਂ ਉਹ ਸੁਰੱਖਿਅਤ ਰਹੇਗਾ। ਜਿਹੜਾ ਮਸਜਿਦੇ ਹਰਮ ਦੇ ਅੰਦਰ ਚਲਾ ਜਾਵੇ ਉਹ ਵੀ ਸੁਰੱਖਿਅਤ ਰਹੇਗਾ। ਜਿਸ ਨੇ ਆਪਣੇ ਘਰ ਦਾ ਦਰਵਾਜ਼ਾ ਬੰਦ ਕਰ ਲਿਆ ਉਹ ਵੀ ਸੁਰੱਖਿਅਤ ਰਹੇਗਾ। ਇਕ ਸਹਾਬੀ ਹਜ਼ਰਤ ਸਾਅਦ ਨੇ ਕਿਹਾ ਕਿ ਅੱਜ ਕਤਲ ਦਾ ਦਿਨ ਹੈ। ਹਜ਼ਰਤ ਮੁਹੰਮਦ(ਸ.) ਨੇ ਕਿਹਾ ਕਿ ਨਹੀਂ ਅੱਜ ਰਹਿਮਤ ਦਾ ਦਿਨ ਹੈ ਸਾਅਦ ਨੇ ਗਲਤ ਕਿਹਾ। ਹਜ਼ਰਤ ਮੁਹੰਮਦ(ਸ.) ਨੇ ਮੱਕੇ ਅੰਦਰ ਪ੍ਰਵੇਸ਼ ਕਰਦਿਆਂ ਹੀ ਆਮ ਮੁਆਫ਼ੀ ਦਾ ਐਲਾਨ ਕਰ ਦਿੱਤਾ। ਜਿਸ ਦਾ ਸਿੱਟਾ ਇਹ ਨਿਕਲਿਆ ਕਿ ਲੋਕ ਵੱਡੀ ਗਿਣਤੀ ਵਿਚ ਇਸਲਾਮ ਵਿਚ ਦਾਖ਼ਿਲ ਹੋ ਗਏ। ਇਨ੍ਹਾਂ ਐਲਾਨ ਤੋਂ ਬਾਅਦ ਜਦ ਆਪ(ਸ.) ਮੱਕੇ ਵਿਚ ਦਾਖਿਲ ਹੋਏ ਤਾਂ ਆਪ(ਸ.) ਸਭ ਤੋਂ ਪਹਿਲਾਂ ਕਾਅਬਾ ਵਿਚ ਗਏ। ਖ਼ਾਨਾ ਕਾਅਬਾ ਦੀਆਂ ਜਿਸ ਵਿਅਕਤੀ ਕੋਲ ਚਾਬੀਆਂ ਸਨ ਉਸ ਨੂੰ ਬੁਲਾਇਆ ਗਿਆ। ਉਸ ਸਮੇਂ ਕਾਅਬੇ ਦੇ ਅੰਦਰ ਦੀਵਾਰਾਂ ਤੇ ਦੇਵੀ ਦੇਵਤਿਆਂ ਦੀਆਂ ਤਸਵੀਰਾਂ ਬਣੀਆਂ ਹੋਈਆਂ ਸਨ ਅਤੇ 360 ਬੁੱਤ ਪਏ ਸਨ। ਆਪ(ਸ.) ਨੇ ਬੁਤਾਂ ਨੂੰ ਉੱਥੋਂ ਹਟਾਉਣ ਅਤੇ ਦੀਵਾਰਾਂ ਤੋਂ ਤਸਵੀਰਾਂ ਨੂੰ ਸਾਫ਼ ਕਰਨ ਦਾ ਹੁਕਮ ਦਿੱਤਾ।

ਉਸ ਸਮੇਂ ਵੱਡੀ ਗਿਣਤੀ ਵਿਚ ਲੋਕ ਕਾਅਬੇ ਦੇ ਬਾਹਰ ਜਮਾਂ ਸਨ ਅਤੇ ਉਡੀਕ ਵਿਚ ਸਨ ਕਿ ਉਨ੍ਹਾਂ ਬਾਰੇ ਕੀ ਹੁਕਮ ਦਿੱਤਾ ਜਾਵੇਗਾ। ਕਿਉਂਕਿ ਹਿਜਰਤ ਤੋਂ ਪਹਿਲਾਂ ਮੱਕੇ ਦੇ ਲੋਕਾਂ ਨੇ ਆਪ(ਸ.) ਅਤੇ ਆਪ(ਸ.) ਦੇ ਪਿਆਰੇ ਸਾਥੀਆਂ ਨੂੰ

ਬਹੁਤ ਤੰਗ ਕੀਤਾ ਸੀ। ਉਨ੍ਹਾਂ ਨੂੰ ਡਰ ਸੀ ਕਿ ਅੱਜ ਬਦਲਾ ਲਿਆ ਜਾਵੇਗਾ। ਆਪ(ਸ.) ਨੇ ਇਕ ਵਾਰ ਫਿਰ ਕਿਹਾ ਕਿ ਮੁਹੰਮਦ(ਸ.) ਆਪਣੇ ਮੱਕੇ ਦੇ ਭਰਾਵਾਂ ਨਾਲ ਉਹੀ ਇਨਸਾਫ਼ ਕਰਨਗੇ ਜਿਹੜਾ ਹਜ਼ਰਤ ਯੂਸਫ਼(ਅਲੈ.) ਨੇ ਆਪਣੇ ਭਰਾਵਾਂ ਨਾਲ ਕੀਤਾ ਸੀ। ਭਾਵ ਸਾਰਿਆਂ ਨੂੰ ਮੁਆਫ਼ ਕਰ ਦਿੱਤਾ ਅਤੇ ਇਹ ਭਾਸ਼ਣ ਦਿੱਤਾ।

ਅੱਲਾਹ ਹੀ ਬੰਦਗੀ ਦੇ ਕਾਬਿਲ ਹੈ ਉਸ ਦਾ ਕੋਈ ਸ਼ਰੀਕ ਨਹੀਂ। ਉਸ ਨੇ ਆਪਣਾ ਵਾਅਦਾ ਸੱਚ ਕਰ ਵਿਖਾਇਆ ਅਤੇ ਉਸ ਨੇ ਆਪਣੇ ਬੰਦੇ ਨੂੰ ਜਿੱਤ ਦਿੱਤੀ ਅਤੇ ਦੁਸ਼ਮਣਾਂ ਦੇ ਗਰੋਹ ਨੂੰ ਇਕੱਲਿਆਂ ਹਰਾ ਦਿੱਤਾ। ਖ਼ੁਤਬਾ ਖ਼ਤਮ ਕਰਨ ਤੋਂ ਬਾਅਦ ਆਪ(ਸ.) ਬੈਠੇ ਤਾਂ ਹਜ਼ਰਤ ਅਲੀ(ਰਜ਼ਿ.) ਨੇ ਕਿਹਾ ਕਿ ਕਾਅਬੇ ਦੀ ਚਾਬੀ ਮੈਨੂੰ ਦੇ ਦਿਉ। ਆਪ(ਸ.) ਨੇ ਉਨ੍ਹਾਂ ਨੂੰ ਕੋਈ ਉੱਤਰ ਨਾ ਦਿੱਤਾ ਅਤੇ ਕਿਹਾ ਕਿ ਉਸਮਾਨ ਬਿਨ ਤਲਹਾ ਕਿੱਥੇ ਹਨ। ਉਹ ਸਾਹਮਣੇ ਆਏ ਤਾਂ ਆਪ(ਸ.) ਨੇ ਚਾਬੀ ਉਨ੍ਹਾਂ ਨੂੰ ਦੇ ਦਿੱਤੀ ਅਤੇ ਕਿਹਾ ਕਿ ਅੱਜ ਰਹਿਮਤ ਦਾ ਦਿਨ ਹੈ।

ਜ਼ੁਹਰ ਦੀ ਨਮਾਜ਼ ਦਾ ਸਮਾਂ ਆਇਆ ਤਾਂ ਆਪ(ਸ.) ਨੇ ਹਜ਼ਰਤ ਬਿਲਾਲ (ਰਜ਼ੀ.) ਨੂੰ ਕਿਹਾ ਕਿ ਕਾਅਬੇ ਦੇ ਉੱਪਰ ਚੜ੍ਹ ਕੇ ਆਜ਼ਾਨ ਦਿਉ। ਹਜ਼ਰਤ ਬਿਲਾਲ (ਰਜ਼ੀ.) ਨੇ ਕਾਅਬੇ ਦੀ ਛੱਤ ਤੇ ਚੜ੍ਹ ਕੇ ਆਜ਼ਾਨ ਦਿੱਤੀ ਤਾਂ ਲੋਕਾਂ ਨੂੰ ਬਹੁਤ ਹੈਰਾਨੀ ਹੋਈ ਕਿਉਂਕਿ ਹਜ਼ਰਤ ਬਿਲਾਲ ਕਾਲੇ ਰੰਗ ਦੇ ਹਬਸ਼ੀ ਸਨ ਜਿਹੜੇ ਪਹਿਲਾਂ ਇਕ ਗ਼ੁਲਾਮ ਸਨ ਅਤੇ ਉਨ੍ਹਾਂ ਦਾ ਕਾਅਬੇ ਦੀ ਛੱਤ ਤੇ ਚੜ੍ਹ ਕੇ ਆਜ਼ਾਨ ਦੇਣਾ ਕੁਰੈਸ਼ ਦੇ ਲਈ ਬਰਦਾਸ਼ਤ ਦੇ ਕਾਬਿਲ ਨਹੀਂ ਸੀ। ਇਸ ਤਰ੍ਹਾਂ ਆਪ(ਸ.) ਨੇ ਅਮਲੀ ਤੌਰ ਤੇ ਇਹ ਐਲਾਨ ਕਰ ਦਿੱਤਾ ਕਿ ਮਰਤਬੇ ਅਤੇ ਇੱਜ਼ਤ ਦਾ ਸਬੰਧ ਰੰਗ ਤੋਂ ਨਹੀਂ ਹੈ ਸਗੋਂ ਦੀਨ ਅਤੇ ਪ੍ਰਹੇਜ਼ਗਾਰੀ ਤੋਂ ਹੈ।

ਹਜ਼ਰਤ ਬਿਲਾਲ(ਰਜ਼ੀ.)ਨੇ ਜਦ ਕਾਅਬੇ ਦੀ ਛੱਤ ਤੇ ਚੜ੍ਹ ਕੇ ਆਜ਼ਾਨ ਦਿੱਤੀ ਤਾਂ ਕੁਝ ਨੌਜਵਾਨ ਉਨ੍ਹਾਂ ਦੀ ਨਕਲ ਉਤਾਰਨ ਲੱਗੇ। ਉਨ੍ਹਾਂ ਵਿਚੋਂ ਹੀ ਇਕ ਅਬੂਮਹਜ਼ੂਰਾ ਸਨ। ਆਪ(ਸ.) ਨੇ ਅਬੂਮਹਜ਼ੂਰਾ ਨੂੰ ਆਪਣੇ ਪਾਸ ਬੁਲਾਇਆ। ਅਬੂਮਹਜ਼ੂਰਾ ਸਮਝੇ ਕਿ ਕੋਈ ਗ਼ਲਤੀ ਹੋ ਗਈ ਹੁਣ ਇਸ ਦੀ ਸਜ਼ਾ ਭੁਗਤਣੀ ਪੈਣੀ ਹੈ।ਆਪ(ਸ.)ਨੇ ਅਬੂਮਹਜ਼ੂਰਾ ਨੂੰ ਕਿਹਾ ਕਿ ਦੁਬਾਰਾ ਆਜ਼ਾਨ ਦਿਉ। ਉਨ੍ਹਾਂ ਆਜ਼ਾਨ ਦਿੱਤੀ। ਆਪ(ਸ.) ਨੇ ਆਜ਼ਾਨ ਸੁਣ ਕੇ ਉਨ੍ਹਾਂ ਨੂੰ ਦਰਹਮ ਦੀ ਥੈਲੀ ਦਿੱਤੀ ਅਤੇ ਪਿਆਰ ਕੀਤਾ ਅਤੇ ਦੁਆਵਾਂ ਦਿੱਤੀਆਂ। ਅਬੂਮਹਜ਼ੂਰਾ ਕਹਿੰਦੇ ਹਨ ਕਿ

ਇਸ ਤੋਂ ਬਾਅਦ ਮੇਰੀ ਸਾਰੀ ਨਫ਼ਰਤ ਖ਼ਤਮ ਹੋ ਗਈ। ਆਪ(ਸ.) ਨੇ ਉਨ੍ਹਾਂ ਨੂੰ ਮੱਕੇ ਦਾ ਮੁਅੱਜ਼ਨ ਬਣਾ ਦਿੱਤਾ। ਇਸ ਤੋਂ ਬਾਅਦ ਅੱਲਾਹ ਦੇ ਰਸੂਲ(ਸ.) ਨੇ ਆਏ ਹੋਏ ਲੋਕਾਂ ਤੋਂ ਬੈਅਤ ਲਈ। ਇਸ ਵਿਚ ਇਹ ਵਾਅਦੇ ਲਏ ਗਏ ਕਿ ਉਹ ਅੱਲਾਹ ਤੋਂ ਛੁੱਟ ਕਿਸੇ ਹੋਰ ਦੀ ਬੰਦਗੀ ਨਹੀਂ ਕਰਨਗੇ। ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਹੀਂ ਕਰਨਗੇ। ਚੋਰੀ, ਜ਼ਿਨਾ ਅਤੇ ਆਪਣੀ ਔਲਾਦ ਨੂੰ ਕਤਲ ਨਹੀਂ ਕਰਨਗੇ। ਮੱਕੇ ਦੀ ਜਿੱਤ ਦੇ ਅਗਲੇ ਦਿਨ ਇਕ ਮੁਸਲਮਾਨ ਨੇ ਇਕ ਗ਼ੈਰ ਮੁਸਲਿਮ ਨੂੰ ਮਾਰ ਦਿੱਤਾ। ਆਪ(ਸ.) ਨੂੰ ਇਸ ਦਾ ਬਹੁਤ ਅਫ਼ਸੋਸ ਹੋਇਆ ਅਤੇ ਸਹਾਬਾ ਨੂੰ ਜਮਾਂ ਕਰਕੇ ਕਿਹਾ: ਐ ਲੋਕੋ! ਰੱਬ ਨੇ ਜਿਸ ਦਿਨ ਜ਼ਮੀਨ ਤੇ ਆਸਮਾਨ ਨੂੰ ਬਣਾਇਆ ਸੀ ਉਸ ਦਿਨ ਹੀ ਮੱਕਾ ਨੂੰ ਸਤਿਕਾਰਿਤ ਸ਼ਹਿਰ ਦਾ ਦਰਜਾ ਦਿੱਤਾ ਸੀ। ਇਸ ਲਈ ਉਹ ਕਿਆਮਤ ਤੱਕ ਦੇ ਲਈ ਸਤਿਕਾਰਿਤ ਰਹੇਗਾ। ਹਰ ਉਸ ਵਿਅਕਤੀ ਲਈ ਜਿਹੜਾ ਅੱਲਾਹ ਅਤੇ ਆਖ਼ਰਤ ਦੇ ਦਿਨ ਤੇ ਵਿਸ਼ਵਾਸ ਰੱਖਦਾ ਹੈ। ਉਸ ਲਈ ਇਹ ਜਾਇਜ਼ ਨਹੀਂ ਕਿ ਮੱਕੇ ਵਿਚ ਖ਼ੂਨ ਵਗਾਇਆ ਜਾਵੇ ਅਤੇ ਨਾ ਕਿਸੇ ਛਾਂ ਦਾਰ ਦਰੱਖਤ ਨੂੰ ਕੱਟਿਆ ਜਾਵੇ। ਉਸ ਤੋਂ ਬਾਅਦ ਆਪ(ਸ.) ਨੇ ਕਤਲ ਹੋਣ ਵਾਲੇ ਦੇ ਪਰਿਵਾਰ ਨੂੰ ਸੌ ਊਠ ਦਿੱਤੇ। ਇਸ ਮੌਕੇ ਤੇ ਆਪ(ਸ.) ਨੇ ਇਸਲਾਮ ਦੇ ਸਖ਼ਤ ਵਿਰੋਧੀਆਂ ਨੂੰ ਵੀ ਮੁਆਫ਼ ਕਰ ਦਿੱਤਾ। ਜਿਵੇਂ ਕਿ ਅਕਰਮਾ ਬਿਨ ਅਬੂਜਹਿਲ, ਕਾਅਬ ਬਿਨ ਜ਼ਹੀਰ, ਵਹਸ਼ੀ ਬਿਨ ਹਰਬ,(ਹਜ਼ਰਤ ਹਮਜ਼ਾ ਦਾ ਕਾਤਿਲ) ਹਿੰਦਾ ਪਤਨੀ ਅਬੂਸੁਫ਼ਿਆਨ, ਹਬਾਰ ਬਿਨ ਅਲ ਅਸਵਦ।

ਮੱਕੇ ਦੇ ਮੁਸਲਮਾਨ ਜਦ ਆਪਣੇ ਘਰ ਬਾਰ ਛੱਡ ਕੇ ਮਦੀਨੇ ਗਏ ਸਨ ਤਾਂ ਉਨ੍ਹਾਂ ਦੇ ਘਰਾਂ ਤੇ ਕੁਰੈਸ਼ ਨੇ ਕਬਜ਼ਾ ਕਰ ਲਿਆ ਸੀ। ਫ਼ਤਹਿ ਮੱਕਾ ਤੋਂ ਬਾਅਦ ਮੁਸਲਮਾਨਾਂ ਨੇ ਹਜ਼ਰਤ ਮੁਹੰਮਦ(ਸ.) ਨੂੰ ਬੇਨਤੀ ਕੀਤੀ ਕਿ ਸਾਡੇ ਘਰ ਤੇ ਬਾਗ਼ ਸਾਨੂੰ ਵਾਪਸ ਲੈ ਕੇ ਦਿਉ। ਅੱਲਾਹ ਦੇ ਰਸੂਲ(ਸ.) ਨੇ ਕਿਹਾ ਕਿ ਜਿਹੜਾ ਮਾਲ ਇਕ ਵਾਰ ਅੱਲਾਹ ਦੇ ਰਸਤੇ ਵਿਚ ਜਾ ਚੁੱਕਾ ਹੈ ਮੈਂ ਉਸ ਦੀ ਵਾਪਸੀ ਪਸੰਦ ਨਹੀਂ ਕਰਦਾ। ਖ਼ੁਦ ਆਪਣੇ ਮਕਾਨ ਦਾ ਜ਼ਿਕਰ ਵੀ ਨਹੀਂ ਕੀਤਾ। ਹੁਨੈਨ ਮੱਕਾ ਅਤੇ ਤਾਇਫ਼ ਦੇ ਵਿਚਕਾਰ ਇਕ ਇਲਾਕਾ ਹੈ ਜਿੱਥੋਂ ਦੇ ਵਸਨੀਕ ਜੰਗਜੂ ਅਤੇ ਤੀਰ ਅੰਦਾਜ਼ ਸਨ। ਫ਼ਤਹਿ ਮੱਕਾ ਤੋਂ ਬਾਅਦ ਉਨ੍ਹਾਂ ਨੂੰ ਇਹ ਸ਼ੱਕ ਹੋਇਆ ਕਿ ਮੁਸਲਮਾਨ ਸਾਡੇ ਤੇ ਹਮਲਾ ਨਾ ਕਰ ਦੇਣ। ਇਸ ਡਰ ਕਾਰਨ ਉਨ੍ਹਾਂ ਨੇ ਆਪਸ ਵਿਚ ਮਸ਼ਵਰਾ

ਕੀਤਾ ਕਿ ਇਸ ਤੋਂ ਪਹਿਲਾਂ ਕਿ ਮੁਸਲਮਾਨ ਸਾਡੇ ਤੇ ਹਮਲਾ ਕਰਨ ਸਾਨੂੰ ਉਨ੍ਹਾਂ ਤੇ ਹਮਲਾ ਕਰਕੇ ਉਨ੍ਹਾਂ ਦਾ ਖ਼ਾਤਮਾ ਕਰ ਦੇਣਾ ਚਾਹੀਦਾ ਹੈ। ਇਸ ਮਕਸਦ ਲਈ ਉਨ੍ਹਾਂ ਨੇ ਵੀਹ ਹਜ਼ਾਰ (20,000) ਦਾ ਲਸ਼ਕਰ ਤਿਆਰ ਕੀਤਾ। ਜਦ ਇਹ ਖ਼ਬਰ ਆਪ(ਸ.) ਨੂੰ ਪਤਾ ਚੱਲੀ ਤਾਂ ਆਪ(ਸ.) ਬਾਰਾਂ ਹਜ਼ਾਰ ਆਦਮੀਆਂ ਨਾਲ ਮੱਕੇ ਤੋਂ ਹੁਣੈਨ ਵੱਲ ਚੱਲੇ। ਮੁਕਾਬਲਾ ਹੋਇਆ ਤਾਂ ਵਿਰੋਧੀ ਇੰਨੀ ਬਹਾਦਰੀ ਨਾਲ ਲੜੇ ਕਿ ਮੁਸਲਮਾਨਾਂ ਦੇ ਨਾਲ ਮੱਕੇ ਤੋਂ ਨਵੇਂ ਆਉਣ ਵਾਲੇ ਲੋਕ ਸਮਝੇ ਕਿ ਹੁਣ ਮੁਸਲਮਾਨ ਨਹੀਂ ਲੜ ਸਕਦੇ। ਹਜ਼ਰਤ ਮੁਹੰਮਦ(ਸ.) ਨਾਲ ਕੇਵਲ ਬਾਰਾਂ ਵਿਅਕਤੀ ਰਹਿ ਗਏ। ਆਪ(ਸ.) ਨੇ ਸਾਰੇ ਮੁਸਲਮਾਨਾਂ ਨੂੰ ਆਵਾਜ਼ ਲਗਾਈ ਅਤੇ ਕਿਹਾ ਕਿ ਮੈਂ ਨਬੀ ਹਾਂ ਮੈਂ ਅਬਦੁੱਲ ਮੁਤਲਿਬ ਦਾ ਪੁੱਤਰ ਹਾਂ। ਹਜ਼ਰਤ ਅੱਬਾਸ ਨੇ ਆਪ(ਸ.) ਦੇ ਹੁਕਮ ਅਨੁਸਾਰ ਮੁਹਾਜਰਾਂ ਅਤੇ ਅਨਸਾਰ ਨੂੰ ਆਵਾਜ਼ ਲਗਾਈ। ਐ ਕੀਕਰ ਦੇ ਦਰੱਖ਼ਤ ਨੀਚੇ ਬੈਅਤ ਕਰਨ ਵਾਲਿਉ! ਆਵਾਜ਼ ਸੁਣ ਕੇ ਸਾਰੇ ਮੁਸਲਮਾਨ ਆਪ(ਸ.) ਦੇ ਕੋਲ ਇਕੱਠੇ ਹੋ ਗਏ। ਆਪ(ਸ.) ਨੇ ਦੁਬਾਰਾ ਹਮਲਾ ਕਰਨ ਦਾ ਹੁਕਮ ਦਿੱਤਾ। ਅੰਤ ਇਸਲਾਮੀ ਫ਼ੌਜ ਨੇ ਦੂਜੀ ਕੋਸ਼ਿਸ਼ ਵਿਚ ਜਿੱਤ ਪ੍ਰਾਪਤ ਕਰ ਲਈ। ਫ਼ਤਹਿ ਮੱਕੇ ਤੋਂ ਬਾਅਦ ਕੁਰੈਸ਼ ਦੇ ਜਿਹੜੇ ਸਰਦਾਰ ਇਸਲਾਮ ਵਿਚ ਦਾਖ਼ਿਲ ਹੋਏ ਸਨ। ਉਨ੍ਹਾਂ ਦੇ ਵਿਸ਼ਵਾਸ ਅਤੇ ਭਰੋਸੇ ਵਿਚ ਮਜ਼ਬੂਤੀ ਨਹੀਂ ਸੀ। ਹਜ਼ਰਤ ਮੁਹੰਮਦ(ਸ.) ਨੇ ਉਨ੍ਹਾਂ ਦੇ ਦਿਲ ਜਿੱਤਣ ਲਈ ਉਨ੍ਹਾਂ ਨੂੰ ਕੁਝ ਤੋਹਫ਼ੇ ਦਿੱਤੇ ਜਿਸ ਤੇ ਮਦੀਨੇ ਦੇ ਅਨਸਾਰ ਨਾਰਾਜ਼ ਹੋ ਗਏ ਅਤੇ ਉਨ੍ਹਾਂ ਨੇ ਆਪਣੀ ਨਾਰਾਜ਼ੀ ਦਾ ਇਜ਼ਹਾਰ ਵੀ ਕੀਤਾ। ਆਪ(ਸ.) ਨੇ ਅਨਸਾਰ ਨੂੰ ਬੁਲਾ ਕੇ ਇਕ ਭਾਸ਼ਣ ਦਿੱਤਾ ਜਿਸ ਵਿਚ ਇਕ ਵਾਕ ਇਹ ਵੀ ਸੀ ਕਿ ਹੋਰ ਲੋਕ ਤਾਂ ਆਪਣੇ ਘਰ ਊਠ ਤੇ ਬੱਕਰੀ ਲੈ ਕੇ ਜਾਣ ਅਤੇ ਤੁਸੀਂ ਆਪਣੇ ਨਾਲ ਅੱਲਾਹ ਦਾ ਰਸੂਲ ਲੈ ਕੇ ਜਾਉ। ਇਸ ਭਾਸ਼ਣ ਨੂੰ ਸੁਣ ਕੇ ਅਨਸਾਰ ਰੋਣ ਲੱਗੇ ਅਤੇ ਉਨ੍ਹਾਂ ਨੇ ਕਿਹਾ ਕਿ ਅਸੀਂ ਇਸ ਵੰਡ ਤੇ ਰਾਜ਼ੀ ਹਾਂ ਕਿ ਅੱਲਾਹ ਦੇ ਰਸੂਲ(ਸ.) ਸਾਡੇ ਹਿੱਸੇ ਵਿਚ ਆਉਣ।

ਮੱਕੇ ਦੀ ਜਿੱਤ ਤੋਂ ਬਾਅਦ ਲਗਭਗ ਪੂਰੇ ਅਰਬ ਵਿਚ ਇਸਲਾਮ ਫ਼ੈਲ ਚੁੱਕਿਆ ਸੀ। ਜਦ ਕਿ ਛੋਟੀਆਂ ਵੱਡੀਆਂ ਬਗ਼ਾਵਤਾਂ ਵੀ ਹੁੰਦੀਆਂ ਰਹੀਆਂ ਅਤੇ ਆਪ(ਸ.) ਉਨ੍ਹਾਂ ਦਾ ਹੱਲ ਕੱਢਦੇ ਰਹੇ।

# .ਗਜ਼ਵਾ-ਏ-ਤਬੂਕ

ਰਜਬ 9 ਹਿਜਰੀ ਵਿਚ ਰੂਮ ਦੇ ਬਾਦਸ਼ਾਹ ਹਰਕੁੱਲ ਨੂੰ ਇਹ ਖ਼ਬਰ ਪਹੁੰਚਾਈ ਗਈ ਕਿ ਹਜ਼ਰਤ ਮੁਹੰਮਦ(ਸ.) ਦਾ ਇੰਤਕਾਲ ਹੋ ਗਿਆ। ਲੋਕ ਭੁੱਖਮਰੀ ਅਤੇ ਸੋਕੇ ਕਾਰਨ ਪ੍ਰੇਸ਼ਾਨ ਹਨ। ਇਸ ਲਈ ਅਰਬ ਤੇ ਹਮਲਾ ਕਰਨ ਦਾ ਸਭ ਤੋਂ ਚੰਗਾ ਮੌਕਾ ਹੈ। ਹਰਕੁੱਲ ਇਹ ਸੁਣਦਿਆਂ ਹੀ ਚਾਲੀ ਹਜ਼ਾਰ ਦੇ ਲਸ਼ਕਰ ਨਾਲ ਹਮਲਾ ਕਰਨ ਲਈ ਤਿਆਰ ਹੋ ਗਿਆ। ਆਪ(ਸ.) ਨੂੰ ਜਦ ਖ਼ਬਰ ਮਿਲੀ ਤਾਂ ਆਪ(ਸ.) ਨੇ ਸਹਾਬਾ ਨੂੰ ਇੱਕਠਾ ਕੀਤਾ ਅਤੇ ਮਸ਼ਵਰਾ ਕੀਤਾ। ਅੰਦਰਲੇ ਦੁਸ਼ਮਣਾਂ ਨੇ ਮੁਸਲਮਾਨਾਂ ਨੂੰ ਰੋਕਣਾ ਚਾਹਿਆ ਕਿਹਾ ਕਿ ਤੁਸੀਂ ਇੰਨੀ ਸਖ਼ਤ ਗਰਮੀ ਵਿਚ ਲੜੋਗੇ। ਇਸ ਜੰਗ ਦੀ ਤਿਆਰੀ ਲਈ ਹਜ਼ਰਤ ਅਬੂਬਕਰ ਆਪਣੇ ਘਰ ਵਿਚ ਸਾਰੀ ਜਮਾਂ ਪੂਜੀ ਲੈ ਆਏ। ਹਜ਼ਰਤ ਮੁਹੰਮਦ(ਸ.) ਨੇ ਹਜ਼ਰਤ ਅਬੂਬਕਰ(ਰਜ਼ੀ.) ਤੋਂ ਪੁੱਛਿਆ ਕਿ ਬੱਚਿਆਂ ਲਈ ਕੀ ਛੱਡਿਆ ਤਾਂ ਉਨ੍ਹਾਂ ਨੇ ਕਿਹਾ ਕਿ ਅੱਲਾਹ ਅਤੇ ਉਸ ਦੇ ਰਸੂਲ ਦੀ ਮੁਹੱਬਤ। ਹਜ਼ਰਤ ਉਮਰ ਫ਼ਾਰੂਕ(ਰਜ਼ੀ.)ਆਪਣੇ ਘਰ ਵਿਚ ਜਮਾਂ ਪੂੰਜੀ ਦਾ ਅੱਧਾ ਹਿੱਸਾ ਲੈ ਆਏ। ਹਜ਼ਰਤ ਉਸਮਾਨ(ਰਜ਼ੀ.) ਨੇ ਤਿੰਨ ਸੋ ਊਠ ਸਮਾਨ ਨਾਲ ਲੱਦੇ ਹੋਏ ਅਤੇ ਇਕ ਹਜ਼ਾਰ ਦੀਨਾਰ ਲਿਆ ਕੇ ਹਜ਼ਰਤ ਮੁਹੰਮਦ(ਸ.) ਦੀ ਸੇਵਾ ਵਿਚ ਪੇਸ਼ ਕੀਤੇ। ਆਪ(ਸ.) ਹਜ਼ਰਤ ਉਸਮਾਨ ਤੋਂ ਬਹੁਤ ਖ਼ੁਸ਼ ਹੋਏ ਅਤੇ ਉਨ੍ਹਾਂ ਨੂੰ ਦੁਆਵਾਂ ਦਿੱਤੀਆਂ। ਸਹਾਬਾ ਵਿਚੋਂ ਕੁਝ ਅਜਿਹੇ ਵੀ ਸਨ ਕਿ ਜਿਹੜੇ ਇਸ ਜੰਗ ਤੇ ਜਾਣਾ ਚਾਹੁੰਦੇ ਸਨ ਪਰੰਤੂ ਉਨ੍ਹਾਂ ਕੋਲ ਜਾਣ ਲਈ ਸਵਾਰੀ ਨਹੀਂ ਸੀ ਤੇ ਨਾ ਹੀ ਆਪ(ਸ.) ਉਨ੍ਹਾਂ ਲਈ ਸਵਾਰੀ ਦਾ ਇੰਤਜ਼ਾਮ ਕਰ ਸਕੇ। ਉਹ ਰੋਂਦੇ ਹੋਏ ਆਪਣੇ ਘਰਾਂ ਨੂੰ ਵਾਪਸ ਹੋ ਗਏ। ਤਬੂਕ ਦੇ ਸਥਾਨ ਤੇ ਪਹੁੰਚ ਕੇ ਆਪ(ਸ.) ਉੱਥੇ ਠਹਿਰ ਗਏ। ਪਰੰਤੂ ਮੁਕਾਬਲੇ ਲਈ ਕੋਈ ਨਾ ਆਇਆ। ਇਸ ਸਥਾਨ ਤੋਂ ਆਪ(ਸ.) ਨੇ ਹਜ਼ਰਤ ਖ਼ਾਲਿਦ ਬਿਨ ਵਲੀਦ ਨੂੰ 400 ਸਵਾਰਾਂ ਦੇ ਨਾਲ ਅਕੈਦਰ ਨੂੰ ਲਿਆਉਣ ਲਈ ਭੇਜਿਆ ਉਸ ਨੂੰ ਹਰਕੁੱਲ ਨੇ ਦੌਮਾਤੁੱਲ ਜੁੰਦਲ ਇਲਾਕੇ ਦਾ ਹਾਕਿਮ ਬਣਾਇਆ ਹੋਇਆ ਸੀ ਅਤੇ ਹੁਕਮ ਦਿੱਤਾ ਕਿ ਉਹ ਤੁਹਾਨੂੰ ਸ਼ਿਕਾਰ ਖੇਲਦਾ ਹੋਇਆ ਮਿਲੇਗਾ ਤੁਸੀਂ ਉਸ ਨੂੰ ਕਤਲ ਨਹੀਂ ਕਰਨਾ। ਬਸ ਮੇਰੇ ਪਾਸ ਲੈ ਆਉਣਾ।

ਸੋ ਅਜਿਹਾ ਹੀ ਹੋਇਆ। ਖ਼ਾਲਿਦ ਬਿਨ ਵਲੀਦ ਉਸ ਨੂੰ ਲੈ ਆਏ ਅਤੇ

ਉਸ ਨੇ ਆਉਂਦਿਆਂ ਹੀ ਸੁਲਾਹ ਕਰ ਲਈ। ਵੀਹ ਦਿਨ ਬਾਅਦ ਆਪ(ਸ.) ਦੀ ਵਾਪਸੀ ਹੋਈ। ਇਸ ਸਫ਼ਰ ਵਿਚ ਤਿੰਨ ਲੋਕ ਅਜਿਹੇ ਸਨ ਜਿਹੜੇ ਬਿਨਾਂ ਕਿਸੇ ਕਾਰਨ ਆਪ(ਸ.) ਦੇ ਨਾਲ ਨਾ ਗਏ। ਉਨ੍ਹਾਂ ਲੋਕਾਂ ਨੂੰ ਕੁਰਆਨ ਵਿਚ ਪਿੱਛੇ ਰਹਿ ਜਾਣ ਵਾਲੇ ਕਹਿ ਕੇ ਸੰਬੋਧਿਤ ਕੀਤਾ ਗਿਆ ਉਨ੍ਹਾਂ ਨੇ ਆਪਣੀ ਗਲਤੀ ਨੂੰ ਹਜ਼ਰਤ ਮੁਹੰਮਦ(ਸ.) ਕੋਲ ਮੰਨ ਲਿਆ। ਹਜ਼ਰਤ ਮੁਹੰਮਦ ਨੇ ਉਨ੍ਹਾਂ ਨੂੰ ਮੁਆਫ਼ੀ ਤਾਂ ਦੇ ਦਿੱਤੀ ਪਰੰਤੂ ਸਾਰੇ ਸਹਾਬਾ ਨੂੰ ਕਿਹਾ ਕਿ 50 ਦਿਨ ਕੋਈ ਵੀ ਇਨ੍ਹਾਂ ਨਾਲ ਗੱਲ ਨਹੀਂ ਕਰੇਗਾ। ਪੰਜਾਹ ਦਿਨ ਉਹ ਪਛਤਾਵੇ ਲਈ ਰੱਬ ਅੱਗੇ ਅਰਦਾਸ ਕਰਦੇ ਰਹੇ। ਪੰਜਾਹ ਦਿਨਾਂ ਬਾਅਦ ਅੱਲਾਹ ਨੇ ਉਨ੍ਹਾਂ ਦੀ ਮੁਆਫ਼ੀ ਕਬੂਲ ਕਰ ਲਈ। ਉਨ੍ਹਾਂ ਦੀ ਤੌਬਾ ਕਬੂਲ ਹੋਈ। ਹਜ਼ਰਤ ਮੁਹੰਮਦ(ਸ.) ਨੇ ਉਨ੍ਹਾਂ ਨੂੰ ਇਸ ਦੀ ਖ਼ੁਸ਼ ਖ਼ਬਰੀ ਦਿੱਤੀ। ਇਨ੍ਹਾਂ ਤਿੰਨਾਂ ਵਿਚੋਂ ਇਕ ਕਾਅਬ(ਰਜ਼ੀ.) ਵੀ ਸਨ ਉਨ੍ਹਾਂ ਨੇ ਹਜ਼ਰਤ ਮੁਹੰਮਦ(ਸ.) ਨੂੰ ਕਿਹਾ ਕਿ ਅੱਲਾਹ ਨੇ ਮੈਨੂੰ ਕੇਵਲ ਸੱਚ ਬੋਲਣ ਤੇ ਬਖਸ਼ ਦਿੱਤਾ। ਉਨ੍ਹਾਂ ਕਿਹਾ ਕਿ ਮੈਂ ਅੱਜ ਤੋਂ ਬਾਅਦ ਕਦੇ ਝੂਠ ਨਹੀਂ ਬੋਲਾਂਗਾ।

9 ਜ਼ਿਲਹਿੱਜਾ ਨੂੰ ਹਜ਼ਰਤ ਅਬੂਬਕਰ ਸਿੱਦੀਕ ਦੀ ਨਿਗਰਾਨੀ ਹੇਠ 300 ਸਹਾਬਾ ਨੂੰ ਹੱਜ ਕਰਨ ਲਈ ਭੇਜਿਆ। ਇਸੇ ਸਾਲ ਹਬਸ਼ਾ ਦੇ ਬਾਦਸ਼ਾਹ ਨੱਜਾਸ਼ੀ ਦਾ ਇੰਤਕਾਲ ਹੋ ਗਿਆ। ਇਸ ਦੀ ਖ਼ਬਰ ਅੱਲਾਹ ਨੇ ਆਪ(ਸ.) ਨੂੰ ਵਹੀ ਦੁਆਰਾ ਦਿੱਤੀ। ਆਪ(ਸ.) ਨੇ ਉਸ ਦੀ ਗ਼ਾਇਬਾਨਾ ਨਮਾਜ਼-ਏ-ਜਨਾਜ਼ਾ ਅਦਾ ਕੀਤੀ। ਇਸੇ ਸਾਲ ਸੂਦ ਲੈਣ ਦੇਣ ਤੇ ਪਾਬੰਦੀ ਦਾ ਹੁਕਮ ਨਾਜ਼ਿਲ ਹੋਇਆ।

ਫ਼ਤਹਿ ਮੱਕੇ ਤੋਂ ਬਾਅਦ ਮਦੀਨੇ ਦੇ ਇਰਦ ਗਿਰਦ ਦੇ ਇਲਾਕਿਆਂ ਦੇ ਲੋਕ ਆਉਣੇ ਸ਼ੁਰੂ ਹੋ ਗਏ ਸਨ। 9 ਅਤੇ 10 ਹਿਜਰੀ ਵਿਚ ਲੋਕਾਂ ਦੀ ਵੱਡੀ ਗਿਣਤੀ ਨੇ ਮਦੀਨੇ ਆ ਕੇ ਅੱਲਾਹ ਦੇ ਰਸੂਲ(ਸ.) ਪਾਸ ਇਸਲਾਮ ਕਬੂਲ ਕੀਤਾ। ਹਵਾਜ਼ਨ, ਸਕੀਫ਼, ਅਬਦੁੱਲ ਕੈਸ, ਨਜਰਾਨ ਆਦਿ ਥਾਵਾਂ ਤੋਂ ਲੋਕ ਆਕੇ ਇਸਲਾਮ ਵਿਚ ਦਾਖ਼ਿਲ ਹੋਏ। ਆਪ(ਸ.) ਨੇ ਇਨ੍ਹਾਂ ਨੂੰ ਅੱਲਾਹ ਤੇ ਈਮਾਨ, ਰੋਜ਼ਾ, ਜ਼ਕਾਤ, ਹੱਜ, ਅਦਾ ਕਰਨ ਦਾ ਹੁਕਮ ਦਿੱਤਾ।

# ਹੱਜਾਤੁਲ ਵਿਦਾਅ (ਅੰਤਿਮ ਹੱਜ)

ਫ਼ਤਹਿ ਮੱਕੇ ਤੋਂ ਬਾਅਦ ਖ਼ਾਨਾ ਕਾਅਬਾ ਹਰ ਤਰ੍ਹਾਂ ਦੇ ਸ਼ਿਰਕ ਅਤੇ ਬੁਰਾਈ ਤੋਂ ਪਾਕ ਹੋ ਗਿਆ ਹੁਣ ਸਮਾਂ ਆ ਗਿਆ ਕਿ ਅੱਲਾਹ ਦੇ ਰਸੂਲ(ਸ.) ਹੱਜ ਦੇ ਫ਼ਰਜ਼ ਨੂੰ ਅਦਾ ਕਰਨ ਤਾਂ ਜੋ ਲੋਕ ਆਪ(ਸ.) ਨੂੰ ਵੇਖ ਕੇ ਹੱਜ ਦੇ ਹੁਕਮਾਂ ਨੂੰ ਜਾਣ ਸਕਣ। ਜ਼ੀ ਕਾਅਦਾ 9 ਹਿਜਰੀ ਵਿਚ ਆਪ(ਸ.) ਨੇ ਹੱਜ ਦੇ ਸਫ਼ਰ ਦਾ ਐਲਾਨ ਕੀਤਾ। ਸਾਰੇ ਅਰਬ ਵਿਚ ਥਾਂ ਥਾਂ ਐਲਾਨ ਕੀਤਾ ਗਿਆ ਕਿ ਅੱਲਾਹ ਦੇ ਰਸੂਲ(ਸ.) ਇਸ ਸਾਲ ਹੱਜ ਦਾ ਫ਼ਰੀਜ਼ਾ ਅਦਾ ਕਰਨਗੇ। ਆਪ(ਸ.) ਦੇ ਨਾਲ ਸੁਹਾਬਾ ਦੀ ਇਕ ਵੱਡੀ ਜਮਾਅਤ ਸੀ। 4 ਜ਼ਿਲਹਿੱਜਾ ਨੂੰ ਆਪ ਮੱਕੇ ਵਿਚ ਦਾਖ਼ਿਲ ਹੋਏ ਅਤੇ ਹੱਜ ਦੇ ਅਰਕਾਨ ਅਦਾ ਕੀਤੇ। ਉਸ ਤੋਂ ਬਾਅਦ ਮੈਦਾਨੇ-ਏ-ਆਰਾਫ਼ਾਤ ਵਿਚ ਇਕ ਲੰਮਾਂ ਖ਼ੁਤਬਾ ਦਿੱਤਾ। ਅੱਲਾਹ ਦੀ ਉਸਤਤ ਤੋਂ ਬਾਅਦ ਫ਼ਰਮਾਇਆ!

ਐ ਲੋਕੋ! ਜੋ ਕੁਝ ਮੈਂ ਕਹਿੰਦਾ ਹਾਂ ਉਸ ਨੂੰ ਸੁਣੋ। ਸ਼ਾਇਦ ਅਗਲੇ ਸਾਲ ਤੁਹਾਡੇ ਨਾਲ ਮਿਲਣਾ ਨਾ ਹੋਵੇ। ਐ ਲੋਕੋ ਤੁਹਾਡੀਆਂ ਜਾਨਾਂ ਤੇ ਇੱਜ਼ਤ ਇਕ ਦੂਜੇ ਤੇ ਹਰਾਮ ਹੈ। ਭਾਵ ਇਕ ਦੂਜੇ ਨੂੰ ਕਤਲ ਨਾ ਕਰੋ। ਸਗੋਂ ਇਕ ਦੂਜੇ ਦੇ ਜਾਨ ਮਾਲ ਤੇ ਇੱਜ਼ਤ ਦੀ ਰੱਖਿਆ ਕਰੋ। ਜਿਵੇਂ ਕਿ ਇਹ ਦਿਨ, ਮਹੀਨਾ ਅਤੇ ਇਹ ਸ਼ਹਿਰ ਮੱਕਾ ਪਵਿੱਤਰ ਤੇ ਸਤਕਾਰਿਤ ਹੈ। ਬੁਰੇ ਦਿਨਾਂ ਦੇ ਸਾਰੇ ਕੰਮ ਮੇਰੇ ਪੈਰਾਂ ਤਲੇ ਹਨ ਅਤੇ ਬੁਰੇ ਦਿਨਾਂ ਦੇ ਸਾਰੇ ਖ਼ੂਨ ਮੈਂ ਮੁਆਫ਼ ਕਰਦਾ ਹਾਂ। ਸਭ ਤੋਂ ਪਹਿਲਾਂ ਰਬੀਅ ਬਿਨ ਹਾਰਿਸ ਦਾ ਖ਼ੂਨ ਜਿਹੜਾ ਬਨੀ ਹਜ਼ੀਲ ਨੇ ਕੀਤਾ। ਉਸ ਨੂੰ ਮੁਆਫ਼ ਕਰਦਾ ਹਾਂ। ਜਾਹਲੀਅਤ ਦੇ ਸਾਰੇ ਸੂਦ ਮੁਆਫ਼ ਕਰਦਾ ਹਾਂ। ਤੁਸੀਂ ਕੇਵਲ ਅਸਲ ਰਕਮ ਵਾਪਸ ਕਰੋ। ਸਭ ਤੋਂ ਪਹਿਲਾਂ ਮੈਂ ਅੱਬਾਸ ਬਿਨ ਅਬਦੁੱਲ ਮੁਤਲਿਬ ਦਾ ਸੂਦ ਮੁਆਫ਼ ਕਰਦਾ ਹਾਂ।

ਉਸ ਤੋਂ ਬਾਅਦ ਆਪ(ਸ.) ਨੇ ਘਰੇਲੂ ਜੀਵਨ ਪਤੀ ਪਤਨੀ ਅਤੇ ਮਾਤਾ ਪਿਤਾ ਦੇ ਹੱਕਾਂ ਸਬੰਧੀ ਨਸੀਹਤਾਂ ਕੀਤੀਆਂ। ਫਿਰ ਫ਼ਰਮਾਇਆ ਕਿ ਮੈਂ ਆਪਣੇ ਪਿੱਛੇ ਅਜਿਹੀ ਚੀਜ਼ ਛੱਡ ਰਿਹਾਂ ਹਾਂ ਕਿ ਜੇਕਰ ਤੁਸੀਂ ਉਸ ਨੂੰ ਮਜ਼ਬੂਤੀ ਨਾਲ ਫੜ ਲਉਗੇ ਤਾਂ ਕਦੇ ਗੁੰਮਰਾਹ ਨਹੀਂ ਹੋਵੋਗੇ। ਇਹ ਅੱਲਾਹ ਦੀ ਕਿਤਾਬ ਕੁਰਆਨ ਅਤੇ ਉਸ ਦੇ ਰਸੂਲ(ਸ.) ਦੀ ਸੁੰਨਤ ਹੈ।

ਆਪ(ਸ.) ਨੇ ਸਹਾਬਾ ਨੂੰ ਸੰਬੋਧਿਤ ਕਰਕੇ ਪੁੱਛਿਆ ਕਿ ਕੱਲ ਕਿਆਮਤ ਦੇ ਦਿਨ ਤੁਹਾਡੇ ਤੋਂ ਮੇਰੇ ਸਬੰਧੀ ਸਵਾਲ ਪੁੱਛਿਆ ਜਾਵੇਗਾ। ਤੁਸੀਂ ਕੀ ਜਵਾਬ ਦਿਉਗੇ। ਸੁਹਾਬਾ ਨੇ ਕਿਹਾ ਕਿ ਅਸੀਂ ਕਹਾਂਗੇ ਕਿ ਆਪ(ਸ.) ਨੇ ਸਾਡੇ ਤੱਕ ਅੱਲਾਹ ਦਾ ਦੀਨ ਪਹੁੰਚਾ ਦਿੱਤਾ ਹੈ। ਰੱਬ ਦੀ ਅਮਾਨਤ ਅਦਾ ਕਰ ਦਿੱਤੀ ਅਤੇ ਉੱਮਤ ਦੀ ਖ਼ੈਰ ਖ਼ੁਆਹੀ (ਭਲਾਈ) ਕੀਤੀ। ਹਜ਼ਰਤ ਮੁਹੰਮਦ(ਸ.) ਨੇ ਤਿੰਨ ਵਾਰ ਅਸਮਾਨ ਵੱਲ ਇਸ਼ਾਰਾ ਕਰਕੇ ਕਿਹਾ।

'ਐ ਅੱਲਾਹ! ਤੁਸੀਂ ਗਵਾਹ ਰਹਿਣਾ'।

ਜਦ ਆਪ(ਸ.) ਖ਼ੁਤਬੇ ਤੋਂ ਫ਼ਾਰਿਗ ਹੋਏ ਤਾਂ ਹਜ਼ਰਤ ਬਿਲਾਲ(ਰਜ਼ੀ.)ਨੇ ਜ਼ੁਹਰ ਦੀ ਆਜ਼ਾਨ ਦਿੱਤੀ। ਜ਼ੁਹਰ ਅਤੇ ਅਸਰ ਦੋਵੇਂ ਨਮਾਜ਼ਾਂ ਇਕ ਹੀ ਸਮੇਂ ਵਿਚ ਅਦਾ ਕੀਤੀਆਂ। ਉਸ ਤੋਂ ਬਾਅਦ ਆਪ(ਸ.) ਰੱਬ ਦੀ ਪ੍ਰਸੰਸਾ ਅਤੇ ਉਸ ਦੀ ਉਸਤਤ ਵਿਚ ਰੁੱਝ ਗਏ। ਇਸ ਸਮੇਂ ਵਿਚਕਾਰ ਕੁਰਆਨ ਦੀ ਇਹ ਆਇਤ ਨਾਜ਼ਿਲ ਹੋਈ। ਅੱਜ ਮੈਂ ਤੁਹਾਡੇ ਲਈ ਤੁਹਾਡਾ ਦੀਨ ਮੁਕੰਮਲ ਕਰ ਦਿੱਤਾ ਅਤੇ ਦੀਨ ਇਸਲਾਮ ਨੂੰ ਪਸੰਦ ਕੀਤਾ। ਅੱਲਾਹ ਦੇ ਰਸੂਲ(ਸ.) ਨੇ ਮਿਨਾ ਵਿਚ ਵੀ ਇਸ ਤਰ੍ਹਾਂ ਦਾ ਭਾਸ਼ਣ ਦਿੱਤਾ ਅਤੇ ਲੋਕਾਂ ਨੂੰ ਕਿਹਾ ਕਿ ਹੋ ਸਕਦਾ ਹੈ ਅਗਲੇ ਸਾਲ ਹੱਜ ਦੇ ਮੌਕੇ ਤੇ ਮੈਂ ਤੁਹਾਡੇ ਨਾਲ ਨਾ ਹੋਵਾਂ। ਇਸ ਲਈ ਇਸ ਹੱਜ ਨੂੰ ਹੱਜਾਤੁੱਲ ਵਿਦਾ ਕਿਹਾ ਜਾਂਦਾ ਹੈ।

## ਹਜ਼ਰਤ ਜਿਬਰੀਲ(ਅਲੈ.) ਦੀ ਆਮਦ

ਹੱਜਾਤੁਲ ਵਿਦਾ ਤੋਂ ਕੁਝ ਦਿਨਾਂ ਬਾਅਦ ਹਜ਼ਰਤ ਮੁਹੰਮਦ(ਸ.) ਸੁਹਾਬਾ ਦੇ ਨਾਲ ਬੈਠੇ ਹੋਏ ਸਨ ਕਿ ਹਜ਼ਰਤ ਜਿਬਰਾਈਲ(ਅਲੈ.) ਇਨਸਾਨੀ ਸ਼ਕਲ ਵਿਚ ਹਾਜ਼ਿਰ ਹੋਏ। ਉਨ੍ਹਾਂ ਨੇ ਆਪ(ਸ.) ਤੋਂ ਈਮਾਨ, ਅਹਿਸਾਨ ਅਤੇ ਕਿਆਮਤ ਦੇ ਸਬੰਧ ਵਿਚ ਸਵਾਲ ਜਵਾਬ ਕੀਤੇ ਅਤੇ ਆਪ(ਸ.) ਨੇ ਉਸ ਦੇ ਉੱਤਰ ਦਿੱਤੇ। ਜਦ ਉਹ ਉੱਠ ਕੇ ਚਲੇ ਗਏ ਤਾਂ ਆਪ(ਸ.) ਨੇ ਸੁਹਾਬਾ ਨੂੰ ਸੰਬੋਧਿਤ ਹੁੰਦਿਆਂ ਪੁੱਛਿਆ ਕਿ ਤੁਸੀਂ ਜਾਣਦੇ ਹੋ ਕਿ ਇਹ ਕੋਣ ਸਨ ਤਾਂ ਸੁਹਾਬਾ ਨੇ ਅਰਜ਼ ਕੀਤੀ ਕਿ ਅੱਲਾਹ ਦੇ ਰਸੂਲ(ਸ.) ਹੀ ਬਿਹਤਰ ਜਾਣਨ ਵਾਲੇ ਹਨ। ਆਪ(ਸ.)ਨੇ ਕਿਹਾ ਕਿ ਇਹ

ਜਿਬਰਾਈਲ(ਅਲੈ.) ਸਨ ਜਿਹੜੇ ਤੁਹਾਨੂੰ ਤੁਹਾਡਾ ਦੀਨ ਸਿਖਾਉਣ ਆਏ ਸਨ।

## ਅੰਤਿਮ ਸਮਾਂ

ਸਫ਼ਰ ਮਹੀਨੇ ਦੇ ਅੰਤਿਮ ਹਫ਼ਤੇ ਵਿਚ ਇਕ ਵਾਰ ਆਪ(ਸ.) ਰਾਤ ਨੂੰ ਉੱਠੇ ਤੇ ਆਪਣੇ ਖ਼ਾਦਿਮ ਨੂੰ ਜਗਾਇਆ ਅਤੇ ਕਿਹਾ ਕਿ ਮੈਨੂੰ ਹੁਕਮ ਹੋਇਆ ਹੈ ਕਿ ਬਕੀਅ (ਕਬਰਿਸਤਾਨ) ਵਿਚ ਦਫ਼ਨ ਲੋਕਾਂ ਵਾਸਤੇ ਅਸਤਗ਼ਫ਼ਾਰ ਕਰਾਂ। ਉੱਥੋਂ ਵਾਪਸੀ ਤੇ ਤਬੀਅਤ ਖ਼ਰਾਬ ਹੋਣ ਲੱਗੀ। ਸਿਰ ਦਰਦ ਤੇ ਬੁਖ਼ਾਰ ਸ਼ੁਰੂ ਹੋ ਗਿਆ। ਜਦ ਬਿਮਾਰੀ ਜ਼ਿਆਦਾ ਵੱਧ ਗਈ ਤਾਂ ਕਿਹਾ ਕਿ ਮੇਰੇ ਸਿਰ ਤੇ ਸੱਤ ਮਸ਼ਕਾਂ ਪਾਣੀ ਦੀਆਂ ਪਾਉ। ਇਹ ਜ਼ੁਹਰ ਦੀ ਨਮਾਜ਼ ਸੀ। ਇਸ ਤੋਂ ਬਾਅਦ ਆਪ(ਸ.) ਨੇ ਸੁਹਾਬਾ ਨੂੰ ਖ਼ੁਤਬਾ ਦਿੱਤਾ। ਇਹ ਆਪ(ਸ.) ਦਾ ਅੰਤਿਮ ਖ਼ੁਤਬਾ ਸੀ। ਇਸ ਖ਼ਤਾਬ ਵਿਚ ਉਨ੍ਹਾਂ ਲੋਕਾਂ ਤੇ ਲਾਅਨਤ ਭੇਜੀ ਜਿਹੜੇ ਪਿਛਲੇ ਪੈਗ਼ੰਬਰਾਂ ਦੀਆਂ ਕਬਰਾਂ ਨੂੰ ਪੂਜਣ ਲੱਗੇ ਸਨ। ਇਸ ਗੱਲ ਤੋਂ ਆਪ(ਸ.) ਨੇ ਮੁਸਲਮਾਨਾਂ ਨੂੰ ਸਖ਼ਤੀ ਨਾਲ ਮਨ੍ਹਾਂ ਕੀਤਾ ਕਿ ਲੋਕ ਉਨ੍ਹਾਂ (ਹਜ਼ਰਤ ਮੁਹੰਮਦ) ਦੀ ਕਬਰ ਨੂੰ ਮੱਥਾ ਨਾ ਟੇਕਣ। ਆਪ(ਸ.) ਦੇ ਸਰੀਰ ਵਿਚ ਜਦ ਤੱਕ ਤਾਕਤ ਰਹੀ ਤਾਂ ਆਪ(ਸ.) ਲਗਾਤਾਰ ਮਸਜਿਦ ਵਿਚ ਆਉਂਦੇ ਰਹੇ। ਸਭ ਤੋਂ ਅੰਤਿਮ ਨਮਾਜ਼ ਇੰਤਕਾਲ ਤੋਂ ਚਾਰ ਦਿਨ ਪਹਿਲਾਂ ਮ਼ਗ਼ਰਿਬ ਦੀ ਪੜ੍ਹਾਈ ਸੀ। ਈਸ਼ਾ ਦੀ ਨਮਾਜ਼ ਵੇਲੇ ਆਪ(ਸ.) ਨੇ ਪੁੱਛਿਆ ਕਿ ਕੀ ਲੋਕ ਨਮਾਜ਼ ਪੜ੍ਹ ਚੁੱਕੇ ਹਨ। ਉੱਤਰ ਮਿਲਿਆ ਕਿ ਉਹ ਆਪ(ਸ.) ਦੀ ਉਡੀਕ ਕਰ ਰਹੇ ਹਨ। ਆਪ(ਸ.) ਨੇ ਕਈ ਵਾਰ ਉਠਣਾ ਚਾਹਿਆ ਪਰੰਤੂ ਉੱਠ ਨਾ ਸਕੇ। ਅੰਤ ਆਪ(ਸ.) ਨੇ ਹਜ਼ਰਤ ਅਬੂਬਕਰ ਨੂੰ ਨਮਾਜ਼ ਪੜ੍ਹਾਉਣ ਲਈ ਕਿਹਾ। ਸੋ ਉਨ੍ਹਾਂ ਨੇ ਨਮਾਜ਼ ਪੜ੍ਹਾਈ। ਸੋਮਵਾਰ ਦੇ ਦਿਨ 12 ਰਬੀਅ ਉੱਲ ਅੱਵਲ 10 ਹਿਜਰੀ ਨੂੰ ਆਪ(ਸ.) ਦਾ ਇੰਤਕਾਲ ਹੋ ਗਿਆ। ਉਸ ਦਿਨ ਆਪ(ਸ.) ਨੇ ਹੁਜਰੇ ਦਾ ਪਰਦਾ ਚੁੱਕ ਕੇ ਵੇਖਿਆ ਤਾਂ ਲੋਕ ਨਮਾਜ਼ ਵਿਚ ਰੁੱਝੇ ਪਏ ਸਨ। ਇਹ ਵੇਖ ਕੇ ਆਪ(ਸ.) ਬਹੁਤ ਖ਼ੁਸ਼ ਹੋਏ। ਆਪ(ਸ.) ਦੇ ਪਾਸ ਇਕ ਪਿਆਲਾ ਰੱਖਿਆ ਹੋਇਆ ਸੀ। ਆਪ(ਸ.) ਵਾਰ ਵਾਰ ਉਸ ਪਿਆਲੇ ਵਿਚ ਹੱਥ ਪਾਉਂਦੇ ਅਤੇ ਆਪਣੇ ਮੂੰਹ ਤੇ ਫੇਰ ਲੈਂਦੇ ਅਤੇ ਕਹਿੰਦੇ ਕਿ ਅੱਲਾਹ ਤੋਂ ਸਿਵਾ ਕੋਈ ਪੂਜਣ ਯੋਗ

ਨਹੀਂ। ਬੇਸ਼ਕ ਮੌਤ ਦੀਆਂ ਵੱਡੀਆਂ ਸਖ਼ਤੀਆਂ ਹਨ। ਫਿਰ ਛੱਤ ਵੱਲ ਵੇਖਿਆ ਅਤੇ ਹੱਥ ਚੁੱਕ ਕੇ ਫ਼ਰਮਾਇਆ ਕਿ ਅੱਲਾਹ ਸਭ ਤੋਂ ਵਧੀਆ ਦੋਸਤ ਹੈ। ਇਹ ਅੰਤਿਮ ਸ਼ਬਦ ਸਨ। ਇਸ ਤੋਂ ਬਾਅਦ ਆਪ(ਸ.) ਦਾ ਇੰਤਕਾਲ ਹੋ ਗਿਆ। ਉਸ ਸਮੇਂ ਆਪ(ਸ.) ਦੀ ਉਮਰ ਇਸਲਾਮੀ ਕਲੰਡਰ ਅਨੁਸਾਰ 63 ਸਾਲ ਸੀ।

ਇੰਤਕਾਲ ਦੀ ਖ਼ਬਰ ਸੁਣਦਿਆਂ ਹੀ ਸਹਾਬਾ ਵਿਚ ਬੇਚੈਨੀ ਫੈਲ ਗਈ। ਹਜ਼ਰਤ ਉਮਰ(ਰਜ਼ੀ.)ਨੇ ਤਲਵਾਰ ਚੁੱਕ ਲਈ ਅਤੇ ਕਿਹਾ ਕਿ ਜਿਹੜਾ ਕੋਈ ਇਹ ਕਹੇਗਾ ਕਿ ਹਜ਼ਰਤ ਮੁਹੰਮਦ(ਸ.) ਇੰਤਕਾਲ ਕਰ ਗਏ ਹਨ ਤਾਂ ਮੈਂ ਉਸ ਦੀ ਗਰਦਨ ਮਾਰ ਦਿਆਂਗਾ। ਇਸੇ ਸਮੇਂ ਹਜ਼ਰਤ ਅਬੂਬਕਰ(ਰਜ਼ੀ.) ਮਸਜਿਦ ਵਿਚ ਆਏ। ਸਭ ਤੋਂ ਪਹਿਲਾਂ ਉਹ ਆਪ(ਸ.) ਦੇ ਹੁਜਰੇ ਅੰਦਰ ਗਏ ਅਤੇ ਆਪ(ਸ.) ਦਾ ਚਿਹਰਾ ਮੁਬਾਰਕ ਵੇਖਿਆ। ਫਿਰ ਬਾਹਰ ਆਏ ਅਤੇ ਇਕ ਲੰਮਾਂ ਖ਼ੁਤਬਾ ਦਿੱਤਾ। ਜਿਸ ਵਿਚ ਫ਼ਰਮਾਇਆ ਕਿ ਜਿਹੜਾ ਕੋਈ ਮੁਹੰਮਦ(ਸ.) ਦੀ ਇਬਾਦਤ ਕਰਦਾ ਸੀ ਉਹ ਜਾਣ ਲਏ ਕਿ ਉਹ ਗੁਜ਼ਰ ਚੁੱਕੇ ਹਨ ਅਤੇ ਜਿਹੜਾ ਬੰਦਾ ਅੱਲਾਹ ਦੀ ਇਬਾਦਤ ਕਰਦਾ ਹੈ। ਉਹ ਜਾਣ ਲਵੇ ਕਿ ਅੱਲਾਹ ਜ਼ਿੰਦਾ ਹੈ ਅਤੇ ਉਸ ਤੇ ਕਦੇ ਮੌਤ ਨਹੀਂ ਆਵੇਗੀ। ਮੁਹੰਮਦ(ਸ.) ਅੱਲਾਹ ਦੇ ਰਸੂਲ ਸਨ। ਉਨ੍ਹਾਂ ਤੋਂ ਪਹਿਲਾਂ ਵੀ ਰਸੂਲ ਗੁਜ਼ਰੇ ਹਨ ਫਿਰ ਕੁਰਆਨ ਦੀ ਇਹ ਆਇਤ ਪੜ੍ਹੀ: ਮੁਹੰਮਦ(ਸ.) ਸਿਰਫ਼ ਅੱਲਾਹ ਦੇ ਰਸੂਲ ਹਨ। ਉਨ੍ਹਾ ਤੋਂ ਪਹਿਲਾਂ ਵੀ ਰਸੂਲ ਗੁਜ਼ਰੇ ਹਨ। ਜੇਕਰ ਉਨ੍ਹਾਂ ਤੇ ਮੌਤ ਆ ਜਾਵੇ ਜਾਂ ਉਹ ਕਤਲ ਕਰ ਦਿੱਤੇ ਜਾਣ ਤਾਂ ਕੀ ਤੁਸੀਂ ਉਲਟੇ ਪੈਰੀਂ ਫਿਰ ਜਾਓਗੇ। ਭਾਵ ਕੁਰਾਹੇ ਪੈ ਜਾਓਗੇ ਅਤੇ ਜਿਹੜਾ ਵਿਅਕਤੀ ਉਲਟੇ ਪੈਰੀਂ ਫਿਰੇਗਾ ਤਾਂ ਉਹ ਅੱਲਾਹ ਦਾ ਕੁਝ ਨਹੀਂ ਵਿਗਾੜ ਸਕਦਾ ਅਤੇ ਅੱਲਾਹ ਸ਼ੁਕਰ ਕਰਨ ਵਾਲਿਆਂ ਨੂੰ ਉਸ ਦਾ ਬਦਲਾ ਦੇਵੇਗਾ। (ਸੂਰਾ ਆਲ ਇਮਰਾਨ 144)

ਹਜ਼ਰਤ ਅਬੂਬਕਰ(ਰਜ਼ੀ.) ਦੀ ਤਕਰੀਰ ਸੁਣ ਕੇ ਲੋਕਾਂ ਵਿਚ ਖ਼ਾਮੌਸ਼ੀ ਛਾ ਗਈ। ਹਜ਼ਰਤ ਉਮਰ(ਰਜ਼ੀ.) ਨੇ ਕਿਹਾ ਕਿ ਮੈਨੂੰ ਇੰਞ ਲੱਗਾ ਜਿਵੇਂ ਮੈਂ ਪਹਿਲੀ ਵਾਰ ਇਨ੍ਹਾਂ ਆਇਤਾਂ ਨੂੰ ਸੁਣਿਆ ਹੈ। ਇਸ ਨੂੰ ਸੁਣ ਕੇ ਮੈਂ ਜਾਣ ਲਿਆ ਕਿ ਅੱਲਾਹ ਦੇ ਰਸੂਲ(ਸ.) ਗੁਜ਼ਰ ਚੁੱਕੇ ਹਨ। ਇਸੇ ਵਿਚਕਾਰ ਕੁਝ ਲੋਕ ਹਜ਼ਰਤ ਮੁਹੰਮਦ(ਸ.) ਦੀ ਖ਼ਿਲਾਫ਼ਤ ਤੇ ਝਗੜਾ ਕਰ ਰਹੇ ਸਨ। ਹਜ਼ਰਤ ਅਬੂਬਕਰ(ਰਜ਼ੀ.) ਅਤੇ ਹਜ਼ਰਤ ਉਮਰ(ਰਜ਼ੀ.)ਉੱਥੇ ਗਏ। ਕਾਫ਼ੀ ਬਹਿਸ ਅਤੇ ਗੱਲਬਾਤ ਤੋਂ ਬਾਅਦ ਹਜ਼ਰਤ

ਅਬੂਬਕਰ(ਰਜ਼ੀ.) ਨੂੰ ਖ਼ਲੀਫ਼ਾ ਬਣਾਇਆ ਗਿਆ। ਅਗਲੇ ਦਿਨ ਆਪ(ਸ.) ਨੂੰ ਉਸ ਹੁਜਰੇ ਵਿਚ ਹੀ ਦਫ਼ਨ ਕੀਤਾ ਗਿਆ ਜਿਸ ਵਿਚ ਆਪ(ਸ.) ਦਾ ਇੰਤਕਾਲ ਹੋਇਆ ਸੀ। ਇਹ ਬੀਬੀ ਆਇਸ਼ਾ(ਰਜ਼ੀ.) ਦਾ ਹੁਜਰਾ ਸੀ।

# ਕਿਤਾਬ ਵਿਚ ਵਰਤੇ ਗਏ ਔਖੇ ਸ਼ਬਦਾਂ ਦੇ ਅਰਥ

**ਉਮਰਾ**–ਉਮਰਾ ਵੀ ਹੱਜ ਵਾਂਗ ਇਕ ਇਬਾਦਤ ਹੈ ਜਿਹੜੀ ਕਾਅਬੇ ਦੇ ਦਰਸ਼ਨ ਸਹਿਤ ਕੀਤੀ ਜਾਂਦੀ ਹੈ। ਹੱਜ ਅਤੇ ਉਮਰੇ ਵਿਚ ਅੰਤਰ ਇਹ ਹੈ ਕਿ ਹੱਜ ਪੂੰਜੀਵਾਦੀ ਵਿਅਕਤੀ ਤੇ ਫ਼ਰਜ਼ ਹੈ ਜਦ ਕਿ ਉਮਰਾ ਨਹੀਂ। ਦੂਜਾ ਹੱਜ ਦਾ ਸਮਾਂ ਤੇ ਦਿਨ ਨਿਸ਼ਚਿਤ ਹੁੰਦਾ ਹੈ ਜਦ ਕਿ ਉਮਰਾ ਸਾਲ ਵਿਚ ਕਿਸੇ ਸਮੇਂ ਵੀ ਕੀਤਾ ਜਾ ਸਕਦਾ ਹੈ। ਹੱਜ ਸਮੂਹਿਕ ਰੂਪ ਵਿਚ ਅਦਾ ਕੀਤਾ ਜਾਂਦਾ ਹੈ ਜਦ ਕਿ ਉਮਰਾ ਇਕੱਲਾ ਵੀ ਅਦਾ ਕੀਤਾ ਜਾ ਸਕਦਾ ਹੈ।

**ਬਿਨ**– 'ਪੁੱਤਰ' ਜਿਵੇਂ ਉਮਰ ਬਿਨ ਖ਼ੱਤਾਬ ਭਾਵ ਖ਼ੱਤਾਬ ਦਾ ਪੁੱਤਰ ਉਮਰ।

**ਬਿਨਤੇ**– 'ਪੁੱਤਰੀ' ਜਿਵੇਂ ਅਸਮਾਂ ਬਿਨਤੇ ਅਬੂਬਕਰ ਜਾਂ ਅਬੀ ਬਕਰ ਭਾਵ ਅਬੂਬਕਰ ਦੀ ਧੀ ਅਸਮਾਂ।

**ਅਨਸਾਰ**– ਮਦਦਗਾਰ, ਸਹਾਇਕ। ਮਦੀਨੇ ਵਾਸੀਆਂ ਨੂੰ ਅਨਸਾਰ ਕਿਹਾ ਜਾਂਦਾ ਹੈ ਕਿਉਂਕਿ ਉਨ੍ਹਾਂ ਨੇ ਹਿਜਰਤ ਤੋਂ ਬਾਅਦ ਹਜ਼ਰਤ ਮੁਹੰਮਦ(ਸ.) ਦੀ ਹਰ ਤਰ੍ਹਾਂ ਨਾਲ ਮਦਦ ਕੀਤੀ ਸੀ।

**ਮੁਹਾਜਿਰ**–ਇਕ ਥਾਂ ਛੱਡ ਕੇ ਦੂਜੀ ਥਾਂ ਜਾ ਕੇ ਵਸਣ ਵਾਲਾ। ਹਿਜਰਤ ਕਰਨ ਵਾਲਾ। ਹਜ਼ਰਤ ਮੁਹੰਮਦ (ਸ.) ਨੇ ਜਦ ਮੱਕੇ ਤੋਂ ਮਦੀਨੇ ਹਿਜਰਤ ਕੀਤੀ ਉਸ ਸਮੇਂ ਮੱਕੇ ਦੇ ਮੁਸਲਮਾਨ ਮੱਕਾ ਛੱਡ ਕੇ ਮਦੀਨੇ ਜਾ ਵਸੇ। ਇਸ ਲਈ ਉਨ੍ਹਾਂ ਨੂੰਮੁਹਾਜਿਰ ਕਿਹਾ ਜਾਣ ਲੱਗਾ।

**ਅੰਤਿਮ ਦਿਨ ਜਾਂ ਆਖ਼ਰਤ**–ਇਸ ਤੋਂ ਭਾਵ ਕਿਆਮਤ ਦਾ ਦਿਨ ਜਿਸ ਦਿਨ ਅੱਲਾਹ ਲੋਕਾਂ ਦੇ ਚੰਗੇ ਬੁਰੇ ਕਰਮਾਂ ਦਾ ਫ਼ੈਸਲਾ ਕਰੇਗਾ।

**ਮੈਦਾਨ–ਏ–ਅਰਫ਼ਾਤ**–ਮੱਕਾ ਸ਼ਹਿਰ ਤੋਂ 9 ਮੀਲ ਦੀ ਦੂਰੀ ਤੇ ਇਕ ਮੈਦਾਨ ਹੈ ਜਿੱਥੇ ਹਾਜੀਆਂ ਲਈ ਹਿਜਰੀ ਮਹੀਨੇ  ਜ਼ਿਲਹਿੱਜਾ ਦੀ 9 ਤਾਰੀਖ ਵਿਚ ਠਹਿਰਣਾ ਜ਼ਰੂਰੀ ਹੈ।

**ਆਇਤ**–ਨਿਸ਼ਾਨੀ, ਚਿੰਨ, ਸੰਕੇਤ, ਆਦਿ। ਕੁਰਆਨ ਦੇ ਵਾਕ ਨੂੰ ਆਇਤ ਕਿਹਾ ਜਾਂਦਾ ਹੈ।

**ਇਸਲਾਮ**–ਨਿਮਰਤਾ, ਬੇਨਤੀ, ਆਗਿਆ ਪਾਲਣ, ਆਤਮ ਸਮਰਪਣ। ਭਾਵ ਆਪਣੇ ਆਪ ਨੂੰ ਅੱਲਾਹ ਦੇ ਹਵਾਲੇ ਕਰ ਦੇਣਾ ਅਤੇ ਉਸ ਦਾ ਆਗਿਆ ਪਾਲਣ ਕਰਨ ਦਾ ਦੂਜਾ ਨਾਂ ਇਸਲਾਮ ਹੈ।

**ਇਹਰਾਮ**–ਇਹ ਉਮਰਾ ਅਤੇ ਹੱਜ ਦਾ ਇਕ ਵਿਸ਼ੇਸ਼ ਲਿਬਾਸ ਹੈ ਜਿਹੜਾ ਬਿਨਾਂ ਸਿਲਾਈ ਤੋਂ ਹੁੰਦਾ ਹੈ। ਇਸ ਲਿਬਾਸ ਵਿਚ ਇਕ ਬਿਨਾਂ ਸਿਊਂਤੀ ਲੂੰਗੀ ਹੁੰਦੀ ਹੈ ਅਤੇ ਇਕ ਚਾਦਰ ਜਿਹੜੀ ਉੱਪਰ ਲਪੇਟੀ ਜਾਂਦੀ ਹੈ। ਇਸ ਲਿਬਾਸ ਨੂੰ ਉਮਰਾ ਅਤੇ ਹੱਜ ਦੀ ਨਿਯਤ ਨਾਲ ਪਹਿਨਣ ਮਗਰੋਂ ਇਨਸਾਨ ਤੇ ਕੁਝ ਪਾਬੰਦੀਆਂ ਸ਼ੁਰੂ ਹੋ ਜਾਂਦੀਆਂ ਜਿਨ੍ਹਾਂ ਦੀ ਪਾਲਣਾ ਕਰਨ ਨਾਲ ਹੀ ਹੱਜ ਮੁਕੰਮਲ ਹੁੰਦਾ ਹੈ। ਜਿਵੇਂ ਖ਼ੁਸ਼ਬੂ ਨਹੀਂ ਲਗਾਉਣੀ, ਵਾਲ ਨਹੀਂ ਕਟਵਾਉਣੇ, ਭੋਗ ਵਿਲਾਸ ਅਤੇ ਬਣਾਉ ਸ਼ਿੰਗਾਰ ਦੀ ਮਨਾਹੀ ਆਦਿ। ਇਨ੍ਹਾਂ ਚੀਜ਼ਾਂ ਦੇ ਹਰਾਮ (ਪਾਬੰਦੀ) ਹੋਣ ਦੀ ਹਾਲਤ ਕਾਰਨ ਹੀ ਇਸ ਨੂੰ ਇਹਰਾਮ ਕਹਿੰਦੇ ਹਨ।

**ਜ਼ਮਜ਼ਮ**–ਅਰਬ ਵਿਚ ਇਕ ਪਾਣੀ ਦਾ ਖੂਹ ਹੈ ਜਿਸ ਦਾ ਨਾਂ ਜ਼ਮਜ਼ਮ ਹੈ ਅਤੇ ਇਹ ਮੱਕੇ ਵਿਚ ਕਾਅਬੇ ਦੇ ਨੇੜੇ ਹੀ ਸਥਿਤ ਹੈ।

**ਹਿਜਾਜ਼** –ਸਾਊਦੀ ਅਰਬ ਦਾ ਉਹ ਪ੍ਰਾਂਤ ਜਿਸ ਵਿਚ ਮੱਕਾ ਤੇ ਮਦੀਨਾ ਹਨ। ਉਸ ਦਾ ਨਾਂ ਹਿਜਾਜ਼ ਹੈ।

**ਕਾਤਿਬ**–ਲਿਖਣ ਵਾਲਾ, ਚਿੱਠੀ ਪੱਤਰ ਜਾਂ ਸੰਦੇਸ਼ ਲਿਖਣ ਵਾਲਾ।

**ਵਹੀ**–ਹਜ਼ਰਤ ਜਿਬਰਾਈਲ (ਫ਼ਰਿਸ਼ਤੇ) ਦੁਆਰਾ ਹਜ਼ਰਤ ਮੁਹੰਮਦ(ਸ.) ਕੋਲ ਜੋ ਰੱਬ ਦਾ ਸੰਦੇਸ਼ ਆਉਂਦਾ ਸੀ ਉਸ ਨੂੰ 'ਵਹੀ' ਕਿਹਾ ਜਾਂਦਾ ਹੈ। ਇਹ ਸੰਦੇਸ਼ ਹਜ਼ਰਤ ਜਿਬਰਾਈਲ(ਅਲੈ.) ਹਜ਼ਰਤ ਮੁਹੰਮਦ(ਸ.) ਤੋਂ ਪਹਿਲਾਂ ਹੋਏ ਪੈਗੰਬਰਾਂ ਕੋਲ ਵੀ ਲੈ ਕੇ ਆਉਂਦੇ ਸਨ।

**ਈਮਾਨ**–ਅੱਲਾਹ ਤੇ ਉਸ ਦੇ ਫ਼ਰਿਸ਼ਤਿਆਂ ਤੇ ਉਸ ਦੇ ਰਸੂਲਾਂ ਤੇ ਉਸ ਦੀਆਂ ਕਿਤਾਬਾਂ ਅਤੇ ਆਖ਼ਰਤ ਦੇ ਦਿਨ ਤੇ ਵਿਸ਼ਵਾਸ ਕਰਨ ਨੂੰ ਈਮਾਨ ਕਹਿੰਦੇ ਹਨ।

**ਫ਼ਰਜ਼ ਨਮਾਜ਼**–ਇਸਲਾਮ ਵਿਚ ਬੰਦਗੀ ਕਰਨ ਦਾ ਇਕ ਤਰੀਕਾ ਨਮਾਜ਼ ਵੀ ਹੈ। ਇਹ ਨਮਾਜ਼ ਦਿਨ ਵਿਚ ਪੰਜ ਵਾਰ ਪੜ੍ਹਣਾ ਹਰ ਮੁਸਲਮਾਨ ਤੇ ਫ਼ਰਜ਼ ਹੈ। ਹਰ ਨਮਾਜ਼ ਆਪਣੇ ਸਮੇਂ ਤੇ ਹੀ ਅਦਾ ਕੀਤੀ ਜਾਂਦੀ ਹੈ। ਫ਼ਰਜ਼ ਨਮਾਜ਼ਾਂ ਇਸ

ਪ੍ਰਕਾਰ ਹਨ। ਫ਼ਜਰ, ਜ਼ੁਹਰ, ਅਸਰ, ਮਗ਼ਰਿਬ, ਇਸ਼ਾ।

**ਰੋਜ਼ਾ**–ਰੋਜ਼ਾ ਇਸਲਾਮੀ ਇਬਾਦਤਾਂ ਦਾ ਤੀਜਾ ਰੁਕਨ (ਥੰਮ) ਹੈ। ਜਿਸ ਤਰ੍ਹਾਂ ਇਨਸਾਨ ਜਾਨ ਮਾਲ ਅਤੇ ਪੂਜਾ ਦੁਆਰਾ ਰੱਬ ਨਾਲ ਆਪਣੀ ਅਕੀਦਤ ਦਾ ਇਜ਼ਹਾਰ ਕਰਦਾ ਹੈ।ਉਸੇ ਤਰ੍ਹਾਂ ਉਹ ਰੱਬੀ ਆਦੇਸ਼ ਅਨੁਸਾਰ ਫ਼ਜਰ ਦੀ ਆਜ਼ਾਨ ਦੇ ਸਮੇਂ ਤੋਂ ਲੈ ਕੇ ਮਗ਼ਰਿਬ ਦੀ ਆਜ਼ਾਨ ਤੱਕ ਖਾਣਾ ਪੀਣਾ ਤਿਆਗ ਦਿੰਦਾ ਹੈ। ਰਮਜ਼ਾਨ ਦੇ ਮਹੀਨੇ ਦੇ ਰੋਜ਼ੇ ਹਰ ਮੁਸਲਮਾਨ ਤੇ ਫ਼ਰਜ਼ ਹਨ।

**ਜ਼ਕਾਤ**–ਜ਼ਕਾਤ ਹਰ ਮਾਲਦਾਰ ਮੁਸਲਮਾਨ ਤੇ ਫ਼ਰਜ਼ ਹੈ ਆਪਣੀ ਕਮਾਈ ਦਾ ਚਾਲੀਵਾਂ ਹਿੱਸਾ ਭਾਵ 2.5% ਸਾਲ ਵਿਚ ਗ਼ਰੀਬਾਂ ਅਤੇ ਲੋੜਵੰਦਾਂ ਲਈ ਕੱਢਣਾ ਲਾਜ਼ਮੀ ਹੈ।

**ਹੱਜ**–ਇਕ ਮਾਲਦਾਰ ਵਿਅਕਤੀ ਲਈ ਜ਼ਿੰਦਗੀ ਵਿਚ ਇਕ ਵਾਰ ਅੱਲਾਹ ਦੇ ਘਰ ਦਾ ਹੱਜ ਕਰਨਾ ਲਾਜ਼ਮੀ ਹੈ। ਭਾਵ ਮੱਕਾ ਵਿਖੇ ਜ਼ਿਲਹਿੱਜਾ ਦੇ ਮਹੀਨੇ ਵਿਚ ਕਾਅਬਾ ਦਾ ਹੱਜ ਅਦਾ ਕਰਨਾ।

**ਜ਼ਰਾਹ**–ਜੰਗ ਵਿਚ ਛਾਤੀ ਤੇ ਪਹਿਨਿਆ ਜਾਣ ਵਾਲਾ ਲੋਹੇ ਦਾ ਬਣਿਆ ਹਿਫ਼ਾਜ਼ਤੀ ਲਿਬਾਸ।

**ਖ਼ੁਤਬਾ**–ਭਾਸ਼ਣ, ਲੈਕਚਰ।

**ਹਰਾਮ**–ਵਰਜਿਤ, ਮਨਾਹੀ, ਪਾਬੰਦੀ, ਅਪਵਿੱਤਰ।

**ਇਸਲਾਮੀ ਮਹੀਨੇ**– ਇਸਲਾਮੀ ਮਹੀਨੇ ਚੰਦ ਦੀ ਤਾਰੀਖ਼ ਨਾਲ ਚਲਦੇ ਹਨ। ਮੁਹੱਰਮ, ਸਫ਼ਰ, ਰਬੀਉੱਲ ਅੱਵਲ, ਰਬੀਉਸ ਸਾਨੀ, ਜਮਾਦੀ ਅੱਵਲ, ਜਮਾਦਿਸ ਸਾਨੀ, ਰਜਬ, ਸ਼ਾਅਬਾਨ, ਰਮਜ਼ਾਨ, ਸ਼ੱਵਾਲ, ਜ਼ੀ ਕਾਅਦਾ, ਜ਼ਿਲਹਿੱਜਾ।

**ਖ਼ਲੀਫ਼ਾ**–ਜਾਂ ਨਸ਼ੀਨ, ਉੱਤਰ ਅਧਿਕਾਰੀ, ਪ੍ਰਬੰਧਕ

**ਖ਼ਿਲਾਫ਼ਤ**–ਪੈਗ਼ੰਬਰ ਹਜ਼ਰਤ ਮੁਹੰਮਦ (ਸ) ਤੋਂ ਬਾਅਦ ਉਨ੍ਹਾਂ ਦੇ ਕੰਮ ਨੂੰ ਕ੍ਰਮਵਾਰ ਹਜ਼ਰਤ ਅਬੂਬਕਰ ਸਿੱਦੀਕ, ਹਜ਼ਰਤ ਉਮਰ ਫ਼ਾਰੂਕ, ਹਜ਼ਰਤ ਉਸਮਾਨ, ਹਜ਼ਰਤ ਅਲੀ ਅਤੇ ਹਜ਼ਰਤ ਇਮਾਮ ਹਸਨ ਨੇ ਜਾਰੀ ਰੱਖਿਆ। ਇਨ੍ਹਾਂ ਦੀ ਜ਼ਿੰਦਗੀ ਸਾਦਗੀ ਭਰਪੂਰ ਸੀ। ਉਸ ਤੋਂ ਬਾਅਦ ਖ਼ਿਲਾਫ਼ਤ ਕੁਝ ਅਜਿਹੇ ਲੋਕਾਂ ਦੇ ਹੱਥਾਂ ਵਿਚ ਚਲੀ ਗਈ ਜਿਹੜੇ ਸ਼ਾਹੀ ਜ਼ਿੰਦਗੀ ਜਿਉਣ ਦੇ ਭੁੱਖੇ ਸਨ। ਉਨ੍ਹਾਂ ਨਬੀ ਦੇ ਨਿਵਾਸਿਆਂ

ਨੂੰ ਸ਼ਹੀਦ ਕਰਵਾ ਦਿੱਤਾ।

**ਮਸਜਿਦ**-ਮੁਸਲਮਾਨਾਂ ਦੀ ਇਬਾਦਤ ਦੀ ਥਾਂ

**ਮੁਸਜਿਦ-ਏ-ਹਰਮ ਜਾਂ ਹਰਮ ਸ਼ਰੀਫ਼**-ਮੱਕੇ ਵਿਖੇ ਹਜ਼ਰਤ ਇਬਰਾਹੀਮ ਦੁਆਰਾ ਬਣਾਇਆ ਗਿਆ ,ਰੱਬ ਦਾ ਘਰ

**ਮਸਜਿਦ-ਏ-ਨਬਵੀ**-ਮਦੀਨਾ ਵਿਖੇ ਹਜ਼ਰਤ ਮੁਹੰਮਦ ਦੁਆਰਾ ਬਣਾਈ ਗਈ ਮੁਸਜਿਦ

**ਸਿਰਯਾ**-ਉਹ ਜੰਗ ਜਿਸ ਦੇ ਕਰਨ ਦਾ ਹੁਕਮ ਹਜ਼ਰਤ ਮੁਹੰਮਦ ਨੇ ਦਿੱਤਾ ਪਰੰਤੂ ਆਪ ਖ਼ੁਦ ਉਸ ਵਿਚ ਸ਼ਾਮਿਲ ਨਾ ਹੋਏ।

**ਗ਼ਜ਼ਵਾ**- ਉਹ ਜੰਗ ਜਿਸ ਵਿਚ ਹਜ਼ਰਤ ਮੁਹੰਮਦ ਸ. ਖ਼ੁਦ ਸ਼ਾਮਿਲ ਸਨ। ਉਸ ਗ਼ਜ਼ਵਾ ਕਿਹਾ ਜਾਂਦਾ ਹੈ।

**ਕਾਸਿਦ**-ਸੰਦੇਸ਼ਾ ਪਹੁੰਚਾਉਣ ਵਾਲਾ, ਹਰਕਾਰਾ, ਡਾਕੀਆ

**ਬੈਅਤ ਲੈਣਾ** - ਵਚਨ ਲੈਣਾ, ਪੀਰੀ ਮੁਰੀਦੀ, ਮੁਰਸ਼ਿਦ ਦੁਆਰਾ ਆਪਣੇ ਮੁਰੀਦਾਂ ਨੂੰ ਆਪਣੀ ਮੁਰੀਦੀ ਵਿਚ ਲੈਣਾ। ਸ਼ਿਸ਼ ਬਣਾਉਣਾ।

**ਸਹਾਬੀ**-ਉਹ ਵਿਅਕਤੀ ਜਿਸ ਨੇ ਹਜ਼ਰਤ ਮੁਹੰਮਦ(ਸ.) ਨੂੰ ਇਸਲਾਮ ਕਬੂਲ ਕਰਕੇ ਵੇਖਿਆ ਹੋਵੇ।

**ਸਹਾਬੀਆ**-ਉਹ ਔਰਤ ਜਿਸ ਨੇ ਹਜ਼ਰਤ ਮੁਹੰਮਦ(ਸ.) ਨੂੰ ਇਸਲਾਮ ਕਬੂਲ ਕਰਕੇ ਵੇਖਿਆ ਹੋਵੇ।

ਹਜ਼ਰਤ ਮਹੰਮਦ ਸਾਹਿਬ ਇਸਲਾਮ ਧਰਮ ਦੇ ਅੰਤਿਮ ਨਬੀ ਸਨ। ਆਪ ਸ. ਮੱਕਾ ਵਿਖੇ ਹਜ਼ਰਤ ਅਬਦੁੱਲ੍ਹਾ ਦੇ ਘਰ ਪੈਦਾ ਹੋਏ। ਮੁਹੰਮਦ ਸ. ਪੈਗੰਬਰ ਹਜ਼ਰਤ ਇਬਰਾਹੀਮ ਦੇ ਘਰਾਣੇ ਵਿਚੋਂ ਸਨ। ਚਾਲੀ ਸਾਲ ਦੀ ਉਮਰ ਵਿਚ ਅੱਲਾਹ ਨੇ ਆਪ ਸ. ਨੂੰ ਆਪਣਾ ਰਸੂਲ ਬਣਾਇਆ। ਆਪ ਸ. ਨੇ ਲੋਕਾਈ ਨੂੰ ਇਕ ਰੱਬ ਦੀ ਬੰਦਗੀ ਕਰਨ ਦਾ ਸੰਦੇਸ਼ ਦਿੱਤਾ। ਲੋਕਾਂ ਨੂੰ ਸੱਚਾਈ ਦਾ ਮਾਰਗ ਵਿਖਾਇਆ। ਆਪ ਸ. ਨੇ ਗ਼ਰੀਬਾਂ, ਲੋੜਵੰਦਾਂ ਅਤੇ ਬੇਸਹਾਰਿਆਂ ਦੀ ਮਦਦ ਕੀਤੀ। ਆਪ ਸ. ਦੀ ਪੂਰੀ ਜ਼ਿੰਦਗੀ ਮਿਹਨਤ ਤੇ ਮੁਸ਼ਕਿਲਾਂ ਭਰੀ ਸੀ।

ਸ਼ੁਰੂ ਵਿਚ ਆਪ ਸ. ਦੇ ਸੰਦੇਸ਼ ਨੂੰ ਬਹੁਤ ਘੱਟ ਲੋਕਾਂ ਨੇ ਸਵਿਕਾਰ ਕੀਤਾ। ਆਪ ਸ. ਦੇ ਆਪਣੇ ਰਿਸ਼ਤੇਦਾਰਾਂ ਨੇ ਹੀ ਸਭ ਤੋਂ ਵੱਧ ਆਪ ਸ. ਦਾ ਵਿਰੋਧ ਕੀਤਾ। ਇੱਥੋਂ ਤਕ ਕਿ ਇਕ ਸਮਾਂ ਉਹ ਵੀ ਆਇਆ ਕਿ ਹਜ਼ਰਤ ਮੁਹੰਮਦ ਸਾਹਿਬ ਨੂੰ ਆਪਣਾ ਸ਼ਹਿਰ ਮੱਕਾ ਛੱਡ ਕੇ ਮਦੀਨਾ ਜਾਣਾ ਪਿਆ ਪਰੰਤੂ ਆਪ ਸ. ਨੇ ਸਾਰੀਆਂ ਮੁਸ਼ਕਿਲਾਂ ਦਾ ਡੱਟ ਕੇ ਮੁਕਾਬਲਾ ਕੀਤਾ। ਅੱਲਾਹ ਦੀ ਵਿਸ਼ੇਸ਼ ਮਦਦ ਨਾਲ ਆਪ ਸ. ਨੂੰ ਆਪਣੇ ਮਕਸਦ ਵਿਚ ਕਾਮਯਾਬੀ ਮਿਲੀ। ਸਾਰਾ ਅਰਬ ਆਪ ਸ. ਦੀ ਜ਼ਿੰਦਗੀ ਵਿਚ ਹੀ ਇਸਲਾਮੀ ਸਿੱਖਿਆਵਾਂ ਤੋਂ ਜਾਣੂ ਹੋ ਚੁੱਕਿਆ ਸੀ।

ਹਜ਼ਰਤ ਮੁੰਹਮਦ ਸਾਹਿਬ ਦੀ ਜੀਵਨੀ ਸੰਬੰਧੀ ਜਾਣਕਾਰੀ ਲਗਭਗ ਹਰ ਭਾਸ਼ਾ ਵਿਚ ਮਿਲ ਜਾਂਦੀ ਹੈ। ਪੰਜਾਬੀ ਭਾਸ਼ਾ ਵਿਚ ਵੀ ਸੀਰਤ ਦੀਆਂ ਕਈ ਪੁਸਤਕਾਂ ਛਪ ਚੁੱਕੀਆਂ ਹਨ। ਹਥਲੀ ਪੁਸਤਕ ਮੌਲਾਨਾ ਵਹੀਦ-ਉਦ-ਦੀਨ ਖ਼ਾਨ ਦੀ ਉਰਦੂ ਪੁਸਤਕ ਦਾ ਪੰਜਾਬੀ ਅਨੁਵਾਦ ਹੈ। ਪੁਸਤਕ ਸੀਰਤ-ਏ-ਰਸੂਲ ਬਹੁਤ ਹੀ ਆਸਾਨ ਸ਼ਬਦਾਂ ਵਿਚ ਹਜ਼ਰਤ ਮੁਹੰਮਦ ਸ. ਦੀ ਜੀਵਨੀ ਦਾ ਇਕ ਅਧਿਐਨ ਹੈ। ਜਿਸ ਨੂੰ ਪੜ੍ਹਕੇ ਇੰਝ ਮਹਿਸੂਸ ਹੁੰਦਾ ਹੈ ਕਿ ਪਾਠਕ ਜਿਵੇਂ ਆਪਣੀ ਅੱਖੀਂ ਸਭ ਕੁਝ ਵੇਖ ਰਿਹਾ ਹੋਵੇ। ਕਿਤਾਬ ਦੀ ਇਸ ਵਿਸ਼ੇਸ਼ਤਾ ਨੂੰ ਵੇਖਦਿਆਂ ਅਸੀਂ ਇਸ ਨੂੰ ਪੰਜਾਬੀ ਅਨੁਵਾਦ ਕਰਕੇ ਪੰਜਾਬੀ ਜਗਤ ਦੇ ਪਾਠਕਾਂ ਲਈ ਲਾਹੇਵੰਦ ਬਣਾਉਣ ਦਾ ਉਪਰਾਲਾ ਕੀਤਾ ਹੈ।

CPS International
centre for peace & spirituality
www.cpsglobal.org

Goodword
www.goodwordbooks.com

ISBN 978-93-86589-52-1
9 789386 589521